ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਦੀ ਕੁੰਜੀ

# ਵਾਰਾਂ ਭਾਈ ਗੁਰਦਾਸ ਜੀ

## ਸਟੀਕ



ਟੀਕਾਕਾਰ : ਪੰਡਿਤ ਨਰੈਣ ਸਿੰਘ ਜੀ ਗਿਆਨੀ

੧ੴ ਸਤਿਗੁਰ ਪ੍ਰਸਾਦਿ॥

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਦੀ ਕੁੰਜੀ

## ਵਾਰਾਂ

# ਭਾਈ ਗੁਰਦਾਸ ਜੀ

## ਸਟੀਕ

ਜਿਸ ਵਿਚ ਭਾਈ ਗੁਰਦਾਸ ਜੀ ਦੀਆਂ ੪੧ ਵਾਰਾਂ ਦੇ ਪਦ-ਅਰਥ, ਅਰਥ ਤੇ ਭਾਵ-ਅਰਥ ਟੀਕਾ ਬੜੀ ਸਰਲ ਤੇ ਸੁਖੈਨ ਪੰਜਾਬੀ ਭਾਸ਼ਾ ਵਿਚ ਕੀਤਾ ਗਿਆ ਹੈ।

ਟੀਕਾਕਾਰ :-

ਪੰਥ ਪ੍ਰਸਿੱਧ ਵਿਦਵਾਨ

**ਪੰਡਿਤ ਨਰੈਣ ਸਿੰਘ ਜੀ ਗਿਆਨੀ**

*ਸੰਸੋਧਕ : ਗਜਾਨੀ ਮਹਿੰਦਰ ਸਿੰਘ 'ਰਤਨ'*



ਪ੍ਰਕਾਸ਼ਕ

**ਭਾ. ਚਤਰ ਸਿੰਘ ਜੀਵਨ ਸਿੰਘ**

ਅੰਮ੍ਰਿਤਸਰ

# ਟੀਕਾਕਾਰ ਵਲੋਂ ਬੇਨਤੀ

ਭਾਈ ਗੁਰਦਾਸ ਜੀ ਦੀਆਂ ਵਾਰਾਂ ਪੰਜਾਬੀ ਦੀ ਬੜੀ ਪ੍ਰਸਿੱਧ ਰਚਨਾ ਹੈ। ਇਨ੍ਹਾਂ ਵਾਰਾਂ ਦੀ ਬੋਲੀ ਪੁਰਾਤਨ ਹੋ ਜਾਣ ਕਰਕੇ ਇਨ੍ਹਾਂ ਦੇ ਅਰਥਾਂ ਨੂੰ ਸਮਝਣ ਵਿਚ ਪਾਠਕਾਂ ਨੂੰ ਕੁਝ ਕਠਿਨਾਈ ਪੇਸ਼ ਆਉਂਦੀ ਹੈ। ਸੋ ਦਾਸ ਨੇ ਗੁਰਸਿੱਖਾਂ ਦੇ ਲਾਭ ਹਿੱਤ ਇਨ੍ਹਾਂ ਵਾਰਾਂ ਦਾ ਸੁਖੈਨ ਤੇ ਸਰਲ ਪੰਜਾਬੀ ਭਾਸ਼ਾ ਵਿਚ ਟੀਕਾ ਕਰਨ ਦਾ ਉੱਦਮ ਕੀਤਾ ਹੈ। ਆਸ ਹੈ ਗੁਰਮਤਿ ਪ੍ਰੇਮੀ ਇਨ੍ਹਾਂ ਵਾਰਾਂ ਦਾ ਅਰਥ ਸਹਿਤ ਪਾਠ ਤੇ ਵੀਚਾਰ ਕਰਕੇ ਆਤਮਕ ਅਨੰਦ ਪ੍ਰਾਪਤ ਕਰਨਗੇ।

ਗੁਰੂ ਚਰਨਾਂ ਦਾ ਸੇਵਕ :
ਨਰੈਣ ਸਿੰਘ ਗਿਆਨੀ

ISBN : 81-7601-078-2

ਤੇਰ੍ਹਵੀਂ ਸੋਧੀ ਹੋਈ ਐਡੀਸ਼ਨ : ਅਗਸਤ 2003

ਚੌਦ੍ਹਵੀਂ ਐਡੀਸ਼ਨ : ਜੂਨ 2004

ਪੰਦਰਵੀਂ ਐਡੀਸ਼ਨ : ਮਾਰਚ 2005

D.T.F Publishers & Distributors
117-Soho Road Handsworth
Birmingham B21 9ST U.K.
Tel:0121-515-1183/551-7898
Fax:0121-554-2676
Email:info@dtfbooks.com
www.dtfbooks.com

ਪ੍ਰਕਾਸ਼ਕ :



ਭਾ. ਚਤਰ ਸਿੰਘ ਜੀਵਨ ਸਿੰਘ

ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ
ਫ਼ੋਨ : (0183) 2542346, 2547974, 2557973
ਫੈਕਸ : 91-183-2547974

E-mail : csjs@vsnl.com
Visit our Website : www.csjs.com

(Printed in India)

ਪ੍ਰਿੰਟਰ : ਜੀਵਨ ਪ੍ਰਿੰਟਰਜ਼, ਅੰਮ੍ਰਿਤਸਰ। ਫ਼ੋਨ : 2705003, 5095774

# ਤਤਕਰਾ

## ਵਾਰ ੧



## ਵਾਰ ੨

## ਵਾਰ ੩



## ਵਾਰ ੪



## ਵਾਰ ੫

## ਵਾਰ ੬



## ਵਾਰ ੭

## ਵਾਰ ੮



## ਵਾਰ ੯



## ਵਾਰ ੧੦

## ਵਾਰ ੧੧



## ਵਾਰ ੧੨

## ਵਾਰ ੧੩



## ਵਾਰ ੧੪



## ਵਾਰ ੧੫

## ਵਾਰ ੧੬



## ਵਾਰ ੧੭



## ਵਾਰ ੧੮

## ਵਾਰ ੧੯



## ਵਾਰ ੨੦

## ਵਾਰ ੨੧



## ਵਾਰ ੨੨

## ਵਾਰ ੨੩



## ਵਾਰ ੨੪



## ਵਾਰ ੨੫

## ਵਾਰ ੨੬



## ਵਾਰ ੨੭

## ਵਾਰ ੨੮



## ਵਾਰ ੨੯

## ਵਾਰ ੩੦



## ਵਾਰ ੩੧



## ਵਾਰ ੩੨

## ਵਾਰ ੩੩



## ਵਾਰ ੩੪



## ਵਾਰ ੩੫

## ਵਾਰ ੩੬



## ਵਾਰ ੩੭

## ਵਾਰ ੩੮



## ਵਾਰ ੩੯

## ਵਾਰ ੪੦



## ਵਾਰ ੪੧

# ਸਿੱਖ ਧਰਮ ਦੇ ਮਹਾਨ ਵਿਦਵਾਨ

## ਭਾਈ ਗੁਰਦਾਸ ਜੀ

ਭਾਈ ਗੁਰਦਾਸ ਜੀ ਸਿੱਖ ਪੰਥ ਦੇ ਸਭ ਤੋਂ ਪਹਿਲੇ ਮਹਾਨ ਵਿਦਵਾਨ ਤੇ ਗੁਰਮਤਿ ਦੇ ਵਿਆਖਿਆਕਾਰ ਹੋਏ ਹਨ। ਆਪ ਦਾ ਜਨਮ ੨ ਕਤਕ, ਸੰਮਤ ੧੬੧੨ ਨੂੰ ਸ੍ਰੀ ਅੰਮ੍ਰਿਤਸਰ ਦੇ ਪਿੰਡ ਬਾਸਰਕੇ ਵਿਚ ਹੋਇਆ। ਆਪ ਸ੍ਰੀ ਗੁਰੂ ਅਮਰਦਾਸ ਜੀ ਦੇ ਭਤੀਜੇ ਤੇ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਮਾਮਾ ਜੀ ਸਨ। ਛੋਟੀ ਅਵਸਥਾ ਵਿਚ ਹੀ ਆਪ ਨੇ ਸ੍ਰੀ ਗੁਰੂ ਅਮਰਦਾਸ ਜੀ ਦੀ ਚਰਣਛੁਹ ਪ੍ਰਾਪਤ ਕਰਕੇ ਸਿੱਖ ਧਰਮ ਵਿਚ ਪ੍ਰਵੇਸ਼ ਕੀਤਾ। ਆਪ ਦੀ ਪਰਵਰਿਸ਼ ਤੇ ਵਿਦਿਆ ਦਾ ਪ੍ਰਬੰਧ ਸ੍ਰੀ ਗੁਰੂ ਅਮਰਦਾਸ ਜੀ ਨੇ ਕੀਤਾ। ਸਤਿਗੁਰੂ ਜੀ ਦੀ ਚਰਣ ਸ਼ਰਨ ਵਿਚ ਰਹਿੰਦਿਆਂ ਵਿਦਿਆ ਪ੍ਰਾਪਤ ਕਰਕੇ ਆਪ ਪੰਜਾਬੀ, ਹਿੰਦੀ, ਸੰਸਕ੍ਰਿਤ ਤੇ ਬ੍ਰਿਜਭਾਸ਼ਾ ਦੇ ਮਹਾਨ ਵਿਦਵਾਨ ਬਣ ਗਏ। ਆਪ ਨੇ ਸਾਰੀ ਉਮਰ ਗੁਰਮਤਿ ਪ੍ਰਚਾਰ ਦੀ ਸੇਵਾ ਬੜੀ ਨਿਮ੍ਰਤਾ, ਸ਼ਰਧਾ ਤੇ ਪ੍ਰੇਮ ਨਾਲ ਕੀਤੀ। ਆਪ ਤੀਜੀ, ਚੌਥੀ, ਪੰਜਵੀਂ ਤੇ ਛੇਵੀਂ ਪਾਤਿਸ਼ਾਹੀ ਦੇ ਹਜ਼ੂਰੀ ਤੇ ਨਿਕਟਵਰਤੀ ਸਿੱਖ ਸਨ। ਆਪ ਨੇ ਅਨੇਕਾਂ ਪ੍ਰਾਣੀਆਂ ਨੂੰ ਸਿਮਰਨ, ਸੇਵਾ ਤੇ ਪਰਉਪਕਾਰ ਦੀ ਸਿੱਖਿਆ ਦਿੱਤੀ।

ਭਾਈ ਗੁਰਦਾਸ ਜੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਹਿਲੀ ਬੀੜ ਦੇ ਲਿਖਾਰੀ ਹੋਏ ਹਨ। ਸ੍ਰੀ ਗੁਰੂ ਅਰਜਨ ਦੇਵ ਜੀ ਦੀ ਅਗਵਾਈ ਤੇ ਨਿਗਰਾਨੀ ਵਿਚ ਆਪ ਨੇ ਇਹ ਬੀੜ ਲਿਖਣ ਦਾ ਮਹਾਨ ਕਰਤੱਵ ਨਿਭਾਇਆ। ਇਸ ਕਾਰਜ ਦੇ ਕਰਦਿਆਂ ਆਪ ਦੇ ਅੰਦਰ ਅਗੰਮੀ ਸੂਝ, ਭਰੋਸੇ ਯੋਗ ਵਿਆਖਿਆਕਾਰੀ ਦੀ ਵਿਦਵਤਾ ਤੇ ਅਨਿੰਨ ਗੁਰੂ ਭਗਤੀ ਉਤਪੰਨ ਹੋਈ। ਆਪ ਦੀ ਸੁਤੰਤਰ ਪੰਜਾਬੀ ਰਚਨਾ ਵਾਰਾਂ ਵਿਚ ਹੈ ਤੇ ਆਪ ਦੀ ਬ੍ਰਿਜ ਰਚਨਾ ਕਬਿੱਤ ਤੇ ਸਵੱਯੀਏ ਦੇ ਰੂਪ ਵਿਚ ਹੈ। ਆਪ ਦੀ ਸਮੁੱਚੀ ਰਚਨਾ ਨੂੰ ਸ੍ਰੀ ਗੁਰੂ ਅਰਜਨ ਦੇਵ ਜੀ ਨੇ 'ਗੁਰਬਾਣੀ ਦੀ ਕੁੰਜੀ' ਕਿਹਾ ਹੈ। ਇਹ ਕੁੰਜੀ ਗੁਰਬਾਣੀ ਦੇ ਗੁਹਜ ਭਾਵਾਂ ਤੇ ਰਹੱਸਾਂ ਨੂੰ ਖੋਲ੍ਹਣ ਦਾ ਕਰਤੱਵ ਪਾਲਦੀ ਹੈ। ਆਪ ਨੇ ਆਪਣੀਆਂ ਵਾਰਾਂ ਵਿਚ ਗੁਰਮਤਿ ਦਰਸ਼ਨ ਜਾਂ ਫਲਸਫੇ ਦੇ ਸਿਧਾਂਤਾਂ (ਬ੍ਰਹਮ, ਸ੍ਰਿਸ਼ਟੀ ਰਚਨਾ), ਗੁਰ-ਭਗਤੀ, ਗੁਰਮੁਖ ਦੀ ਪਦਵੀ, ਮਨਮੁਖ ਦੀ ਪਛਾਣ, ਗੁਰਮਤਿ ਨੈਤਿਕਤਾ ਤੇ ਸਦਾਚਾਰ ਦੀ ਵਿਆਖਿਆ ਕੀਤੀ ਹੈ। ਇਸ ਤਰ੍ਹਾਂ ਕਰਦਿਆਂ ਆਪ ਨੇ ਗੁਰਬਾਣੀ ਦੀ ਟੇਕ ਲਈ ਹੈ ਤੇ ਆਪ ਦੀ ਕੀਤੀ ਗੁਰਮਤਿ ਵਿਆਖਿਆ ਵਿਚੋਂ ਸਹਿਜੇ ਪਤਾ ਲੱਗਦਾ ਹੈ ਕਿ ਆਪ ਗੁਰਬਾਣੀ ਦੀ ਕਿਸੇ ਤੁਕ ਨੂੰ ਆਧਾਰ ਬਣਾ ਕੇ ਆਪਣੇ ਕਥਨ ਦਾ ਸਮਰਥਨ ਕਰ ਰਹੇ ਹਨ। ਆਪ ਆਗਰਾ ਤੇ ਕਾਂਸ਼ੀ ਵਿਚ ਵੀ ਗੁਰਮਤਿ ਦਾ ਪ੍ਰਚਾਰ ਕਰਨ ਲਈ ਜਾਂਦੇ ਰਹੇ। ਇਸ ਲਈ ਗੁਰਮਤਿ ਸੰਦੇਸ਼ ਨੂੰ ਆਪ ਨੇ ਬ੍ਰਿਜ ਤੇ ਖੜੀ ਬੋਲੀ ਵਿਚ ਕਬਿੱਤ ਤੇ ਸਵੱਯੀਏ ਕਾਵਿ ਰੂਪਾਂ ਵਿਚ ਅੰਕਿਤ ਕੀਤਾ ਹੈ। ਆਪ ਦੀ ਸਾਰੀ ਰਚਨਾ ਬੜੀ ਮਹਾਨਤਾ ਵਾਲੀ ਹੈ। ਜਿਸ ਇਤਿਹਾਸਕ ਸਥਿਤੀ ਵਿਚ ਆਪ ਵਿਚਰ ਰਹੇ ਸਨ, ਉਸ ਦਾ

ਆਪ ਦੀਆਂ ਵਾਰਾਂ 'ਤੇ ਵਿਸ਼ੇਸ਼ ਪ੍ਰਭਾਵ ਪਿਆ ਹੈ। ਉਹ ਇਤਿਹਾਸਕ ਸਥਿਤੀ ਇਹ ਸੀ ਕਿ ਸੱਚੇ, ਹੱਕੀ, ਸਪਸ਼ਟ ਤੇ ਯੋਗ ਕਾਨੂੰਨੀ ਤਰੀਕੇ ਨਾਲ ਥਾਪੇ ਗਏ ਗੁਰੂ ਦੀ ਪਦਵੀ, ਗੁਰ-ਗੱਦੀ ਦੇ ਬਦੋ ਬਦੀ ਬਣ ਬੈਠੇ ਵਾਰਸਾਂ ਵੱਲੋਂ ਢਾਹ ਲੱਗ ਰਹੀ ਸੀ ਤੇ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਛਤਰ ਸਿੰਘਾਸਣ ਦਾ ਵਿਰੋਧ ਹੋ ਰਿਹਾ ਸੀ। ਇਸ ਲਈ ਭਾਈ ਗੁਰਦਾਸ ਜੀ ਦੀਆਂ ਵਾਰਾਂ ਬੜੀਆਂ ਬਲਵਾਨ ਹਨ। ਇਹਨਾਂ ਵਾਰਾਂ ਵਿਚ ਆਪ ਨੇ ਨਾਨਕ-ਜੋਤਿ ਦੀ ਮਹਾਨਤਾ, ਸੰਦੇਸ਼ ਤੇ ਕਰਤੱਵ ਦੀ ਸ੍ਰੇਸ਼ਟਤਾ, ਉਸ ਦੇ ਉਤਰਾਧਿਕਾਰੀਆਂ ਦੇ ਯੋਗਦਾਨ ਦੀ ਸਮਰੱਥਾ ਨੂੰ ਪ੍ਰਗਟ ਕੀਤਾ ਹੈ। ਜੋ ਕੁਝ ਤੇ ਜਿਸ ਜ਼ੋਰ ਨਾਲ ਨਾਨਕ-ਜੋਤਿ ਦੇ ਇਹਨਾਂ ਪੱਖਾਂ ਬਾਰੇ ਇਹਨਾਂ ਵਾਰਾਂ ਵਿਚ ਕਿਹਾ ਜਾ ਸਕਿਆ ਹੈ, ਮੁੜ ਸਿੱਖ ਵਿਦਵਤਾ ਉਥੋਂ ਤੀਕ ਨਹੀਂ ਪੁੱਜੀ। ਇਹ ਵਾਰਾਂ ਅਦੁੱਤੀ ਤੇ ਅਲੌਕਿਕ ਹਨ ਤੇ ਅੱਜ ਤਕ ਇਹ ਕੀਰਤਨ ਵਿਚ ਸਦਾ ਗੂੰਜਦੀਆਂ ਹਨ।'

ਆਪ ਚੁਹੱਤਰ ਸਾਲ ਦੀ ਆਯੂ ਭੋਗ ਕੇ ਸੰਮਤ ੧੬੯੬ ਨੂੰ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਹਜ਼ੂਰੀ ਵਿਚ ਸਤਿਗੁਰਾਂ ਦੇ ਪਵਿੱਤਰ ਦਰਸ਼ਨ ਕਰਦੇ ਹੋਏ ਗੁਰਪੁਰੀ ਪਿਆਨਾ ਕਰ ਗਏ।

ਅਗਸਤ ੧੯੮੮ ਪ੍ਰਾ—ਗਜਾਨੀ ਮਹਿੰਦਰ ਸਿੰਘ 'ਰਤਨ'

ਚੰਡੀਗੜ੍ਹ

ੴ ਸਤਿਗੁਰ ਪ੍ਰਸਾਦਿ॥

# ਵਾਰਾਂ ਭਾਈ ਗੁਰਦਾਸ ਜੀ
# - ਸਟੀਕ -

ਟੀਕਾਕਾਰ - ਪ੍ਰਸਿੱਧ ਵਿਦਵਾਨ ਗਿਆਨੀ ਨਰੈਣ ਸਿੰਘ ਜੀ

# ਵਾਰ ੧

## ੧. ਮੰਗਲਾਚਰਣ

੧. ਨਮਸਕਾਰੁ ਗੁਰਦੇਵ ਕੋ ਸਤਿ ਨਾਮੁ ਜਿਸੁ ਮੰਤ੍ਰੁ ਸੁਣਾਇਆ।
੨. ਭਵਜਲ ਵਿਚੋਂ ਕਢਿ ਕੈ ਮੁਕਤਿ ਪਦਾਰਥਿ ਮਾਹਿ ਸਮਾਇਆ।
੩. ਜਨਮ ਮਰਣ ਭਉ ਕਟਿਆ ਸੰਸਾ ਰੋਗੁ ਵਿਯੋਗੁ ਮਿਟਾਇਆ।
੪. ਸੰਸਾ ਇਹੁ ਸੰਸਾਰੁ ਹੈ ਜਨਮ ਮਰਨ ਵਿਚਿ ਦੁਖੁ ਸਬਾਇਆ।
੫. ਜਮ ਦੰਡੁ ਸਿਰੌਂ ਨ ਉਤਰੈ ਸਾਕਤਿ ਦੁਰਜਨ ਜਨਮੁ ਗਵਾਇਆ।
੬. ਚਰਨ ਗਹੇ ਗੁਰਦੇਵ ਕੇ ਸਤਿ ਸਬਦੁ ਦੇ ਮੁਕਤਿ ਕਰਾਇਆ।
੭. ਭਾਉ ਭਗਤਿ ਗੁਰਪੁਰਬਿ ਕਰਿ ਨਾਮੁ ਦਾਨੁ ਇਸਨਾਨੁ ਦ੍ਰਿੜਾਇਆ।
੮. ਜੇਹਾ ਬੀਉ ਤੇਹਾ ਫਲੁ ਪਾਇਆ॥ ੧॥

*ਪਦ ਅਰਥ* - ਭਵਜਲ=ਜਨਮ ਮਰਨ ਦਾ ਗੇੜ। ਮੁਕਤਿ ਪਦਾਰਥ=ਮੁਕਤੀ। ਭਾਉ ਭਗਤਿ=ਪ੍ਰੇਮ ਰਸ ਵਾਲੀ ਭਗਤੀ।

ਇਹ ਸ਼ੁਰੂ ਤੋਂ ਮਰਯਾਦਾ ਚਲੀ ਆ ਰਹੀ ਹੈ ਕਿ ਭਗਤੀ ਭਾਵ ਵਾਲੇ ਹਰ ਕਾਰਜ ਦੇ ਆਰੰਭ ਵਿਚ ਪ੍ਰਭੂ ਜੀ ਦਾ ਅਰਾਧਨ ਕੀਤਾ ਜਾਂਦਾ ਹੈ। ਇਸ ਲਈ ਭਾਈ ਗੁਰਦਾਸ ਜੀ ਵੀ ਸਭ ਤੋਂ ਪਹਿਲੇ ਇਹ ਮੰਗਲਾਚਰਨ ਪਉੜੀ ਦਾ ਉਚਾਰਨ ਕਰਦੇ ਹਨ।

*ਅਰਥ* - ੧. ਨਮਸਕਾਰ, ਭਾਵ ਬੰਦਨਾ ਹੈ ਗੁਰਦੇਵ ਨੂੰ (ਭਾਵ ਗੁਰੂ ਨਾਨਕ ਦੇਵ ਜੀ ਨੂੰ) ਜਿਨ੍ਹਾਂ ਨੇ ਸਤਿਨਾਮ ਦਾ ਮੰਤ੍ਰ ਸੁਣਾਇਆ ਹੈ। ੨. ਜਿਸ ਨਾਲ ਭਵ ਸਾਗਰ ਵਿਚ ਰੁੜ੍ਹੇ ਜਾ ਰਿਹਾਂ ਨੂੰ ਪਾਰ ਲਾ

ਕੇ ਮੁਕਤਿ ਪਦਾਰਥ ਭਾਵ ਜੀਵਨ ਮੁਕਤੀ ਦਾ ਫਲ ਪ੍ਰਦਾਨ ਕੀਤਾ ਹੈ। ੩. ਜਨਮ ਮਰਨ ਦਾ ਡਰ ਦੂਰ ਹੋ ਗਿਆ ਹੈ ਤੇ ਰੋਗ ਵਿਯੋਗ ਭੀ ਮਿਟ ਗਏ ਹਨ। ੪. ਸੰਸਾਰ ਸੰਸਿਆਂ ਦਾ (ਸਮੁੰਦਰ) ਰੂਪ ਹੈ, ਜਨਮ ਮਰਨ ਦੇ ਸਾਰੇ ਦੁੱਖ ਇਸੇ ਕਾਰਣ ਕਰਕੇ ਹਨ। ੫. ਜਮ ਦਾ ਦੰਡ ਸਾਕਤਾਂ ਤੇ ਦੁਰਜਨਾਂ ਦੇ ਸਿਰੋਂ ਉਤਰਦਾ ਹੀ ਨਹੀਂ, ਤੇ ਉਨ੍ਹਾਂ ਨੇ ਜਨਮ-ਪਦਾਰਥ (ਅਮੋਲਕ ਦੁਰਲਭ ਵਸਤ) ਨੂੰ ਐਵੇਂ ਗਵਾ ਲਿਆ ਹੈ। ੬. (ਜਿਨ੍ਹਾਂ) ਗੁਰਦੇਵ ਦੇ ਚਰਣਾਂ ਦਾ ਆਸਰਾ ਲੈ ਲਿਆ, ਉਹ, ਗੁਰਦੇਵ ਨੇ ਗੁਰੁ-ਉਪਦੇਸ਼ ਦੇ ਕੇ ਮੁਕਤ ਕਰ ਦਿੱਤੇ ਹਨ। ੭. (ਐਸੇ ਗੁਰੂ ਸ਼ਰਣ ਪ੍ਰਾਪਤ ਕਰਨ ਵਾਲੇ) ਪ੍ਰੇਮ-ਭਾਵਨਾ ਨਾਲ ਗੁਰਪੁਰਬ ਮਨਾਉਂਦੇ ਹਨ, ਨਾਮ ਦਾਨ ਤੇ ਇਸ਼ਨਾਨ ਆਪ ਦ੍ਰਿੜ੍ਹਤਾ ਨਾਲ ਕਰਦੇ ਹਨ (ਤੇ ਹੋਰਨਾਂ ਤੋਂ) ਕਰਾਉਂਦੇ ਹਨ। ੮. ਜਿਹੋ ਜਿਹਾ ਬੀਜੀਦਾ ਹੈ ਤਿਹੋ ਜਿਹਾ ਫਲ ਪਾਈਦਾ ਹੈ॥ ੧॥

## ੨. ਜਗਤ-ਉਤਪੱਤੀ ਦਾ ਵਰਣਨ

**੧. ਪ੍ਰਿਥਮੈ ਸਾਸਿ ਨ ਮਾਸ ਸਨਿ ਅੰਧ ਧੁੰਧ ਕਛੁ ਖਬਰਿ ਨ ਪਾਈ।**
**੨. ਰਕਤਿ ਬਿੰਦ ਕੀ ਦੇਹਿ ਰਚਿ ਪੰਚਿ ਤਤ ਕੀ ਜੜਿਤ ਜੜਾਈ।**
**੩. ਪਉਣ ਪਾਣੀ ਬੈਸੰਤਰੋ ਚਉਥੀ ਧਰਤੀ ਸੰਗਿ ਮਿਲਾਈ।**
**੪. ਪੰਚਮਿ ਵਿਚਿ ਆਕਾਸੁ ਕਰਿ ਕਰਤਾ ਛਟਮੁ ਅਦਿਸਟੁ ਸਮਾਈ।**
**੫. ਪੰਚ ਤਤ ਪੰਚੀਸਿ ਗੁਨਿ ਸਤ੍ਰੂ ਮਿਤ੍ਰ ਮਿਲਿ ਦੇਹਿ ਬਣਾਈ।**
**੬. ਖਾਣੀ ਬਾਣੀ ਚਲਿਤੁ ਕਰਿ ਆਵਾ ਗਉਣੁ ਚਰਿਤ ਦਿਖਾਈ।**
**੭. ਚਉਰਾਸੀਹ ਲਖ ਜੋਨਿ ਉਪਾਈ॥ ੨॥**

*ਪਦ ਅਰਥ* - ਸਾਸਿ, ਮਾਸ=ਸ੍ਵਾਸ ਤੇ ਮਾਸ ਦਾ ਸਰੀਰ। ਰਕਤਿ ਬਿੰਦ=ਮਾਤਾ ਦੇ ਲਹੂ ਤੇ ਪਿਤਾ ਦੇ ਬੀਰਜ ਨਾਲ। ਬੈਸੰਤਰੋ=ਅਗਨੀ। ਆਵਾ ਗਉਣੁ=ਜਨਮ ਮਰਨ ਦਾ ਚਕ੍ਰ।

*ਅਰਥ* - ੧. ਪਹਿਲਾਂ ਜਦੋਂ ਸਾਹ ਤੇ ਮਾਸ ਆਦਿ ਕੁਛ ਵੀ ਨਹੀਂ ਸੀ ਤਦੋਂ ਅੰਧ ਧੁੰਧ ਹੋਣ ਕਰਕੇ ਕੁਛ ਪਤਾ ਨਹੀਂ ਸੀ। ੨. (ਪ੍ਰਭੂ ਨੇ) ਮਾਤਾ ਦੇ ਲਹੂ ਤੇ ਪਿਤਾ ਦੇ ਬੀਰਜ ਤੋਂ ਇਹ ਦੇਹ ਬਣਾ ਕੇ ਪੰਜਾਂ ਤੱਤਾਂ ਦੀ ਜੜਤ ਜੜ ਦਿੱਤੀ। ੩. ਹਵਾ, ਪਾਣੀ, ਅੱਗ ਤੇ ਚੌਥੀ ਧਰਤੀ ਨੂੰ ਨਾਲ ਮੇਲ ਦਿੱਤਾ। ੪. ਪੰਜਵਾਂ ਵਿਚ ਆਕਾਸ਼ ਰਚਕੇ, ਛੇਵਾਂ ਆਪ ਕਰਤਾ ਪੁਰਖ ਗੁਪਤ ਰੂਪ ਵਿਚ ਇਸ ਸਰੀਰ ਨੂੰ ਚਲਾਉਣ ਲਈ ਬੈਠ ਗਿਆ। ੫. ਪੰਜ ਤੱਤ ਤੇ ਪੰਝੀ ਪ੍ਰਕਿਰਤੀਆਂ (ਜੋ ਆਪੋ ਵਿਚ ਵਿਰੋਧੀ ਸੁਭਾ ਵਾਲੀਆਂ ਹਨ) ਦਾ ਮੇਲ ਕਰਕੇ ਇਹ ਸਰੀਰ ਬਣਾ ਦਿੱਤਾ। ੬. ਚਾਰੇ ਖਾਣੀਆਂ ਤੇ ਚਾਰੇ ਬਾਣੀਆਂ ਨੂੰ ਚਾਲੂ ਕਰਕੇ ਆਵਾ ਗਉਣ (ਜਨਮ ਮਰਨ ਦੇ ਚੱਕਰ) ਵਾਲੇ ਸੰਸਾਰ ਦਾ ਚਰਿੱਤਰ (ਅਦਭੁਤ ਕੌਤਕ) ਰਚਾ ਦਿੱਤਾ ਭਾਵ ਦਿਖਾ ਦਿੱਤਾ (ਜਦੋਂ ਤੋਂ ਦੁਨੀਆਂ ਬਣੀ ਹੈ, ਕੋਈ ਆ ਰਿਹਾ ਹੈ, ਕੋਈ ਜਾ ਰਿਹਾ ਹੈ ਭਾਵ ਕੋਈ ਜਨਮ ਲੈ ਰਿਹਾ ਹੈ ਤੇ ਕੋਈ ਮਰ ਰਿਹਾ ਹੈ)। ੭. ਏਸੇ ਤਰੀਕੇ ਨਾਲ ੮੪ ਲੱਖ ਜੂਨਾਂ ਦੀ ਰਚਨਾ ਕਰ ਦਿੱਤੀ॥ ੨॥

## ੩. ਮਨੁੱਖਾ ਜਨਮ ਦੀ ਸ੍ਰੇਸ਼ਟਤਾ

੧. ਚਉਰਾਸੀਹ ਲਖ ਜੋਨਿ ਵਿਚਿ ਉਤਮੁ ਜਨਮੁ ਸੁ ਮਾਣਸਿ ਦੇਹੀ।
੨. ਅਖੀ ਵੇਖਣੁ ਕਰਨਿ ਸੁਣਿ ਮੁਖਿ ਸੁਭ ਬੋਲਣਿ ਬਚਨ ਸਨੇਹੀ।
੩. ਹਥੀ ਕਾਰ ਕਮਾਵਣੀ ਪੈਰੀ ਚਲਿ ਸਤਿਸੰਗਿ ਮਿਲੇਹੀ।
੪. ਕਿਰਤਿ ਵਿਰਤਿ ਕਰਿ ਧਰਮ ਦੀ ਖਟਿ ਖਵਾਲਣੁ ਕਾਰਿ ਕਰੇਹੀ।
੫. ਗੁਰਮੁਖਿ ਜਨਮੁ ਸਕਾਰਥਾ ਗੁਰਬਾਣੀ ਪੜ੍ਹਿ ਸਮਝਿ ਸੁਣੇਹੀ।
੬. ਗੁਰ ਭਾਈ ਸੰਤੁਸਟਿ ਕਰਿ ਚਰਣਾਮ੍ਰਿਤੁ ਲੈ ਮੁਖਿ ਪਿਵੇਹੀ।
੭. ਪੈਰੀ ਪਵਣੁ ਨ ਛੋਡੀਐ ਕਲੀ ਕਾਲਿ ਰਹਰਾਸਿ ਕਰੇਹੀ।
੮. ਆਪਿ ਤਰੇ ਗੁਰਸਿਖ ਤਰੇਹੀ॥ ੩ !!

ਪਦ ਅਰਥ - ਕਰਨਿ=ਕੰਨ। ਭਾਇ ਕਰੇਹੀ=ਪਿਆਰ ਪਾਵੇਗਾ। ਸਕਾਰਥਾ=ਸਫਲਾ। ਰਹਰਾਸਿ=ਨਿਮ੍ਰਤਾ ਤੇ ਪਿਆਰ ਦੀ ਅਰਦਾਸ।

ਅਰਥ - ੧. ੮੪ ਲੱਖ ਜੂਨਾਂ ਵਿਚ ਮਨੁਖ ਦੀ ਦੇਹੀ ਸਭ ਤੋਂ ਉੱਤਮ ਹੈ। ੨. (ਕਿਉਂਕਿ) ਮਨੁਖ ਦੇਹੀ ਵਿਚ ਅੱਖਾਂ (ਚੰਗਾ ਮੰਦਾ) ਵੇਖ ਸਕਦੀਆਂ, ਕੰਨ (ਚੰਗੀ ਮੰਦੀ) ਆਵਾਜ਼ ਸੁਣ ਸਕਦੇ, ਤੇ ਮੂੰਹ ਤੋਂ ਸੁਭ ਤੇ ਪ੍ਰੇਮ ਪਿਆਰ ਵਾਲੇ ਬਚਨ ਬੋਲ ਸਕਦੇ ਹਨ। ੩. ਹੱਥਾਂ ਨਾਲ ਕੰਮ ਕਾਰ ਕਰ ਸਕਣਾ ਤੇ ਪੈਰਾਂ ਨਾਲ (ਚੱਲ ਕੇ) ਸਤਿਸੰਗਤ ਵਿਚ ਜਾਣਾ (ਪਹੁੰਚਣਾ)। ੪. ਧਰਮ ਦੀ ਭਾਵਨਾ ਨਾਲ ਕਿਰਤ ਕਰਨੀ, ਖੱਟ ਕੇ ਖਾਣਾ ਤੇ ਖੁਆਲਣਾ। ੫. ਉਨ੍ਹਾਂ ਗੁਰਮੁਖਾਂ ਦਾ ਜਨਮ ਸਫਲਾ ਹੈ ਜੋ ਗੁਰੂ ਕੀ ਬਾਣੀ ਪੜ੍ਹਦੇ, ਸੁਣਦੇ ਤੇ ਫੇਰ ਸਮਝਦੇ ਤੇ (ਹੋਰ) ਗੁਰਸਿੱਖਾਂ ਨੂੰ ਪੜ੍ਹਾਉਂਦੇ ਤੇ ਸਮਝਾਉਂਦੇ (ਭਾਵ ਗੁਰ-ਉਪਦੇਸ਼ ਦੇ ਚਾਨਣੇ ਦੇ ਦੀਵੇ ਤੋਂ ਦੀਵਾ ਜਗਾਈ ਜਾਂਦੇ ਹਨ)। ੬. ਗੁਰਸਿੱਖ ਵੀਰਾਂ ਨੂੰ ਪ੍ਰਸੰਨ ਕਰਕੇ ਸੰਤੁਸ਼ਟ ਕਰਦੇ ਤੇ ਚਰਣ ਅੰਮ੍ਰਿਤ ਲੈ ਮੂੰਹ ਪਾਉਂਦੇ ਹਨ। ੭. ਉਹ ਪੈਰੀ ਪੈਣ (ਨਿਮ੍ਰਤਾ ਭਾਵ) ਤੋਂ ਪਿੱਛੇ ਨਹੀਂ ਹਟਦੇ, ਤੇ ਕਲਜੁਗ ਦੇ ਸਮੇਂ ਵਿਚ ਇਸ ਪ੍ਰੇਮ-ਭਾਵਨਾ ਨੂੰ ਛੱਡਦੇ ਨਹੀਂ। ੮. (ਐਸੇ ਜੋ ਗੁਰਸਿੱਖ ਹਨ) ਉਹ ਆਪ ਤਰਦੇ ਤੇ ਹੋਰਨਾਂ ਨੂੰ ਤਾਰਦੇ ਹਨ॥ ੩॥

## ੪. ਜਗਤ ਪਸਾਰਾ

੧. ਓਅੰਕਾਰੁ ਆਕਾਰੁ ਕਰਿ ਏਕ ਕਵਾਉ ਪਸਾਉ ਪਸਾਰਾ।
੨. ਪੰਜ ਤਤ ਪਰਵਾਣੁ ਕਰਿ ਘਟਿ ਘਟਿ ਅੰਦਰਿ ਤ੍ਰਿਭਵਣੁ ਸਾਰਾ।
੩. ਕਾਦਰੁ ਕਿਨੇ ਨ ਲਖਿਆ ਕੁਦਰਤਿ ਸਾਜਿ ਕੀਆ ਅਵਤਾਰਾ।

੪. ਇਕ ਦੂ ਕੁਦਰਤਿ ਲਖ ਕਰਿ ਲਖ ਬਿਅੰਤ ਅਸੰਖ ਅਪਾਰਾ।
੫. ਰੋਮਿ ਰੋਮਿ ਵਿਚਿ ਰਖਿਓਨਿ ਕਰਿ ਬ੍ਰਹਮੰਡਿ ਕਰੋੜਿ ਸੁਮਾਰਾ।
੬. ਇਕਸਿ ਇਕਸਿ ਬ੍ਰਹਮੰਡਿ ਵਿਚ ਦਸਿ ਦਸਿ ਕਰਿ ਅਵਤਾਰ ਉਤਾਰਾ।
੭. ਕੇਤੇ ਬੇਦਿ ਬਿਆਸ ਕਰਿ ਕਈ ਕਤੇਬ ਮੁਹੰਮਦ ਯਾਰਾ।
੮. ਕੁਦਰਤਿ ਇਕੁ ਏਤਾ ਪਾਸਾਰਾ॥ ੪॥

*ਪਦ ਅਰਥ* - ਕਵਾਉ=ਬਚਨ। ਤ੍ਰਿਭਵਣੁ=ਤਿੰਨ ਲੋਕ। ਕਾਦਰੁ=ਕਰਤਾ। ਕੁਦਰਤਿ=ਪ੍ਰਭੂ ਸ਼ਕਤੀ।

*ਅਰਥ* - ੧. ਓਅੰਕਾਰ (ਪ੍ਰਭੂ) ਨੇ ਇਕੋ ਵਾਕ ਨਾਲ ਹੀ ਰਚਨਾ ਕਰ ਦਿੱਤੀ, ਸਾਰੇ ਜਗਤ ਦਾ ਪਸਾਰਾ ਪਸਾਰ ਦਿੱਤਾ। (ਭਾਵ ਪਹਿਲੇ ਉਹ ਪ੍ਰਭੂ ਇੱਕ ਆਪ ਹੀ ਸੀ ਤੇ ਇਕੋ ਵਾਕ ਨਾਲ ਉਸ ਸਾਰਾ ਪਸਾਰਾ ਪਸਾਰ ਦਿੱਤਾ। ੨. ਫਿਰ ਪੰਜਾਂ ਤੱਤਾਂ ਤੋਂ ਸਾਰਾ ਬ੍ਰਹਮੰਡ ਰਚਕੇ ਆਪ ਉਹ ਤਿੰਨ ਭਵਨਾਂ ਦਾ ਮਾਲਕ ਹਰ ਸਰੀਰ ਤੇ ਹਰ ਥਾਂ ਵਿਚ ਵਿਆਪਕ ਹੋ ਬੈਠਾ। ਪੰਜਾਂ ਤੱਤਾਂ ਨੂੰ ਇੱਕ ਤੋਲ ਤੇ ਇੱਕ ਵਜ਼ਨ ਵਿਚ ਰੱਖ ਦਿੱਤਾ। ੩. ਉਸ ਕਰਤੇ ਨੂੰ ਕਿਸੇ ਵੀ ਨਹੀਂ ਦੇਖਿਆ, ਜਿਸ ਨੇ ਆਪਣੀ ਕੁਦਰਤ ਨਾਲ ਬ੍ਰਹਮਾਦਿ ਅਵਤਾਰ ਬਣਾਏ। ੪. ਉਸ ਨੇ ਇੱਕ ਮਾਇਆ ਤੋਂ ਲੱਖਾਂ ਕਰ ਦਿੱਤੇ ਤੇ ਲੱਖਾਂ ਤੋਂ ਅਸੰਖ ਤੇ ਅਪਾਰ (ਗਿਣਤੀ ਰਹਿਤ) ਰਚਨਾ ਸਾਜ ਦਿੱਤੀ ਹੈ। ੫. ਉਸ ਨੇ ਆਪਣੇ ਇੱਕ ਇੱਕ ਰੋਮ ਵਿਚ ਕ੍ਰੋੜਾਂ ਦੀ ਗਿਣਤੀ ਵਿਚ ਬ੍ਰਹਮੰਡ ਵਸਾਏ ਹੋਏ ਹਨ। ੬. ਹਰ ਬ੍ਰਹਮੰਡ ਵਿਚ ਫਿਰ ਦਸ ਦਸ ਅਵਤਾਰ ਵੀ ਪੈਦਾ ਕੀਤੇ ਹੋਏ ਹਨ। (ਭਾਵ ਉਸ ਦੇ ਸਾਜੇ ਹੋਏ ਬੇਅੰਤ ਹੀ ਬ੍ਰਹਮੰਡ ਹਨ ਤੇ ਬੇਅੰਤ ਹੀ ਅਵਤਾਰ ਹਨ)। ੭. ਕਈ ਬੇਦਾਂ ਦੇ ਉਚਾਰਨ ਵਾਲੇ ਬਿਆਸ ਵਰਗੇ ਵਿਦਵਾਨ ਪੈਦਾ ਕੀਤੇ ਤੇ (ਕਈ) ਮੁਹੰਮਦ ਅਤੇ (ਕਈ) ਉਸ ਦੇ ਯਾਰ ਰਚ ਦਿੱਤੇ ਹਨ। ੮. (ਦੇਖੋ, ਇਤਨਾ ਕੁਝ ਕਰਨ ਵਾਲੀ ਕੇਵਲ) ਇੱਕ ਉਸਦੀ ਸ਼ਕਤੀ ਹੈ, ਜਿਸ ਤੋਂ ਏਨਾਂ ਵੱਡਾ ਪਸਾਰਾ ਪਸਰ ਗਿਆ ਹੈ॥ ੪॥

## ੫. ਜੁਗਾਂ ਦੀ ਰਚਨਾ

੧. ਚਾਰਿ ਜੁਗਿ ਕਰਿ ਥਾਪਨਾ ਸਤਿਜੁਗੁ ਤ੍ਰੇਤਾ ਦੁਆਪਰ ਸਾਜੇ।
੨. ਚਉਥਾ ਕਲਿਜੁਗੁ ਥਾਪਿਆ ਚਾਰਿ ਵਰਨਿ ਚਾਰੋਂ ਕੇ ਰਾਜੇ।
੩. ਬ੍ਰਹਮਣਿ ਛਤ੍ਰੀ ਵੈਸਿ ਸੂਦ੍ਰਿ ਜੁਗੁ ਜੁਗੁ ਏਕੋ ਵਰਨ ਬਿਰਾਜੇ।
੪. ਸਤਿਜੁਗਿ ਹੰਸੁ ਅਉਤਾਰੁ ਧਰਿ ਸੋਹੰ ਬ੍ਰਹਮੁ ਨ ਦੂਜਾ ਪਾਜੇ।
੫. ਏਕੋ ਬ੍ਰਹਮੁ ਵਖਾਣੀਐ ਮੋਹ ਮਾਇਆ ਤੇ ਬੇਮੁਹਤਾਜੇ।
੬. ਕਰਨਿ ਤਪਸਿਆ ਬਨਿ ਵਿਖੇ ਵਖਤੁ ਗੁਜਾਰਨਿ ਪਿੰਨੀ ਸਾਗੇ।
੭. ਲਖਿ ਵਰ੍ਹਿਆਂ ਦੀ ਆਰਜਾ ਕੋਠੇ ਕੋਟਿ ਨ ਮੰਦਰਿ ਸਾਜੇ।

## ੮. ਇਕ ਬਿਨਸੈ ਇਕ ਅਸਥਿਰੁ ਗਾਜੇ ॥ ੫ ॥

ਪਦ ਅਰਥ - ਆਰਜਾ=ਉਮਰ। ਅਸਥਿਰੁ=ਅਚਲ।

ਅਰਥ - ੧. (ਉਸ ਪ੍ਰਭੂ ਨੇ) ਚਾਰ ਜੁਗਾਂ ਦੀ ਥਾਪਨਾ ਥਾਪ ਕੇ, ਸਤਿਜੁਗ, ਤ੍ਰੇਤਾ, ਦੁਆਪਰ ਰਚ ਦਿੱਤੇ। ੨. ਚੌਥਾ ਕਲਜੁਗ ਥਾਪਿਆ ਅਰ ਚਾਰ ਵਰਣ ਚਹੁੰਆਂ ਜੁਗਾਂ ਦੇ ਰਾਜੇ ਭਾਵ ਮੁਖੀ ਬਣਾ ਦਿੱਤੇ। ੩. ਬ੍ਰਾਹਮਣ, ਛੱਤ੍ਰੀ, ਵੈਸ਼ ਤੇ ਸ਼ੂਦਰ ਵਰਣ ਬਣਾਏ, (ਪਰ ਆਪ ਉਹ ਪ੍ਰਭੂ) ਚਾਰੇ ਜੁਗਾਂ ਤੇ ਚਾਰੇ ਵਰਣਾਂ ਵਿਚ ਇੱਕ ਹੀ ਸਰੂਪ ਵਿਚ (ਸ਼ੋਭਨੀਕ ਹੋ) ਬਿਰਾਜ ਰਿਹਾ ਹੈ। ੪. ਸਤਿਜੁਗ ਵਿਚ ਹੰਸ ਅਵਤਾਰ ਧਾਰਕੇ ਸੋਹੰ ਬ੍ਰਹਮ (ਸਭ ਕੁਝ ਬ੍ਰਹਮ ਹੀ ਹੈ, ਇਸ ਗੱਲ ਦਾ ਗਿਆਨ) ਸਭ ਨੂੰ ਦ੍ਰਿੜ੍ਹ ਕਰਾ ਦਿੱਤਾ, ਕਿ ਇੱਕ ਓਹੀ ਹੈ, ਹੋਰ ਦੂਜਾ ਕੋਈ ਨਹੀਂ। ੫. (ਇਸ ਤੋਂ ਪ੍ਰਭਾਵਤ ਹੋਏ ਗਿਆਨਵਾਨ ਲੋਕੀਂ) ਕੇਵਲ ਇੱਕ ਬ੍ਰਹਮ ਦਾ ਜਾਪ ਕਰਦੇ ਸਨ, ਮੋਹ ਤੇ ਮਾਇਆ ਤੋਂ ਬੇਮੁਹਤਾਜ ਹੋ, (ਇਕੋ ਪ੍ਰਭੂ ਦਾ ਸਿਮਰਨ ਕਰਦੇ ਸਨ)। ੬. ਬਨਾਂ ਜੰਗਲਾਂ ਵਿਚ ਬੈਠ ਕੇ ਤਪਸਿਆ ਕਰਦੇ ਤੇ ਬਨਾਂ ਦੇ ਘਾਹ ਫੂਸ ਨੂੰ ਖਾ ਕੇ (ਉਦਰ-ਪੂਰਨਾ ਦਾ) ਗੁਜ਼ਾਰਾ ਕਰ ਲੈਂਦੇ ਸਨ। ੭. (ਭਾਵੇਂ ਲੱਖਾਂ ਵਰ੍ਹਿਆਂ ਦੀ ਉਮਰ ਹੁੰਦੀ, ਪਰ ਨਾ ਕੋਈ ਕਿਲ੍ਹਾ ਬਣਾਉਂਦਾ, ਨਾ ਹੀ ਮਕਾਨ (ਸਭ ਦਰਿਆਵਾਂ ਦੇ ਕਿਨਾਰਿਆਂ 'ਤੇ ਬੈਠੇ ਉਮਰਾਂ ਗੁਜ਼ਾਰ ਦਿੰਦੇ ਸਨ। ੮. ਇੱਕ ਮਰਦਾ ਸੀ, ਤਾਂ ਦੂਜਾ ਉਸ ਦੀ ਥਾਂ (ਆਪਣੇ ਆਪ ਨੂੰ) ਅਸਥਿਰ ਮੰਨ ਕੇ ਬੈਠਦਾ ਤੇ ਗੱਜਦਾ ਸੀ॥ ੫॥

# ੬. ਤ੍ਰੇਤੇ ਜੁਗ ਦਾ ਵਰਣਨ

## ੧. ਤ੍ਰੇਤੇ ਛਤ੍ਰੀ ਰੂਪ ਧਰਿ ਸੂਰਜ ਬੰਸੀ ਵਡਿ ਅਵਤਾਰਾ।
## ੨. ਨਉ ਹਿਸੇ ਗਈ ਆਰਜਾ ਮਾਇਆ ਮੋਹੁ ਅਹੰਕਾਰੁ ਪਸਾਰਾ।
## ੩. ਦੁਆਪੁਰਿ ਜਾਦਵ ਵੇਸ ਕਰਿ ਜੁਗਿ ਜੁਗਿ ਅਉਧ ਘਟੈ ਆਚਾਰਾ।
## ੪. ਰਿਗ ਬੇਦ ਮਹਿ ਬ੍ਰਹਮ ਕ੍ਰਿਤਿ ਪੂਰਬ ਮੁਖਿ ਸੁਭਕਰਮ ਬਿਚਾਰਾ।
## ੫. ਖੜ੍ਹੀ ਥਾਪੇ ਜੁਜਰੁ ਵੇਦਿ ਦਖਣ ਮੁਖਿ ਬਹੁ ਦਾਨ ਦਾਤਾਰਾ।
## ੬. ਵੈਸੋਂ ਥਾਪਿਆ ਸਿਆਮ ਵੇਦੁ ਪਛਮੁ ਮੁਖਿ ਕਰਿ ਸੀਸੁ ਨਿਵਾਰਾ।
## ੭. ਰਿਗਿ ਨੀਲੰਬਰਿ ਜੁਜਰ ਪੀਤ ਸ੍ਵੇਤੰਬਰਿ ਕਰਿ ਸਿਆਮ ਸੁਧਾਰਾ।
## ੮. ਤ੍ਰਿਹੁ ਜੁਗੀ ਤ੍ਰੈ ਧਰਮ ਉਚਾਰਾ ॥ ੬ ॥

ਪਦ ਅਰਥ - ਆਚਾਰਾ=ਸ੍ਰਿਸ਼ਟਾਚਾਰ। ਨੀਲੰਬਰਿ=ਨੀਲੇ ਕਪੜੇ ਵਾਲਾ ਭੇਸ।

ਅਰਥ - ੧. ਤ੍ਰੇਤੇ ਜੁਗ ਵਿਚ ਸ਼੍ਰੀ ਰਾਮ ਚੰਦਰ ਜੀ ਦਾ ਛੱਤ੍ਰੀ ਰੂਪ ਧਰਕੇ ਸੂਰਜ ਬੰਸ ਵਿਚ ਵੱਡਾ ਅਵਤਾਰ ਹੋਇਆ। ੨. ਨੌਂ ਹਿਸੇ ਉਮਰ ਘਟ ਗਈ (ਭਾਵ ਲੱਖ ਤੋਂ ਕੇਵਲ ੧੦ ਹਜ਼ਾਰ ਰਹਿ ਗਈ, ੯੦ ਹਜ਼ਾਰ ਘਟ ਗਈ) ਮਾਇਆ ਦਾ ਮੋਹ ਤੇ ਅਹੰਕਾਰ ਦਾ ਪਸਾਰਾ ਵਧ ਗਿਆ। ੩. ਦੁਆਪਰ ਜੁਗ ਵਿਚ ਯਕੂ (ਨਾਮੀ ਰਾਜੇ ਦੇ ਘਰ ਕ੍ਰਿਸ਼ਨ ਨਾਮ ਧਰਕੇ) ਵੇਸ ਧਾਰਿਆ। ਜੁਗਾਂ ਜੁਗਾਂ ਵਿਚ ਚੰਗੇ ਕਰਤਵ ਘਟ

ਗਏ। ੪. ਰਿਗ ਵੇਦ ਵਿਚੋਂ ਬ੍ਰਾਹਮਣ, ਪੂਰਬ ਵੱਲ ਮੂੰਹ ਕਰਕੇ ਸ਼ੁਭ ਕਰਮ (ਯੱਗ ਆਦਿ) ਕਰਾਉਂਦੇ ਸਨ, (ਉਹ ਕਹਿੰਦੇ ਸਨ ਕਿ ਪੂਰਬ ਵੱਲ ਹੀ ਪ੍ਰਭੂ ਨਿਵਾਸ ਕਰਦਾ ਹੈ)। ੫. (ਇਸ ਤੋਂ ਉਪਰੰਤ) ਖੱਤਰੀਆਂ ਨੇ ਜੁਜਰ ਵੇਦ ਦੀ ਸਿੱਖਿਆ 'ਤੇ ਚਲਣਾ ਸ਼ੁਰੂ ਕਰ ਦਿੱਤਾ। (ਇਹ ਦੁਆਪਰ ਜੁਗ ਸੀ।) ਖੱਤਰੀਆਂ ਨੇ ਦੱਖਣ ਵੱਲ ਮੂੰਹ ਕਰਕੇ ਕਰਮ ਕਾਂਡ ਕਰਨੇ ਸ਼ੁਰੂ ਕਰ ਦਿੱਤੇ। (ਇਹ ਕੇਵਲ ਦੱਖਣ ਵਾਲੇ ਪਾਸੇ ਹਰੀ ਦਾ ਨਿਵਾਸ ਸਮਝਣ ਲੱਗੇ)। ੬. ਵੈਸ਼ ਲੋਕ ਸ਼ਾਮ ਵੇਦ ਦੇ ਲੜ ਲੱਗ ਕੇ ਪੱਛਮ ਵਾਲੇ ਪਾਸੇ ਝੁਕਣ ਲੱਗ ਗਏ। (ਉਨ੍ਹਾਂ ਨੇ ਹਰੀ ਨੂੰ ਕੇਵਲ ਪੱਛਮ ਵਾਲੇ ਪਾਸੇ ਹੀ ਸਮਝ ਲਿਆ)। ੭. ਰਿਗ ਵੇਦ ਨੂੰ ਮੰਨਣ ਵਾਲੇ ਨੀਲੇ ਕਪੜੇ, ਜੁਜਰ ਵੇਦ ਦੀ ਸਿੱਖਿਆ 'ਤੇ ਚੱਲਣ ਵਾਲੇ ਪੀਲੇ ਕਪੜੇ ਤੇ ਸ਼ਾਮ ਵੇਦ ਨੂੰ ਪੜ੍ਹਨ ਵਾਲਿਆਂ ਵਿਚ ਚਿੱਟੇ ਕਪੜੇ ਪਾਉਣ ਦਾ ਰਿਵਾਜ ਹੋ ਗਿਆ। (ਭਾਵ ਤਿੰਨਾਂ ਜੁਗਾਂ ਦੇ ਵੱਖੋ ਵੱਖਰੇ ਕਰਮ ਧਰਮ ਹੋ ਗਏ)। ੮. ਤਿੰਨੇ ਜੁਗਾਂ ਦੇ ਧਰਮ ਕਰਮ ਵੱਖੋ ਵੱਖਰੇ ਉਚਾਰੇ ਗਏ॥ ੬॥

## ੭. ਕਲਿਜੁਗ ਦਾ ਵਰਣਨ

੧. ਕਲਿਜੁਗੁ ਚਉਥਾ ਥਾਪਿਆ ਸੂਦ੍ਰ ਬਿਰਤਿ ਜਗ ਮਹਿ ਵਰਤਾਈ।
੨. ਕਰਮ ਸੁ ਰਿਗਿ ਜੁਜਰ ਸਿਆਮ ਕੇ ਕਰੇ ਜਗਤੁ ਰਿਦਿ ਬਹੁ ਸੁਕਚਾਈ॥
੩. ਮਾਇਆ ਮੋਹੀ ਮੇਦਨੀ ਕਲਿ ਕਲਿਵਾਲੀ ਸਭਿ ਭਰਮਾਈ।
੪. ਉਠੀ ਗਿਲਾਨਿ ਜਗਤ੍ਰਿ ਵਿਚਿ ਹਉਮੈ ਅੰਦਰਿ ਜਲੈ ਲੁਕਾਈ।
੫. ਕੋਇ ਨ ਕਿਸੈ ਪੂਜਦਾ ਊਚ ਨੀਚ ਸਭਿ ਗਤਿ ਬਿਸਰਾਈ।
੬. ਭਏ ਬਿਅਦਲੀ ਪਾਤਸਾਹ ਕਲਿ ਕਾਤੀ ਉਮਰਾਇ ਕਸਾਈ।
੭. ਰਹਿਆ ਤਪਾਵਸੁ ਤ੍ਰਿਹੁ ਜੁਗੀ ਚਉਥੇ ਜੁਗਿ ਜੋ ਦੇਇ ਸੁ ਪਾਈ।
੮. ਕਰਮ ਭ੍ਰਿਸਟਿ ਸਭਿ ਭਈ ਲੋਕਾਈ॥ ੭॥

ਪਦ ਅਰਥ - ਸੂਦ੍ਰ ਬਿਰਤਿ=ਨੀਵੇਂ ਸੁਭਾਵ। ਕਲਿ ਕਲਿਵਾਲੀ=ਕਲ੍ਹਾ ਕਲੇਸ਼। ਸੁਕਚਾਈ=ਸੰਕੋਚ ਕਰਨ ਲੱਗੇ। ਗਿਲਾਨਿ=ਬਦਬੂ। ਕਲਿ ਕਾਤੀ=ਕਲਜੁਗ ਦਾ ਸਮਾਂ, ਕੈਂਚੀ ਵਰਗਾ।

ਅਰਥ - ੧. ਕਲਜੁਗ ਚੌਥਾ ਜੁਗ ਥਾਪ ਦਿੱਤਾ, ਸਭ ਪਾਸੇ ਨੀਵੀਂ ਬਿਰਤੀ ਵਰਤ ਗਈ। ੨. ਰਿਗ, ਜੁਜਰ ਤੇ ਸਿਆਮ ਵੇਦਾਂ ਦੇ ਕਰਮਾਂ ਤੋਂ ਲੋਕ ਸੰਕੋਚ ਕਰਨ ਲੱਗੇ (ਭਾਵ ਹਟ ਗਏ)। ੩. ਸਾਰੀ ਸ੍ਰਿਸ਼ਟੀ ਮਾਇਆ ਦੇ ਮੋਹ ਨੇ ਮੋਹ ਲਈ, ਤੇ ਕਲ੍ਹਾ ਕਲੇਸ਼ ਦੇ ਕਾਰਣ ਸਭ ਭਰਮਾਂ ਵਿਚ ਫਸ ਗਏ। ੪. ਸੰਸਾਰ ਵਿਚ ਹਉਮੈ ਤੇ ਹੰਕਾਰ ਦੀ ਗਿਲਾਨਿ (ਬਦਬੂ) ਫੈਲੀ, ਹੰਕਾਰ ਨਾਲ ਸਭ ਲੁਕਾਈ ਸੜਨ ਲੱਗੀ। ੫. ਨਾ ਕੋਈ ਕਿਸੇ ਨੂੰ ਮੰਨਦਾ, ਨਾ ਪੂਜਦਾ ਤੇ ਨਾ ਹੀ ਸਤਿਕਾਰ ਕਰਦਾ। ਊਚ ਨੀਚ ਦੀ ਹਾਲਤ ਦਾ ਕਿਸੇ ਨੂੰ ਗਿਆਨ ਹੀ ਨਾ ਰਿਹਾ, (ਐਸੀ ਮਾਇਆ ਦੇ ਮੋਹ ਨੇ ਮੱਤ ਮਾਰ ਦਿੱਤੀ)। ੬. ਵਕਤ ਦੇ ਹਾਕਮ ਪਾਤਸ਼ਾਹ ਅਨਿਆਂ ਕਰਨ ਲੱਗ ਗਏ। ਕਲਜੁਗੀ ਕੈਂਚੀ ਨੂੰ ਫੜ ਅਧਿਕਾਰੀ ਲੋਕ ਕਸਾਈਆਂ ਵਾਲੇ ਕਰਮ ਕਰਨ ਲੱਗ

ਗਏ। ੭. ਤਿੰਨਾਂ ਜੁਗਾਂ ਵਿਚ ਤਾਂ ਧਰਮ ਦੀ ਅੰਸ (ਕੁਝ ਨਾ ਕੁਝ) ਰਹਿ ਗਈ ਸੀ, (ਪਰ ਹੁਣ) ਚੌਥੇ ਜੁਗ (ਕਲਜੁਗ ਵਿਚ) ਜਿਹੜਾ ਦੇਵੇ ਓਹੀ ਲਵੇ, (ਖੁਦਗਰਜ਼ੀ ਨੇ ਮੂੰਹ ਅੱਡ ਲਿਆ)। ੮. ਸਭ ਦੁਨੀਆਂ ਇਸ ਰਾਹ ਚਲਕੇ ਕਰਮਾਂ ਤੋਂ ਭ੍ਰਿਸ਼ਟ ਹੋ ਗਈ ਹੈ॥ ੭॥

## ੮. ਛੇ ਸ਼ਾਸਤ੍ਰਾਂ ਦਾ ਵਰਣਨ

੧. ਚਹੁੰ ਬੇਦਾਂ ਕੇ ਧਰਮ ਮਥਿ ਖਟਿ ਸਾਸਤ੍ਰ ਮਥਿ ਰਿਖਿ ਸੁਣਾਵੈ।
੨. ਬ੍ਰਹਮਾਦਿਕ ਸਨਕਾਦਿਕਾ ਜਿਉ ਤਿਹਿ ਕਹਾ ਤਿਵੈ ਜਗੁ ਗਾਵੈ।
੩. ਗਾਵਨਿ ਪੜਨਿ ਬਿਚਾਰਿ ਬਹੁ ਕੋਟਿ ਮਧੇ ਵਿਰਲਾ ਗਤਿ ਪਾਵੈ।
੪. ਇਹਿ ਅਚਰਜੁ ਮਨ ਆਵਦੀ ਪੜਤਿ ਗੁਣਤਿ ਕਛੁ ਭੇਦੁ ਨ ਪਾਵੈ।
੫. ਜੁਗ ਜੁਗ ਏਕੋ ਵਰਨ ਹੈ ਕਲਿਜੁਗਿ ਕਿਉ ਬਹੁਤੇ ਦਿਖਲਾਵੈ।
੬. ਜੰਦ੍ਰੇ ਵਜੇ ਤ੍ਰਿਹੁ ਜੁਗੀ ਕਥਿ ਪੜ੍ਹਿ ਰਹੈ ਭਰਮੁ ਨਹਿ ਜਾਵੈ॥
੭. ਜਿਉ ਕਰਿ ਕਥਿਆ ਚਾਰਿ ਬੇਦਿ ਖਟਿ ਸਾਸਤ੍ਰਿ ਸੰਗਿ ਸਾਖਿ ਸੁਣਾਵੈ।
੮. ਆਪੋ ਆਪਣੇ ਮਤਿ ਸਭਿ ਗਾਵੈ॥ ੮॥

ਪਦ ਅਰਥ - ਧਰਮ ਮਥਿ=ਧਰਮਾਂ ਨੂੰ ਵਿਚਾਰ ਵਿਚਾਰ ਕੇ। ਬ੍ਰਹਮਾਦਿਕ ਸਨਕਾਦਿਕਾ=ਬ੍ਰਹਮਾਦਿਕ ਦੇਵਤੇ, ਸਨਕ, ਸਨੰਦਨ, ਸਨਾਤਨ, ਸਨਤ ਕੁਮਾਰ (ਬ੍ਰਹਮਾ ਦੇ ਪੁੱਤਰ)।

ਅਰਥ - ੧. ਚਹੁੰ ਵੇਦਾਂ ਵਿਚ ਦੱਸੇ ਧਰਮਾਂ ਨੂੰ ਵਿਚਾਰ ਘੋਖ ਕੇ, ਛੇ ਸ਼ਾਸਤ੍ਰਾਂ ਨੂੰ ਮਥਿ (ਚੰਗੀ ਤਰ੍ਹਾਂ ਨਿਚੋੜ, ਤੱਤ ਕੱਢ ਕੇ) ਬਿਆਸ ਆਦਿ ਰਿਖੀ ਸੁਣਾਉਂਦੇ ਹਨ। ੨. ਬ੍ਰਹਮਾਦਿਕ (ਦੇਵਤੇ) ਤੇ ਉਸ ਦੇ ਚਾਰੇ ਪੁੱਤਰ ਜਿਵੇਂ ਕਹਿ ਗਏ ਤਿਵੇਂ ਹੀ ਉਨ੍ਹਾਂ ਦੇ ਮਗਰ ਲੱਗ ਕੇ ਜੱਗ ਵੀ ਕਰੀ ਜਾ ਰਿਹਾ ਹੈ। ੩. ਗਾਉਂਦੇ, ਪੜ੍ਹਦੇ (ਤੇ ਭਾਵੇਂ ਕਿੰਨਾ) ਵਿਚਾਰਦੇ ਹਨ, ਪਰ ਕੋਈ ਵਿਰਲਾ ਹੀ (ਇਨ੍ਹਾਂ ਰਾਹੀਂ) ਗਤਿ (ਮੁਕਤਿ) ਪਾਉਂਦਾ ਹੈ। ੪. (ਪਰ ਇਹ ਕਿੰਨੀ) ਅਸਚਰਜਤਾ ਵਾਲੀ ਗੱਲ ਹੈ ਕਿ ਪੜ੍ਹਦੇ ਸੁਣਦੇ ਵੀ ਕਿਸੇ ਨੂੰ ਕੋਈ ਠੀਕ ਜਾਣਕਾਰੀ ਨਹੀਂ ਹੁੰਦੀ। ੫. (ਹੁਣ ਇੱਕ ਹੋਰ ਅਸਚਰਜ ਗੱਲ ਦੱਸਦੇ ਹਨ:-) ਜੁਗਾਂ ਜੁਗਾਂ ਦਾ ਇਕੋ ਵਰਣ (ਇਕੋ ਪ੍ਰਭੂ ਤੇ ਇਕੋ ਧਰਮ ਦਾ ਰੂਪ) ਹੈ ਪਰ ਕਲਜੁਗ ਵਿਚ (ਪ੍ਰਭੂ ਦੇ) ਬਹੁਤੇ ਰੂਪ ਕਿਉਂ ਦੱਸਦੇ ਹਨ ? ੬. ਕੀ ਤਿੰਨਾਂ ਜੁਗਾਂ ਵਿਚ ਇਸ ਭੇਦ (ਅਸਲੀਅਤ) ਨੂੰ ਜੰਦਰੇ ਹੀ ਵੱਜੇ ਰਹੇ ? ਕਥਨ ਕਰ ਕਰ ਤੇ ਪੜ੍ਹ ਪੜ੍ਹ ਕੇ ਵੀ ਭਰਮ ਨਹੀਂ ਜਾਂਦੇ। ੭. ਜਿਵੇਂ ਕਿ ਚਾਰ ਵੇਦਾਂ ਵਿਚ ਕਥਨ ਕੀਤਾ ਹੈ, ਤੇ ਛੇ ਸ਼ਾਸਤ੍ਰਾਂ ਦੇ ਨਾਲ ਸਾਂਖ ਵਾਲੇ ਵੀ ਸੁਣਾਉਂਦੇ ਹਨ। ੮. ਸਭ ਆਪੋ ਆਪਣੇ ਮਤਾਂ ਨੂੰ ਪਏ ਗਾਉਂਦੇ ਹਨ ਤੇ ਅਸਲੀਅਤ ਤੋਂ ਕਿਤੇ ਦੂਰ ਹਨ॥ ੮॥

## ੯. ਨਿਆਇ ਸ਼ਾਸਤ੍ਰ

੧. ਗੋਤਮਿ ਤਪੇ ਬਿਚਾਰਿਕੈ ਰਿਗਿ ਵੇਦ ਕੀ ਕਥਾ ਸੁਣਾਈ।
੨. ਨਿਆਇ ਸਾਸਤ੍ਰਿ ਕੌ ਮਥਿ ਕਰਿ ਸਭਿ ਬਿਧਿ ਕਰਤੇ ਹਥਿ ਜਣਾਈ।
੩. ਸਭ ਕਛੁ ਕਰਤੇ ਵਸਿ ਹੈ ਹੋਰਿ ਬਾਤਿ ਵਿਚਿ ਚਲੇ ਨ ਕਾਈ।
੪. ਦੂਹੀ ਸਿਰੀ ਕਰਤਾਰੁ ਹੈ ਆਪਿ ਨਿਆਰਾ ਕਰਿ ਦਿਖਲਾਈ।
੫. ਕਰਤਾ ਕਿਨੈ ਨ ਦੇਖਿਆ ਕੁਦਰਤਿ ਅੰਦਰਿ ਭਰਮਿ ਭੁਲਾਈ।
੬. ਸੋਹੰ ਬ੍ਰਹਮੁ ਛਪਾਇ ਕੈ ਪੜਦਾ ਭਰਮੁ ਕਰਤਾਰੁ ਸੁਣਾਈ।
੭. ਰਿਗਿ ਕਹੈ ਸੁਣਿ ਗੁਰਮੁਖਹੁ ਆਪੇ ਆਪਿ ਨ ਦੂਜੀ ਰਾਈ।
੮. ਸਤਿਗੁਰ ਬਿਨਾ ਨ ਸੋਝੀ ਪਾਈ॥ ੯॥

ਪਦ ਅਰਥ - ਸੋਹੰ ਬ੍ਰਹਮੁ=ਸਭ ਕੁਛ ਬ੍ਰਹਮ ਹੀ ਬ੍ਰਹਮ ਹੈ।

ਅਰਥ - ੧. ਗੌਤਮ ਰਿਖੀ ਨੇ ਵਿਚਾਰ ਵਿਚਾਰ ਕੇ, ਰਿਗ ਵੇਦ ਦੀ ਕਥਾ ਨੂੰ ਆਖ ਸੁਣਾਇਆ। ੨. ਨਿਆਇ ਸ਼ਾਸਤ੍ਰਾਂ ਨੂੰ ਚੰਗੀ ਤਰ੍ਹਾਂ ਘੋਖ ਵਿਚਾਰ ਕੇ ਕਿਹਾ ਕਿ ਸਭ ਬਿਧੀਆਂ (ਭੰਨਣ ਤੇ ਜੋੜਨ ਦੀਆਂ) ਉਸ ਕਰਤੇ ਦੇ ਹੀ ਹੱਥ ਵਸ ਹਨ, (ਜਿਸ ਨੇ ਇਹ ਸ੍ਰਿਸ਼ਟੀ ਰਚੀ ਹੈ)। ੩. ਸਭ ਕੁਛ ਕਰਤੇ ਦੇ ਹੀ ਵਸ ਹੈ, ਹੋਰ ਏਥੇ ਕੋਈ ਦੂਜੀ ਗੱਲ ਹੋ ਹੀ ਨਹੀਂ ਸਕਦੀ। ੪. (ਫਿਰ ਉਹ ਪ੍ਰਭੂ) ਸਭ ਪਾਸੇ ਹੁੰਦੇ ਹੋਏ ਵੀ ਉਹ ਦੋਹਾਂ ਪਾਸਿਆਂ (ਪਾਪ ਪੁੰਨ) ਤੋਂ ਨਿਆਰਾ ਹੈ। ੫. ਉਹ ਐਸਾ ਕਰਨਹਾਰ ਅਸਚਰਜ ਪ੍ਰਭੂ ਕਿਸੇ ਵੀ ਦੇਖਿਆ ਨਹੀਂ। ਸਭ ਉਸਦੀ ਕੁਦਰਤ ਵਿਚ ਹੀ ਭਰਮਦੇ ਤੇ ਭੁਲੇ ਫਿਰਦੇ ਹਨ। ੬. ਉਹ 'ਸੋਹੰ ਬ੍ਰਹਮ' ਦੇ ਮਹਾਂਵਾਕ ਨੂੰ ਲੁਕਾ ਕੇ, (ਸਭ ਦੇ ਨੇਤਰਾਂ ਅੱਗੇ) ਭਰਮ ਦਾ ਪੜਦਾ ਖੜ੍ਹਾ ਕਰ ਦੇਂਦਾ ਹੈ। ੭. (ਨਿਆਇ ਸ਼ਾਸਤਰ ਦਾ ਕਰਤਾ ਗੌਤਮ ਤਪਾ ਇਹ ਕਹਿ ਰਿਹਾ ਹੈ) ਕਿ ਹੇ ਗੁਰਮੁਖੋ (ਸੁਣੋ), ਰਿਗ ਵੇਦ ਕਹਿੰਦਾ ਹੈ (ਕਿ ਇੱਕ ਪ੍ਰਭੂ ਹੀ) ਸਭ ਆਪੇ ਆਪ ਹੈ, (ਹੋਰ ਕੋਈ ਨਹੀਂ)। ੮. ਸਤਿਗੁਰੂ ਦੇ ਬਿਨਾਂ ਇਸ ਗੱਲ ਦੀ (ਪੂਰੀ) ਸਮਝ ਨਹੀਂ ਆਉਂਦੀ, (ਇਹ ਗੱਲ ਭਾਈ ਗੁਰਦਾਸ ਜੀ, ਸਿੱਖਾਂ ਤਾਈਂ ਆਪਣੇ ਵੱਲੋਂ ਆਖ ਕੇ ਸੁਣਾ ਰਹੇ ਹਨ)॥ ੯॥

## ੧੦. ਮੀਮਾਂਸਾ ਸ਼ਾਸਤ੍ਰ ਦਾ ਵਰਣਨ

੧. ਫਿਰਿ ਜੈਮਨਿ ਰਿਖੁ ਬੋਲਿਆ ਜੁਜਰਿ ਵੇਦਿ ਮਥਿ ਕਥਾ ਸੁਣਾਵੈ।
੨. ਕਰਮਾ ਉਤੇ ਨਿਬੜੈ ਦੇਹੀ ਮਧਿ ਕਰੇ ਸੋ ਪਾਵੈ।
੩. ਥਾਪਸਿ ਕਰਮ ਸੰਸਾਰ ਵਿਚਿ ਕਰਮ ਵਾਸ ਕਰਿ ਆਵੈ ਜਾਵੈ।

੪. ਸਹਸਾ ਮਨਹੁ ਨ ਚੁਕਈ ਕਰਮਾਂ ਅੰਦਰਿ ਭਰਮਿ ਭੁਲਾਵੈ।
੫. ਭਰਮਿ ਵਰਤਣ ਜਗਤ ਕੀ ਇਕੋ ਮਾਇਆ ਬ੍ਰਹਮ ਕਹਾਵੈ।
੬. ਜੁਜਰਿ ਵੇਦਿ ਕੋ ਮਥਨਿ ਕਰਿ ਤਤ ਬ੍ਰਹਮੁ ਵਿਚਿ ਭਰਮੁ ਮਿਲਾਵੈ।
੭. ਕਰਮ ਦ੍ਰਿੜਾਇ ਜਗਤ ਵਿਚਿ ਕਰਮ ਬੰਧਿ ਕਰਿ ਆਵੈ ਜਾਵੈ।
੮. ਸਤਿਗੁਰ ਬਿਨਾ ਨ ਸਹਸਾ ਜਾਵੈ॥੧੦॥

ਅਰਥ - ੧. (ਮੀਮਾਂਸਾ ਸ਼ਾਸਤਰ ਦਾ ਕਰਤਾ ਜੈਮਨਿ ਰਿਖੀ ਫਿਰ ਬੋਲ ਕੇ ਆਪਣੀ ਗੱਲ ਸੁਣਾਉਂਦਾ ਹੈ ਤੇ ਜੁਜਰ ਵੇਦ ਨੂੰ ਵਿਚਾਰ ਕੇ ਕਹਿੰਦਾ ਹੈ। ੨. ਇਸ ਸਰੀਰ ਦੀ ਗੱਲ ਕਰਮਾਂ ਉਤੇ ਨਿਬੜੇਗੀ, ਜਿਹੋ ਜੇਹੇ ਕੋਈ ਕਰਮ ਕਰੇਗਾ, ਉਹੋ ਜੇਹੇ ਫਲ ਪਾਏਗਾ। ੩. ਉਸ ਪ੍ਰਭੂ ਨੇ ਕਰਮ ਸੰਸਾਰ ਵਿਚ ਥਾਪੇ ਹਨ (ਅਸਲ ਵਿਚ ਇਹ ਸੰਸਾਰ ਇੱਕ ਕਰਮ ਭੂਮੀ ਹੈ) ਕਰਮਾਂ ਦੇ ਅਧੀਨ ਹੀ ਮਨੁਖ ਆਵਾ ਗਉਣ ਦੇ ਚੱਕਰ ਵਿਚ ਪੈਂਦਾ ਹੈ, ਭਾਵ ਸੰਸਾਰ 'ਤੇ ਆਉਂਦਾ ਜਾਂਦਾ ਹੈ। ੪. (ਮਨੁੱਖ ਦੇ) ਮਨ ਵਿਚੋਂ ਸੰਸਾ ਨਾ ਨਿਕਲਿਆ (ਤੇ ਬੱਸ) ਕਰਮਾਂ ਦੇ ਚੱਕਰ ਵਿਚ ਪੈ, ਜੰਮਣ ਮਰਨ ਦੇ ਗੇੜ ਵਿਚ ਪਿਆ ਰਹਿੰਦਾ ਹੈ। ੫. (ਦੇਖੋ ! ਇਸ ਸਮੇਂ) ਭਰਮ ਹੀ ਜਗਤ ਦਾ ਵੱਡਾ ਵਰਤਣ-ਵਿਹਾਰ ਬਣ ਚੁੱਕਾ ਹੈ। (ਭਰਮ ਨੇ) ਮਾਇਆ ਤੇ ਬ੍ਰਹਮ ਨੂੰ ਇਕੋ ਜਿਹਾ ਵਿਖਾ ਦਿੱਤਾ ਹੈ। ੬. ਜੁਜਰ ਵੇਦ ਨੂੰ ਪੜ੍ਹ ਤੇ ਘੋਖ ਕੇ, ਤੱਤ ਬ੍ਰਹਮ ਵਿਚ ਭਰਮ ਨੂੰ ਮਿਲਾ ਦਿੱਤਾ ਹੈ। ੭. ਜਗਤ ਵਿਚ ਕਰਮ ਹੀ ਕਰਨੇ ਦ੍ਰਿੜ੍ਹਾਏ ਤੇ ਕਰਮਾਂ ਦਾ ਬੱਧਾ ਹੀ ਮਨੁੱਖ ਸੰਸਾਰ 'ਤੇ ਆਉਂਦਾ ਜਾਂਦਾ ਹੈ। ੮. (ਅਖੀਰ 'ਤੇ ਭਾਈ ਸਾਹਿਬ ਆਪਣੇ ਵੱਲੋਂ ਕਹਿੰਦੇ ਹਨ ਕਿ -) (ਪੂਰੇ) ਸਤਿਗੁਰੂ (ਦੇ ਮਿਲੇ) ਬਿਨਾਂ ਸਹਸਾ ਤੇ ਭਰਮ ਨਹੀਂ ਮਿਟ ਸਕਦਾ॥੧੦॥

## ੧੧. ਵੇਦਾਂਤ ਸ਼ਾਸਤ੍ਰ

੧. ਸਿਆਮ ਵੇਦ ਕਉ ਸੋਧਿ ਕਰਿ ਮਥਿ ਵੇਦਾਂਤੁ ਬਿਆਸਿ ਸੁਣਾਇਆ।
੨. ਕਥਨੀ ਬਦਨੀ ਬਾਹਰਾ ਆਪੇ ਅਪਣਾ ਬ੍ਰਹਮੁ ਜਣਾਇਆ।
੩. ਨਦਰੀ ਕਿਸੈ ਨ ਲਿਆਵਈ ਹਉਮੈ ਅੰਦਰਿ ਭਰਮਿ ਭੁਲਾਇਆ।
੪. ਆਪੁ ਪੁਜਾਇ ਜਗਤ ਵਿਚਿ ਭਾਉ ਭਗਤਿ ਦਾ ਮਰਮੁ ਨ ਪਾਇਆ।
੫. ਤ੍ਰਿਪਤਿ ਨ ਆਵੀ ਵੇਦਿ ਮਥਿ ਅਗਨੀ ਅੰਦਰਿ ਤਪਤਿ ਤਪਾਇਆ।
੬. ਮਾਇਆ ਡੰਡ ਨ ਉਤਰੇ ਜਮ ਡੰਡੇ ਬਹੁ ਦੁਖਿ ਰੂਆਇਆ।
੭. ਨਾਰਦਿਮੁਨਿ ਉਪਦੇਸਿਆ ਮਥਿ ਭਾਗਵਤ ਗੁਨਿ ਗੀਤ ਕਰਾਇਆ।
੮. ਬਿਨੁ ਸਰਨੀ ਨਹਿ ਕੋਇ ਤਰਾਇਆ॥੧੧॥

ਪਦ ਅਰਥ - ਕਥਨੀ ਬਦਨੀ=ਕਥਾ ਤੇ ਕਵੀਸ਼ਰੀ।

ਅਰਥ - ੧. ਸ਼ਾਮ ਵੇਦ ਨੂੰ ਸੋਧ ਕੇ, ਪੜ੍ਹ ਘੋਖ ਕੇ, ਉਸਦਾ ਸਾਰ ਕੱਢ ਕੇ, ਬਿਆਸ ਰਿਖੀ ਨੇ ਵੇਦਾਂਤ ਸ਼ਾਸਤਰ ਦਾ ਬਿਆਨ ਕੀਤਾ। ੨. ਕਹਿਣੀ ਤੇ ਕਥਨੀ ਤੋਂ ਬਿਨਾਂ ਆਤਮਾ ਵੱਖਰੀ ਹੈ। ਉਸ ਨੇ ਕਿਹਾ, 'ਸਭ ਬ੍ਰਹਮ ਹੈ, ਤੇ ਮੈਂ ਵੀ ਬ੍ਰਹਮ (ਆਪ ਹੀ ਸਭ ਕੁਛ) ਹਾਂ।' ੩. ਉਸ ਨੇ ਕਿਹਾ, 'ਪ੍ਰਭੂ ਕਿਸੇ ਨੂੰ ਨਜ਼ਰ ਤਾਂ ਆਉਂਦਾ ਹੀ ਨਹੀਂ।' (ਇਸ ਗਿਆਨ ਨੇ ਉਸ ਨੂੰ ਹਉਮੈ ਦਾ ਸਮੁੰਦਰ ਬਣਾ ਦਿੱਤਾ)। ਉਹ ਕਿਸੇ ਨੂੰ ਨਜ਼ਰ ਥੱਲੇ ਹੀ ਨਾ ਲਿਆਵੇ, ਐਸਾ ਹਉਮੈ ਦੇ ਭਰਮ ਵਿਚ ਭੁਲੀ ਪੈ ਗਿਆ। ੪. (ਏਥੋਂ ਤਕ ਕਿ) ਉਹ ਆਪਣੀ ਪੂਜਾ ਕਰਵਾਉਣ ਲੱਗ ਗਿਆ (ਕਿ ਬ੍ਰਹਮ ਮੈਂ ਹੀ ਹਾਂ) ਪ੍ਰੇਮਾ-ਭਗਤੀ ਦਾ ਭੇਦ ਉਸ ਨੂੰ ਬਿਲਕੁਲ ਲੱਭਾ ਹੀ ਨਾ। ੫. ਵੇਦਾਂ ਦਾ ਮਥਨ ਕਰਕੇ ਉਸਨੂੰ ਤ੍ਰਿਪਤੀ ਨਾ ਆਈ, ਇਸ ਲਈ ਹਉਮੈ ਦੀ ਅਗਨੀ ਦੇ ਤੇਜ ਨਾਲ ਤਪਣ ਲੱਗਾ। ੬. ਮਾਇਆ ਦਾ ਦੰਡ ਤੇ ਜਮ ਦਾ ਡੰਡਾ ਉਸਨੂੰ ਸਿਰ 'ਤੇ ਫਿਰਦਾ ਦਿਸਿਆ; ਜਿਸ ਕਰਕੇ ਉਹ ਵੱਡਾ ਦੁੱਖੀ ਹੋਇਆ। ਇਸ ਦੁੱਖ ਬਾਰੇ ਬਿਆਸ ਨੇ ਨਾਰਦ ਨੂੰ ਆਪਣਾ ਦੁੱਖ ਦੱਸਿਆ (ਭਾਵ ਰੋਇਆ)। ੭. ਨਾਰਦ ਨੇ ਬਿਆਸ ਨੂੰ ਸਿੱਖਿਆ ਦਿੱਤੀ ਕਿ ਤੂੰ ਭਾਗਵਤ ਨੂੰ ਪੜ੍ਹ ਘੋਖਕੇ, ਉਸਦਾ ਸਾਰ (ਗੁਣ ਜੋ ਹਨ) ਗੁਣਾਂ ਦਾ ਗੁਣਾਨਵਾਦ (ਜਸ) ਕਰ (ਭਾਵ ਪ੍ਰਭੂ ਦਾ ਲੜ ਫੜ ਕੇ ਉਸ ਦਾ ਸਿਮਰਨ ਕਰ, ਸੋ ਬਿਆਸ ਨੇ ਐਸਾ ਕਰਕੇ ਆਪਣਾ ਦੁੱਖ ਦੂਰ ਕੀਤਾ, ਮਨ ਦੀ ਤਪਸ਼ ਹਟਾਈ)। ੮. ਬਿਨਾਂ ਸ਼ਰਨ ਪੈਣ, (ਨਿਮ੍ਰਤਾ ਧਾਰਨ ਦੇ) ਕੋਈ ਨਹੀਂ ਤਰਿਆ॥ ੧੧॥

## ੧੨. ਸਾਂਖਜ ਸ਼ਾਸਤ੍ਰ

੧. ਦੁਆਪਰਿ ਜੁਗਿ ਬੀਤਤ ਭਏ ਕਲਜੁਗਿ ਕੇ ਸਿਰਿ ਛਤ੍ਰ ਫਿਰਾਈ।
੨. ਵੇਦ ਅਥਰਵਣਿ ਥਾਪਿਆ ਉਤਰਿ ਮੁਖਿ ਗੁਰਮੁਖਿ ਗੁਨ ਗਾਈ।
੩. ਕਪਲ ਰਿਖੀਸੁਰਿ ਸਾਂਖਿ ਮਥਿ ਅਥਰਵਣਿ ਵੇਦ ਕੀ ਰਿਚਾ ਸੁਣਾਈ।
੪. ਗਿਆਨ ਮਹਾ ਰਸ ਪੀਅ ਕੈ ਸਿਮਰੇ ਨਿਤ ਅਨਿਤ ਨਿਆਈ।
੫. ਗਿਆਨ ਬਿਨਾ ਨਹਿ ਪਾਈਐ ਜੋ ਕੋਈ ਕੋਟਿ ਜਤਨਿ ਕਰਿ ਧਾਈ।
੬. ਕਰਮਿ ਜੋਗ ਦੇਹੀ ਕਰੇ ਸੋ ਅਨਿਤ ਖਿਨ ਟਿਕੇ ਨ ਰਾਈ।
੭. ਗਿਆਨੁ ਮਤੇ ਸੁਖੁ ਊਪਜੈ ਜਨਮ ਮਰਨ ਕਾ ਭਰਮੁ ਚੁਕਾਈ।
੮. ਗੁਰਮੁਖਿ ਗਿਆਨੀ ਸਹਜਿ ਸਮਾਈ॥ ੧੨॥

ਪਦ ਅਰਥ - ਰਿਚਾ=ਸ਼੍ਰੁਤੀਆਂ। ਨਿਆਈ=ਨਿਰਣਾ। ਕਰਮਿ ਜੋਗ=ਭਗਤੀ ਦੇ ਕਰਮ। ਮਤੇ=ਮੱਤ, ਅਕਲ। ਸਹਜਿ=ਚੌਥੇ ਪਦ ਦੀ ਅਵਸਥਾ।

ਅਰਥ - ੧. ਦੁਆਪਰ ਜੁਗ ਬੀਤਣ ਪਿੱਛੋਂ, ਛਤੱਰ ਕਲਜੁਗ ਦੇ ਸਿਰ ਫਿਰਨ ਲੱਗ ਪਿਆ। ੨. (ਕਲਜੁਗ ਦਾ ਸਮਾਂ ਆ ਗਿਆ) ਅਥਰਬਣ ਬੇਦ ਦੀ ਰੀਤੀ ਸੰਸਾਰ 'ਤੇ ਪਸਰ ਗਈ, ਗੁਰਮੁਖ (ਭਜਨੀਕ) ਉੱਤਰ ਪਾਸੇ ਵੱਲ ਮੂੰਹ ਕਰਕੇ ਗੁਣ ਗਾਉਣ ਲੱਗੇ। ੩. ਕਪਲ ਰਿਖੀ ਨੇ ਸਾਂਖ ਸ਼ਾਸਤਰ ਰਚ ਕੇ, ਅਥਰਬਣ ਵੇਦ ਦੀਆਂ

ਰਿਚਾਂ ਉਸ ਵਿਚ ਗਾਇਨ ਕੀਤੀਆਂ। ੪. (ਉਸ ਨੇ ਕਿਹਾ ਕਿ) ਗਿਆਨ ਦਾ ਮਹਾਂ ਰਸ ਪੀ ਕੇ ਨਿੱਤ ਤੇ ਅਨਿੱਤ ਦਾ ਨਿਰਣਾ ਕਰੋ (ਭਾਵ ਨਿੱਤ ਰਹਿਣ ਵਾਲੇ ਪ੍ਰਭੂ ਦੇ) ਗੁਣ ਗਾਉ। ੫. (ਇਸ ਲਈ ਕਿ) ਗਿਆਨ ਪ੍ਰਾਪਤ ਕੀਤੇ ਬਿਨਾਂ (ਪ੍ਰਭੂ) ਪਾਇਆ ਨਹੀਂ ਜਾਂਦਾ, ਭਾਵੇਂ ਕੋਈ ਕਰੋੜਾਂ ਜਤਨ ਕਰ ਲਵੇ ਤੇ ਦੌੜ ਭੱਜ ਕਰੇ। ੬. ਕਰਮ ਤੇ ਜੋਗ (ਮੁਕਤੀ ਦੇ ਸਾਧਨ) ਦੇਹੀ ਰਾਹੀਂ ਹੁੰਦੇ ਹਨ, ਪਰ ਦੇਹੀ ਨਿੱਤ ਰਹਿਣ ਵਾਲੀ ਵਸਤੂ ਨਹੀਂ। ਰਾਈ ਭਰ ਟਿਕ ਨਹੀਂ ਸਕਦੀ। ੭. ਗਿਆਨ ਦੇ ਵਿਚਾਰਨ ਨਾਲ ਸੁਖ ਪੈਦਾ ਹੁੰਦਾ ਹੈ ਤੇ ਜਨਮ ਮਰਨ ਦਾ ਭਰਮ (ਸੰਸਾ) ਦੂਰ ਹੁੰਦਾ ਹੈ। ੮. ਗੁਰਮੁਖ, ਜੋ ਗਿਆਨੀ ਹੋ ਜਾਏ, ਉਹ ਸਹਜ ਅਵਸਥਾ ਵਿਚ ਸਮਾ (ਰਚ-ਮਿਚ) ਜਾਂਦਾ ਹੈ॥ ੧੨॥

# ੧੩. ਵੈਸ਼ੇਖਕ ਸ਼ਾਸਤ੍ਰ

**੧. ਬੇਦ ਅਥਰਬਨੁ ਮਥਨਿ ਕਰਿ ਗੁਰਮੁਖਿ ਬਾਸੇਖਿਕ ਗੁਨ ਗਾਵੈ।**
**੨. ਜੇਹਾ ਬੀਜੈ ਸੋ ਲੁਣੈ ਸਮੇ ਬਿਨਾ ਫਲੁ ਹਥਿ ਨ ਆਵੈ।**
**੩. ਹੁਕਮੈ ਅੰਦਰਿ ਸਭੁ ਕੋ ਮੰਨੈ ਹੁਕਮੁ ਸੁ ਸਹਜਿ ਸਮਾਵੈ।**
**੪. ਆਪੋ ਕਛੂ ਨ ਹੋਵਈ ਬੁਰਾ ਭਲਾ ਨਹਿ ਮੰਨਿ ਵਸਾਵੈ।**
**੫. ਜੈਸਾ ਕਰਿ ਤੈਸਾ ਲਹੈ ਰਿਖਿ ਕਣਾਦਿਕ ਭਾਖਿ ਸੁਣਾਵੈ।**
**੬. ਸਤਿਜੁਗਿ ਕਾ ਅਨਿਆਇ ਸੁਣਿ ਇਕ ਫੇੜੇ ਸਭੁ ਜਗਤ ਮਰਾਵੈ।**
**੭. ਤ੍ਰੇਤੇ ਨਗਰੀ ਪੀੜੀਐ ਦੁਆਪਰਿ ਵੰਸੁ ਕੁਵੰਸ ਕੁਹਾਵੈ।**
**੮. ਕਲਿਜੁਗ ਜੋ ਫੇੜੇ ਸੋ ਪਾਵੈ॥ ੧੩॥**

ਪਦ ਅਰਥ - ਸਹਜਿ=ਗਿਆਨ ਦੀ ਅਵਸਥਾ। ਫੇੜੇ=ਕਰੇ।

ਅਰਥ - ੧. ਅਥਰਬਣ ਬੇਦ ਨੂੰ ਪੜ੍ਹ ਘੋਖ ਕੇ, ਗੁਰਮੁਖ ਕਣਾਦ ਮੁਨੀ ਨੇ ਵੈਸ਼ੇਖਕ ਸ਼ਾਸਤਰ ਵਿਚ (ਪ੍ਰਭੂ ਦੇ) ਗੁਣ ਗਾਏ। ੨. (ਭਾਵ ਕਿ) ਜੋ ਜੋ ਬੀਜੇਗਾ ਉਹੋ ਹੀ ਪਾਏਗਾ, ਪਰ ਸਮੇਂ ਤੋਂ ਬਿਨਾਂ ਫਲ ਮਿਲਦਾ ਨਹੀਂ। ੩. ਸਭ ਕੁਝ ਹੁਕਮ ਦੇ ਅੰਦਰ ਹੈ ਤੇ ਜੋ ਹੁਕਮ ਮੰਨ ਲਵੇਗਾ ਉਹੀ ਗਿਆਨਵਾਨ ਹੋਏਗਾ। ੪. ਹੁਕਮ ਦਾ ਮੰਨਣਾ ਇਹੀ ਹੈ ਕਿ ਜੋ ਕੁਝ ਹੋ ਰਿਹਾ ਹੈ, ਉਹੀ ਠੀਕ ਹੈ, ਉਸ ਬਾਰੇ ਬੁਰਾ ਭਲਾ ਨਾ ਚਿਤਵੇ, ਨਾ ਮਨ ਵਿਚ ਹੀ ਲਿਆਵੇ। ੫. ਜੋ ਕੁਛ ਕੋਈ ਕਰੇਗਾ, ਉਹੀ ਪਾਏਗਾ, ਇਹੀ ਰਿਖੀ ਕਣਾਦਿਕ ਨੇ ਬੋਲ ਕੇ ਸੁਣਾਇਆ ਹੈ। ੬. ਸਤਿਜੁਗ ਦੇ ਸਮੇਂ ਦਾ ਅਨਿਆਇ ਸੁਣੋ ਕਿ ਜੇ ਕੋਈ ਇੱਕ ਭੈੜਾ ਕੰਮ ਕਰਦਾ ਸੀ, ਤਾਂ ਉਸ ਦੇ ਪਿੱਛੇ ਸਾਰਾ ਦੇਸ ਹੀ ਮਾਰਿਆ ਜਾਂਦਾ ਸੀ। ੭. ਤ੍ਰੇਤੇ ਜੁਗ ਵਿਚ ਇੱਕ ਦੇ ਭੈੜਾ ਕੰਮ ਕਰਨ ਕਰਕੇ ਸਾਰਾ ਨਗਰ ਹੀ ਪੀੜਿਆ ਜਾਂਦਾ ਸੀ ਤੇ ਦੁਆਪਰ ਵਿਚ ਇੱਕ ਦੀ ਗਲਤੀ ਦੇ ਕਾਰਣ, ਸਾਰਾ ਬੰਸ ਹੀ (ਦੋਸ਼ੀ ਜਾਣ ਕੇ) ਖਤਮ ਕਰ ਦਿੱਤਾ ਜਾਂਦਾ ਸੀ। ੮. (ਪਰ) ਕਲਜੁਗ ਵਿਚ ਜੋ ਕਰੇਗਾ ਉਹੀ ਭਰੇਗਾ॥ ੧੩॥

## ੧੪. ਪਾਤੰਜਲ ਸ਼ਾਸਤ੍ਰ

੧. ਸੇਖਨਾਗ ਪਾਤੰਜਲ ਮਥਿਆ ਗੁਰਮੁਖਿ ਸਾਸਤ੍ਰ ਨਾਗਿ ਸੁਣਾਈ।
੨. ਵੇਦ ਅਥਰਵਣ ਬੋਲਿਆ ਜੋਗ ਬਿਨਾ ਨਹਿ ਭਰਮੁ ਚੁਕਾਈ।
੩. ਜਿਉ ਕਰਿ ਮੈਲੀ ਆਰਸੀ ਸਿਕਲ ਬਿਨਾ ਨਹਿ ਮੁਖਿ ਦਿਖਾਈ।
੪. ਜੋਗੁ ਪਦਾਰਥ ਨਿਰਮਲਾ ਅਨਹਦ ਧੁਨਿ ਅੰਦਰਿ ਲਿਵ ਲਾਈ।
੫. ਅਸਟ ਦਸਾ ਸਿਧਿ ਨਉਨਿਧੀ ਗੁਰਮੁਖਿ ਜੋਗੀ ਚਰਨ ਲਗਾਈ।
੬. ਤ੍ਰਿਹੁ ਜੁਗਾਂ ਕੀ ਬਾਸਨਾ ਕਲਿਜੁਗ ਵਿਚਿ ਪਾਤੰਜਲਿ ਪਾਈ।
੭. ਹਥੋ ਹਥੀ ਪਾਈਐ ਭਗਤਿ ਜੋਗ ਕੀ ਪੂਰ ਕਮਾਈ।
੮. ਨਾਮ ਦਾਨੁ ਇਸਨਾਨੁ ਸੁਭਾਈ॥੧੪॥

ਪਦ ਅਰਥ - ਆਰਸੀ=ਸ਼ੀਸ਼ਾ। ਸਿਕਲ=ਸਾਫ। ਜੋਗੁ=ਭਗਤੀ।

ਅਰਥ - ੧. (ਸ਼ੇਸ਼ ਨਾਗ ਦੇ ਅਵਤਾਰ) ਗੁਰਮੁਖ ਪਾਤੰਜਲ ਰਿਖੀ ਨੇ ਨਾਗ ਪਾਤੰਜਲ (ਰਾਮ ਦੀ ਕੀਰਤੀ) —ਸ਼ਾਸਤਰ ਦਾ ਵਿਚਾਰ ਸੁਣਾਇਆ। ੨. (ਉਸ ਵਿਚ ਉਸ ਨੇ) ਅਥਰਬਣ ਵੇਦ ਦੀਆਂ ਸ਼ਤੀਆਂ ਨੂੰ ਬੋਲਿਆ ਕਿ ਜੋਗ ਬਿਨਾਂ ਭਰਮ ਨਹੀਂ ਮਿਟਦਾ। ੩. (ਕਿਸ ਤਰ੍ਹਾਂ ?) ਜਿਵੇਂ ਕਿ ਮੈਲੇ ਸ਼ੀਸ਼ੇ ਨੂੰ ਸਾਫ ਤੇ ਲਿਸ਼ਕਾਏ ਬਿਨਾਂ ਮੂੰਹ ਨਜ਼ਰ ਨਹੀਂ ਆਉਂਦਾ, ੪. (ਏਸੇ ਤਰ੍ਹਾਂ ਮਨੁਖੀ ਮਨ ਮੈਲਾ ਹੈ ਤੇ) ਜੋਗ (ਭਗਤੀ) ਰੂਪ ਪਦਾਰਥ ਨਿਰਮਲਾ (ਪਵਿਤਰ) ਹੈ, (ਜੋ) ਅਨਹਦ ਧੁਨਾਂ (ਦਸਮ ਦਵਾਰ) ਅੰਦਰ ਲਿਵ ਲਾਇਆਂ ਹੀ ਪ੍ਰਾਪਤ ਹੁੰਦਾ ਹੈ। ੫. (ਇਉਂ ਕਰਨ ਵਿਚ ਕਾਮਯਾਬ ਹੋਣ ਪਿੱਛੋਂ) ਅਠਾਰਾਂ ਸਿੱਧੀਆਂ ਤੇ ਨੌਂ ਨਿੱਧੀਆਂ, ਗੁਰਮੁਖ ਜੋਗੀ (ਲਿਵ ਲਾਉਣ ਵਾਲੇ) ਦੇ ਚਰਨੀਂ ਆ ਲੱਗਦੀਆਂ ਹਨ। ੬. (ਇਸ ਲਿਵ ਦੇ ਸਹਾਰੇ) ਪਾਤੰਜਲ ਰਿਖੀ ਕਹਿੰਦਾ ਹੈ ਕਿ ਤਿੰਨਾਂ ਜੁਗਾਂ ਦੀ ਵਾਸ਼ਨਾ (ਭਾਵ ਫਲ) ਕਲਜੁਗ ਵਿਚ ਪਾ ਲਿਆ ਹੈ। ੭. ਇਹ ਜੋਗ ਵਾਲੀ ਭਗਤੀ ਕਮਾਈ ਐਸੀ ਪੂਰੀ ਹੱਥੋ ਹੱਥ ਹੀ ਪ੍ਰਾਪਤ ਹੋ ਜਾਂਦੀ ਹੈ। ੮. ਨਾਮ (ਸਿਮਰਨ) ਤੇ ਦਾਨ ਸੁਭਾਵਕ (ਹੀ ਹੁੰਦਾ) ਹੈ॥੧੪॥

## ੧੫. ਜੀਵ ਦੇ ਜਨਮ-ਮਰਨ ਤੇ ਵਿਚਾਰ

੧. ਜੁਗਿ ਜੁਗਿ ਮੇਰੁ ਸਰੀਰ ਕਾ ਬਾਸਨਾ ਬਧਾ ਆਵੈ ਜਾਵੈ।
੨. ਫਿਰਿ ਫਿਰਿ ਫੇਰਿ ਵਟਾਈਐ ਗਿਆਨੀ ਹੋਇ ਮਰਮੁ ਕਉ ਪਾਵੈ।
੩. ਸਤਿਜੁਗਿ ਦੂਜਾ ਭਰਮੁ ਕਰਿ ਤ੍ਰੇਤੇ ਵਿਚਿ ਜੋਨੀ ਫਿਰਿ ਆਵੈ।
੪. ਤ੍ਰੇਤੇ ਕਰਮਾਂ ਬਾਂਧਤੇ ਦੁਆਪਰਿ ਫਿਰਿ ਅਵਤਾਰ ਕਰਾਵੈ।

੫. ਦੁਆਪਰਿ ਮਮਤਾ ਅਹੰਕਾਰ ਹਉਮੈ ਅੰਦਰਿ ਗਰਬ ਗਲਾਵੈ।
੬. ਤ੍ਰਿਹੁ ਜੁਗਾਂ ਕੇ ਕਰਮ ਕਰਿ ਜਨਮ ਮਰਨ ਸੰਸਾ ਨ ਚੁਕਾਵੈ।
੭. ਫਿਰਿ ਕਲਿਜੁਗ ਅੰਦਰਿ ਦੇਹਿ ਧਰਿ ਕਰਮਾਂ ਅੰਦਰਿ ਫੇਰਿ ਫਸਾਵੈ।
੮. ਅਉਸਰੁ ਚੁਕਾ ਹਥ ਨ ਆਵੈ॥ ੧੫॥

ਪਦ ਅਰਥ - ਮੇਰੁ=ਮਾਲਾ ਵਿਚ ਇੱਕ ਮੋਟਾ ਮਣਕਾ ਹੁੰਦਾ ਹੈ, ਜਿਥੋਂ ਮਾਲਾ ਸ਼ੁਰੂ ਹੁੰਦੀ ਹੈ। ਮਰਮੁ=ਭੇਦ। ਹਉਮੈ=ਅਹੰਕਾਰ। ਅਉਸਰੁ=ਵੇਲਾ, ਸਮਾਂ।

ਅਰਥ - ੧. ਜੁਗ ਜੁਗ ਵਿਚ ਜੀਆਂ ਦਾ ਸ਼ਿਰੋਮਣੀ ਜੀਵ (ਮਨੁਖ) ਵਾਸ਼ਨਾ ਦਾ ਬੱਧਾ ਜਨਮ-ਮਰਨ ਦੇ ਚੱਕਰ ਵਿਚ ਪੈ ਜਾਂਦਾ ਹੈ। ੨. ਫਿਰ ਫਿਰ ਦੇਹ (ਸਰੀਰ) ਬਦਲੀ ਜਾਂਦਾ ਹੈ, (ਪਰ ਕੋਈ) ਗਿਆਨਵਾਨ ਇਸ ਭੇਦ ਨੂੰ ਪਾਉਂਦਾ ਹੈ। ੩. ਸਤਿਜੁਗ ਵਿਚ ਦ੍ਵੈਤ ਤੇ ਭਰਮ ਕਰਕੇ ਅਤੇ ਫਿਰ ਤ੍ਰੇਤੇ ਵਿਚ ਜੂਨੀਆਂ ਪਾਉਂਦਾ ਹੈ। ੪. ਤ੍ਰੇਤੇ ਦੇ ਕਰਮਾਂ ਦੇ ਬੰਧਨਾਂ ਕਰਕੇ ਫਿਰ ਦੁਆਪਰ ਵਿਚ ਆ ਜਨਮ ਧਾਰਦਾ ਹੈ। ੫. ਦੁਆਪਰ ਵਿਚ ਮਮਤਾ (ਮੋਹ) ਤੇ ਅਹੰਕਾਰ ਵਿਚ ਮੈਂ ਮੈਂ ਕਰਨ ਦੇ ਕਾਰਣ ਮਾਂ ਦੇ ਗਰਭ ਵਿਚ ਹੀ ਗਲ ਜਾਂਦਾ ਹੈ। ੬. (ਫਿਰ) ਤਿੰਨਾਂ ਜੁਗਾਂ ਦੇ ਕਰਮਾਂ ਕਰਕੇ ਜਨਮ ਮਰਨ ਦਾ ਸੰਸਾ (ਭਰਮ) ਦੂਰ ਨਹੀਂ ਹੁੰਦਾ। ੭. ਫਿਰ ਕਲਜੁਗ ਵਿਚ ਆਣ ਕੇ ਦੇਹ (ਸਰੀਰ) ਧਾਰਦਾ ਹੈ। ਕਰਮਾਂ ਵਿਚ ਫੇਰ ਫਸ ਜਾਂਦਾ ਹੈ। ੮. (ਪਰ) ਸਮੇਂ ਤੋਂ ਖੁੰਝੇ ਹੋਏ ਨੂੰ (ਮੁੜ ਵੇਲਾ) ਹੱਥ ਨਹੀਂ ਆਉਂਦਾ॥ ੧੫॥

# ੧੬. ਕਲਿਜੁਗ ਨਾਮ ਦੇ ਆਸਰੇ ਹੈ

੧. ਕਲਿਜੁਗ ਕੀ ਸੁਣ ਸਾਧਨਾ ਕਰਮ ਕਿਰਤਿ ਕੀ ਚਲੈ ਨ ਕਾਈ।
੨. ਬਿਨਾ ਭਜਨ ਭਗਵਾਨ ਕੇ ਭਾਉ ਭਗਤਿ ਬਿਨੁ ਠਉੜਿ ਨ ਪਾਈ।
੩. ਲਹੇ ਕਮਾਣਾ ਏਤ ਜੁਗਿ ਪਿਛਲੀ ਜੁਗੀਂ ਕਰੀ ਕਮਾਈ।
੪. ਪਾਇਆ ਮਾਨਸ ਦੇਹਿ ਕਉ ਐਥੋਂ ਚੁਕਿਆ ਠੌਰ ਨ ਠਾਈ।
੫. ਕਲਿਜੁਗਿ ਕੇ ਉਪਕਾਰ ਸੁਣਿ ਜੈਸੇ ਬੇਦ ਅਥਰਵਣ ਗਾਈ।
੬. ਭਾਉ ਭਗਤਿ ਪਰਵਾਨ ਹੈ ਜਗ ਹੋਮ ਤੇ ਪੂਰਬ ਕਮਾਈ।
੭. ਕਰਿਕੇ ਨੀਚ ਸਦਾਵਣਾ ਤਾਂ ਪ੍ਰਭੁ ਲੇਖੈ ਅੰਦਰਿ ਪਾਈ।
੮. ਕਲਿਜੁਗਿ ਨਾਵੈ ਕੀ ਵਡਿਆਈ॥ ੧੬॥

ਪਦ ਅਰਥ - ਕਰਮ ਕਿਰਤਿ=ਕਰਮਾਂ ਦੀ ਸਾਧਨਾ। ਕਮਾਣਾ=ਕੀਤੀ ਕਮਾਈ ਦਾ ਫਲ। ਭਾਉ ਭਗਤਿ=ਪ੍ਰੇਮਾ-ਭਗਤੀ।

ਅਰਥ - ੧. ਕਲਿਜੁਗ ਦੀ ਘਾਲਣਾ ਦਾ ਹਾਲ ਸੁਣੋ ਕਿ ਇਸ ਵਿਚ (ਨਿਰੇ) ਕਰਮਾਂ ਦੀ ਕਮਾਈ

ਦੀ ਕੋਈ ਪੇਸ਼ ਨਹੀਂ ਜਾਂਦੀ। ੨. ਪ੍ਰਭੂ ਦੇ ਸਿਮਰਨ ਤੇ ਪ੍ਰੇਮਾ-ਭਗਤੀ ਤੋਂ ਬਿਨਾਂ, ਹੋਰ ਕੋਈ (ਐਸਾ ਆਸਰਾ) ਥਾਂ ਨਹੀਂ, (ਜਿਥੇ ਮਨੁੱਖ) ਠਹਿਰ ਸਕੇ। ੩. ਪਿਛਲੇ ਜੁਗਾਂ ਦੀ ਕੀਤੀ ਕਮਾਈ ਦਾ ਫਲ ਏਸ ਜੁਗ ਵਿਚ ਪ੍ਰਾਪਤ ਕੀਤਾ (ਭਾਵ ਜੋ) ਮਨੁਖਾ ਜਨਮ ਮਿਲਿਆ ਹੈ, (ਇਹ ਪਿਛਲੇ ਜੁਗਾਂ ਦੀ ਕਮਾਈ ਹੈ)। ੪. ਜੇ ਇਸ ਜੁਗ ਵਿਚ ਭਗਤੀ ਨਾ ਕੀਤੀ, ਤਾਂ ਫਿਰ ਇਹ ਗਿਆ (ਸਮਾਂ ਮੁੜ ਹੱਥ ਨਹੀਂ ਆਉਣਾ) ਠਹਿਰਨ ਨੂੰ ਥਾਂ ਨਹੀਂ ਮਿਲਣਾ। ੫. ਕਲਜੁਗ ਦੇ ਉਪਕਾਰ ਸੁਣੋ, ਜਿਸ ਤਰ੍ਹਾਂ ਕਿ ਅਥਰਬਣ ਵੇਦ ਭੀ ਗਾ ਕੇ ਦੱਸ ਰਿਹਾ ਹੈ। ੬. (ਏਸ ਜੁਗ) ਵਿਚ ਤਾਂ ਭਾਉ ਭਗਤੀ ਹੀ ਪਰਵਾਣ ਹੈ, ਜੱਗ ਤੇ ਹੋਮ (ਨਹੀਂ, ਜੋ) ਪਿਛਲੇ ਜੁਗਾਂ ਦੀ ਕਮਾਈ ਸੀ। ੭. (ਇਸ ਜੁਗ ਵਿਚ ਪ੍ਰੇਮਾ-ਭਗਤੀ ਕਰਕੇ ਨਿਮ੍ਰਤਾ ਵਿਚ ਰਹੇ ਤਾਂ ਪਰਮੇਸ਼ਰ (ਇਸ ਕਮਾਈ ਨੂੰ) ਲੇਖੇ ਪਾਉਂਦਾ ਹੈ। ੮. ਕਲਜੁਗ ਵਿਚ ਤਾਂ ਕੇਵਲ ਨਾਮ ਸਿਮਰਨ ਦੀ ਵਡਿਆਈ ਹੈ॥੧੬॥

## ੧੭. ਜੁਗ ਦੇ ਬਦਲਣ ਦਾ ਪ੍ਰਭਾਵ

**੧. ਜੁਗਿ ਗਰਦੀ ਜਬ ਹੋਵਹੇ ਉਲਟੇ ਜੁਗੁ ਕਿਆ ਹੋਇ ਵਰਤਾਰਾ।**
**੨. ਉਠੇ ਗਿਲਾਨਿ ਜਗਤਿ ਵਿਚਿ ਵਰਤੇ ਪਾਪ ਭ੍ਰਿਸਟਿ ਸੰਸਾਰਾ।**
**੩. ਵਰਨਾਵਰਨ ਨ ਭਾਵਨੀ ਖਹਿ ਖਹਿ ਜਲਨ ਬਾਂਸ ਅੰਗਿਆਰਾ।**
**੪. ਨਿੰਦਿਆ ਚਲੇ ਵੇਦ ਕੀ ਸਮਝਨਿ ਨਹਿ ਅਗਿਆਨਿ ਗੁਬਾਰਾ।**
**੫. ਬੇਦ ਗਿਰੰਥ ਗੁਰ ਹਟਿ ਹੈ ਜਿਸੁ ਲਗਿ ਭਵਜਲ ਪਾਰਿ ਉਤਾਰਾ।**
**੬. ਸਤਿਗੁਰ ਬਾਝੁ ਨ ਬੁਝੀਐ ਜਿਚਰੁ ਧਰੇ ਨ ਪ੍ਰਭੁ ਅਵਤਾਰਾ।**
**੭. ਗੁਰ ਪਰਮੇਸਰੁ ਇਕੁ ਹੈ ਸਚਾ ਸਾਹੁ ਜਗਤੁ ਵਣਜਾਰਾ।**
**੮. ਚੜੇ ਸੂਰ ਮਿਟਿ ਜਾਇ ਅੰਧਾਰਾ॥੧੭॥**

*ਪਦ ਅਰਥ* - ਜੁਗਿ ਗਰਦੀ=ਜੁਗ ਦਾ ਬਦਲਣਾ। ਗਿਲਾਨਿ=ਸੜ੍ਹਾਂਦ। ਗੁਰ ਹਟਿ=ਗੁਰ ਉਪਦੇਸ਼ ਦਾ ਅਸਥਾਨ। ਭ੍ਰਿਸਟਿ=ਗੰਦਾ।

*ਅਰਥ* - ੧. ਜਦ ਜੁਗ ਬਦਲੀ ਦਾ ਵੇਲਾ ਆਉਂਦਾ ਹੈ, ਤਾਂ ਜੁਗ ਉਲਟ ਹੋ ਜਾਂਦਾ ਹੈ। ਫੇਰ ਕੀ ਹੁੰਦਾ ਹੈ ? ੨. ਜਗਤ ਵਿਚ ਗਿਲਾਨੀ (ਵੈਰ-ਵਿਰੋਧ ਦਾ ਧੂੰਆਂ ਤੇ ਸੜ੍ਹਾਂਦ) ਉੱਠ ਖਲੋਂਦਾ ਹੈ। ਪਾਪ ਹੀ ਪਾਪ (ਧਰਮ ਤੇ ਸੱਚ ਦੇ ਉਲਟ) ਫੈਲ ਜਾਂਦਾ ਹੈ, ਜਿਸ ਨਾਲ ਸੰਸਾਰ ਭ੍ਰਿਸ਼ਟ (ਗੰਦਾ) ਹੋ ਜਾਂਦਾ ਹੈ। ੩. ਇਕ ਵਰਣ ਨੂੰ ਦੂਜਾ ਵਰਣ ਚੰਗਾ ਨਹੀਂ ਲੱਗਦਾ, ਤੇ ਬਾਂਸਾਂ ਦੇ ਜੰਗਲ ਵਾਂਗ ਖਹਿ ਖਹਿ ਸੜ ਮਰਦੇ ਹਨ। ੪. ਪ੍ਰਭੂ ਦੇ ਸੱਚੇ ਗਿਆਨ ਦੀ ਲੋਕ ਨਿੰਦਾ ਕਰਦੇ ਹਨ ਤੇ ਅਗਿਆਨਤਾ ਦੇ ਘੁੱਪ ਹਨੇਰੇ ਕਾਰਣ ਕਿਸੇ ਨੂੰ ਕੋਈ ਕੁਝ ਨਹੀਂ ਜਾਣਦਾ। ੫. ਬੇਦ ਤੇ ਗ੍ਰੰਥ ਗੁਰੂ ਦੀ ਦੁਕਾਨ ਹੈ, ਜਿਥੋਂ ਸੱਚ ਦੇ ਪ੍ਰਕਾਸ਼ ਦਾ, ਸੌਦਾ (ਉਪਦੇਸ਼) ਮਿਲਦਾ ਹੈ, ਜਿਸ ਦੇ ਸਹਾਰੇ ਭਵਜਲ ਤਰ ਸਕੀਦਾ ਹੈ। ੬. ਸੱਚੇ ਗੁਰੂ ਬਿਨਾਂ ਕੁਛ ਸਮਝ ਨਹੀਂ ਪੈਂਦੀ (ਕਿ ਠੀਕ ਕੀ ਹੈ); ਜਦ ਕਿ ਪ੍ਰਭੂ ਆਪ (ਗੁਰੂ) ਅਵਤਾਰ ਧਾਰ ਕੇ (ਇਸ ਬਿਖੜੀ ਉਲਝਣ

ਨੂੰ) ਆਪ ਨਹੀਂ ਸਮਝਾਉਂਦਾ (ਸੋ ਗੁਰੂ ਲੱਭਿਆਂ ਨਹੀਂ ਮਿਲਦਾ, ਪਰਮੇਸ਼ਰ ਆਪ ਹੀ ਮਿਲਾਉਂਦਾ ਹੈ)। ੭. (ਠੀਕ ਸਮਝ ਲੈਣਾ ਚਾਹੀਦਾ ਹੈ ਕਿ) ਗੁਰੂ ਪਰਮੇਸ਼ਰ ਦਾ ਰੂਪ ਇੱਕ ਹੀ ਹੈ (ਤੇ ਗੁਰੂ ਹੀ ਇੱਕ) ਸੱਚਾ ਸ਼ਾਹ ਹੈ, ਜਗਤ ਵਣਜਾਰਾ ਹੈ। (ਸੱਚੇ ਉਪਦੇਸ਼ ਦਾ ਸੌਦਾ ਖਰੀਦ ਕੇ ਇਸ ਸੰਸੇ ਤੇ ਭਰਮ ਦੇ ਭਵਜਲ ਸੰਸਾਰ ਤੋਂ ਪਾਰ ਹੋਈਦਾ ਹੈ)। ੮. (ਗੁਰੂ ਦਾ ਮਿਲਣਾ ਇਉਂ ਹੀ ਜਾਣੋ ਕਿ ਜਿਵੇਂ) ਸੂਰਜ ਦੇ ਚੜ੍ਹਨ ਨਾਲ ਹਨੇਰਾ ਦੂਰ ਹੋ ਜਾਂਦਾ ਹੈ, ਇਵੇਂ ਹੀ ਗੁਰੂ ਦੇ ਮਿਲਿਆਂ ਅਗਿਆਨ ਦਾ ਹਨੇਰਾ ਨਾਸ ਹੋ ਜਾਂਦਾ ਹੈ॥ ੧੭॥

## ੧੮. ਕਲਿਜੁਗ ਬੇਸਮਝੀ ਦਾ ਸਾਗਰ ਹੈ

**੧. ਕਲਿਜੁਗਿ ਬੋਧੁ ਅਉਤਾਰੁ ਹੈ ਬੋਧੁ ਅਬੋਧੁ ਨ ਦ੍ਰਿਸਟੀ ਆਵੈ।**
**੨. ਕੋਇ ਨ ਕਿਸੈ ਵਰਜਈ ਸੋਈ ਕਰੇ ਜੋਈ ਮਨਿ ਭਾਵੈ।**
**੩. ਕਿਸੇ ਪੁਜਾਈ ਸਿਲਾ ਸੁੰਨਿ ਕੋਈ ਗੋਰੀ ਮੜ੍ਹੀ ਪੁਜਾਵੈ।**
**੪. ਤੰਤ੍ਰ ਮੰਤ੍ਰ ਪਾਖੰਡ ਕਰਿ ਕਲਹਿ ਕ੍ਰੋਧੁ ਬਹੁ ਵਾਦਿ ਵਧਾਵੈ।**
**੫. ਆਪੋ ਧਾਪੀ ਹੋਇ ਕੈ ਨਿਆਰੇ ਨਿਆਰੇ ਧਰਮ ਚਲਾਵੈ।**
**੬. ਕੋਈ ਪੂਜੈ ਚੰਦੁ ਸੂਰੁ ਕੋਈ ਧਰਤਿ ਅਕਾਸੁ ਮਨਾਵੈ।**
**੭. ਪਉਣੁ ਪਾਣੀ ਬੈਸੰਤਰੋ ਧਰਮਰਾਜ ਕੋਈ ਤ੍ਰਿਪਤਾਵੈ।**
**੮. ਫੋਕਟਿ ਧਰਮੀ ਭਰਮਿ ਭੁਲਾਵੈ॥ ੧੮॥**

ਪਦ ਅਰਥ - ਬੋਧੁ=ਅਗਿਆਨ। ਫੋਕਟਿ=ਨਿਕੰਮੇ।

ਅਰਥ - ੧. ਕਲਜੁਗ (ਵਿਚ ਬਹੁਗਿਣਤੀ) ਬੋਧ (ਗਿਆਨ ਤੋਂ ਹੀਣਿਆਂ ਦੇ) ਜੰਮੇ ਹੋਇਆਂ ਦੀ ਹੈ, ਜਿਨ੍ਹਾਂ ਨੂੰ ਚੰਗੇ ਮੰਦੇ ਦੀ ਕੋਈ ਪਛਾਣ (ਨਜ਼ਰ) ਨਹੀਂ। ੨. ਕੋਈ ਕਿਸੇ ਨੂੰ (ਬੁਰੇ ਜਾਂ ਵੈਰ ਵਿਰੋਧ ਵਾਲੇ ਕੰਮ ਕਰਨ ਤੋਂ) ਰੋਕਦਾ ਨਹੀਂ ਜੋ ਕਿਸੇ ਦੇ ਮਨ ਨੂੰ ਚੰਗਾ ਲੱਗੇ, ਓਹੀਓ ਕਰਦਾ ਹੈ। ੩. (ਜਿਵੇਂ) ਕੋਈ ਤਾਂ ਜੜ੍ਹ ਪੱਥਰ ਦੀ ਪੂਜਾ ਕਰਦਾ ਹੈ, ਕੋਈ ਕਬਰਾਂ ਤੇ ਮੜ੍ਹੀਆਂ ਦੀ ਪੂਜਾ ਕਰੀ ਜਾ ਰਿਹਾ ਹੈ। ੪. (ਕੋਈ) ਤੰਤ੍ਰਾਂ ਮੰਤ੍ਰਾਂ (ਟੂਣੇ ਆਦਿਕਾਂ) ਦੇ ਪਾਖੰਡ ਕਰਦਾ ਹੈ। (ਇਸ ਤਰ੍ਹਾਂ) ਕਲੇਸ਼ (ਕਲ੍ਹਾ) ਤੇ (ਕੋਈ) ਵੈਰ ਵਿਰੋਧ ਦੇ ਝਗੜਿਆਂ ਨੂੰ ਵਧਾ ਰਿਹਾ ਹੈ। ੫. ਆਪੋ ਧਾਪੀ ਲੱਗ ਕੇ, ਸਭ ਵੱਖ ਵੱਖ ਕਰਮਾਂ ਧਰਮਾਂ ਨੂੰ ਚਲਾ ਰਹੇ ਹਨ। ੬. ਕੋਈ ਚੰਦਰਮਾਂ ਨੂੰ ਪੂਜਦਾ ਹੈ, ਕੋਈ ਸੂਰਜ ਨੂੰ, ਤੇ ਕੋਈ ਧਰਤੀ ਤੇ ਆਕਾਸ਼ ਦੀ ਹੀ ਮਾਨਤਾ (ਪੂਜਾ) ਕਰੀ ਜਾ ਰਿਹਾ ਹੈ, (ਭਾਵ ਜੋ ਕੁਝ ਹੈ, ਸਭ ਇਹੋ ਹੈ, ਹੋਰ ਕੁਝ ਨਹੀਂ) ੭. ਕੋਈ ਹਵਾ, ਕੋਈ ਪਾਣੀ, ਕੋਈ ਅੱਗ ਤੇ ਕੋਈ ਧਰਮ ਰਾਜ ਦੀ ਪੂਜਾ ਕਰ ਉਸ ਨੂੰ ਰੀਝਾਉਣ ਦੇ ਜਤਨਾਂ ਵਿਚ ਲੱਗਾ ਹੋਇਆ ਹੈ। ੮. (ਭਾਈ ਸਾਹਿਬ ਕਹਿੰਦੇ ਹਨ ਕਿ ਕਲਜੁਗ ਵਿਚ ਆਪੋ ਧਾਪੀ ਪਈ ਹੋਈ ਹੈ, ਇਸ ਲਈ ਇਹ ਸਭ) ਫੋਕੇ ਤੇ ਨਿਕੰਮੇ ਧਰਮਾਂ ਦੇ ਭਰਮਾਂ ਵਿਚ ਭੁੱਲੇ ਪਏ ਹਨ, (ਅਸਲੀਅਤ ਤੋਂ ਬਹੁਤ ਦੂਰ ਹਨੇਰੇ ਵਿਚ ਟੱਕਰਾਂ ਮਾਰ ਰਹੇ ਹਨ)॥ ੧੮॥

# ੧੯. ਚਲ ਰਹੇ ਭੇਖਾਂ ਦਾ ਵਰਣਨ

੧. ਭਈ ਗਿਲਾਨਿ ਜਗਤ੍ਰਿ ਵਿਚਿ ਚਾਰਿ ਵਰਨਿ ਆਸ੍ਰਮ ਉਪਾਏ।
੨. ਦਸਿ ਨਾਮਿ ਸੰਨਿਆਸੀਆ ਜੋਗੀ ਬਾਰਹ ਪੰਥਿ ਚਲਾਏ।
੩. ਜੰਗਮ ਅਤੇ ਸਰੇਵੜੇ ਦਗੇ ਦਿਗੰਬਰਿ ਵਾਦਿ ਕਰਾਏ।
੪. ਬ੍ਰਹਮਣਿ ਬਹੁ ਪਰਕਾਰਿ ਕਰਿ ਸਾਸਤ੍ਰਿ ਵੇਦ ਪੁਰਾਣਿ ਲੜਾਏ।
੫. ਖਟੁ ਦਰਸਨ ਬਹੁ ਵੈਰਿ ਕਰਿ ਨਾਲਿ ਛਤੀਸਿ ਪਖੰਡ ਰਲਾਏ।
੬. ਤੰਤ ਮੰਤ ਰਾਸਾਇਣਾ ਕਰਾਮਾਤਿ ਕਾਲਖਿ ਲਪਟਾਏ।
੭. ਇਕਸਿ ਤੇ ਬਹੁ ਰੂਪਿ ਕਰਿ ਰੂਪਿ ਕੁਰੂਪੀ ਘਣੇ ਦਿਖਾਏ।
੮. ਕਲਿਜੁਗਿ ਅੰਦਰਿ ਭਰਮਿ ਭੁਲਾਏ॥ ੧੯॥

ਪਦ ਅਰਥ - ਗਿਲਾਨਿ=ਇੱਕ ਦੂਜੇ ਤੋਂ ਨਫਰਤ। ਦਿਗੰਬਰਿ=ਜੈਨੀ। ਤੰਤ ਮੰਤ=ਤਵੀਤ, ਧਾਗੇ।

ਅਰਥ - ੧. ਜਗਤ ਵਿਚ ਵੱਡੀ ਗਿਲਾਨੀ (ਵੈਰ ਵਿਰੋਧ ਤੇ ਭੇਖਾਂ ਦੀ ਬਹੁਗਿਣਤੀ-) ਉੱਠ ਪਈ, ਚਾਰ ਵਰਣ, (ਖੱਤ੍ਰੀ ਬ੍ਰਾਹਮਣ, ਵੈਸ਼ ਤੇ ਸ਼ੂਦਰ) ਚਾਰ ਆਸ਼੍ਰਮ (ਬ੍ਰਹਮਚਾਰੀ, ਗ੍ਰਿਹਸਥੀ, ਬਾਨਪ੍ਰਸਤੀ ਤੇ ਸੰਨਿਆਸੀ) ਪੈਦਾ ਹੋ ਗਏ। ੨. ਸੰਨਿਆਸੀਆਂ ਨੇ ੧੦ ਤੇ ਜੋਗੀਆਂ ਨੇ ਆਪਣੇ ੧੨ ਪੰਥ ਕਾਇਮ ਕਰ ਲਏ। ੩. ਜੰਗਮਾਂ (ਨਾਂਗਿਆਂ) ਸਰੇਵੜੇ ਤੇ ਜੈਨੀਆਂ ਨੇ ਝਗੜੇ ਖੜ੍ਹੇ ਕਰ ਦਿੱਤੇ। ੪. ਬ੍ਰਾਹਮਣਾਂ ਨੇ ਵੇਦਾਂ ਤੇ ਪੁਰਾਣਾਂ ਦੇ ਵੱਖੋ ਵੱਖਰੇ ਸਿਧਾਂਤਾਂ ਦੀ (ਬਹਿਸ ਤੇ ਚਰਚਾ) ਸ਼ੁਰੂ ਕਰ ਦਿੱਤੀ। ਸਾਰ ਵਸਤੂ ਤੋਂ ਸਭੇ ਥਿੜਕ ਗਏ। ੫. ਫਿਰ ਛੇ ਸ਼ਾਸਤ੍ਰਾਂ ਦੇ ਵੱਖੋ ਵੱਖਰੇ ਗਿਆਨਾਂ ਵਿਚ ਟਾਕਰਾ ਹੋ ਗਿਆ, ਜਿਨ੍ਹਾਂ ਵਿਚ ਬ੍ਰਾਹਮਣਾਂ ਨੇ ਆਪਣੇ ਕੋਲੋਂ ਛੱਤੀ ਪ੍ਰਕਾਰ ਦੇ ਪਾਖੰਡ ਰਲਾ ਦਿੱਤੇ। ੬. ਤਵੀਤ ਧਾਗੇ ਤੇ ਮੰਤਰਾਂ ਰੂਪ ਦੁਆਈਆਂ ਤੇ ਕਰਾਮਾਤਾਂ ਦੀ ਕਾਲਖ ਨੇ ਇਨ੍ਹਾਂ ਸਭ ਨੂੰ ਲਿਬੇੜ ਕੇ ਰੱਖ ਦਿੱਤਾ। ੭. ਇੱਕ ਰੂਪ (ਭਾਵ ਇਕੋ ਹੀ ਕਥਨ) ਦੇ ਕਈ ਕਈ ਭਾਵ ਤੇ ਭੇਖ, ਭਲੇ ਬੁਰੇ ਦੇ ਰੂਪ ਵਿਚ ਕਥਨ ਕਰ ਦਿੱਤੇ। (ਸਾਂਗ, ਨਕਲ ਕਰਨ ਦਾ ਰਿਵਾਜ਼ ਚਲਾ ਦਿੱਤਾ, ਕਈ ਰਾਸਧਾਰੀਏ ਬਣ ਗਏ, ਸੋ ਇਉਂ) ੮. ਕਲਜੁਗ ਵਿਚ ਸਭ ਲੋਕ ਭਰਮ-ਭੁਲੇਖਿਆਂ ਦੇ ਚੱਕਰ ਵਿਚ ਪੈ ਗਏ॥ ੧੯॥

# ੨੦. ਮੁਸਲਮਾਨੀ ਮਤ

੧. ਬਹੁ ਵਾਟੀ ਜਗਿ ਚਲੀਆ ਤਬ ਹੀ ਭਏ ਮੁਹੰਮਦਿ ਯਾਰਾ।
੨. ਕਉਮਿ ਬਹਤਰਿ ਸੰਗਿ ਕਰਿ ਬਹੁ ਬਿਧਿ ਵੈਰੁ ਵਿਰੋਧੁ ਪਸਾਰਾ।
੩. ਰੋਜੇ ਈਦ ਨਿਮਾਜਿ ਕਰਿ ਕਰਮੀ ਬੰਦਿ ਕੀਆ ਸੰਸਾਰਾ।

੪. ਪੀਰ ਪੈਕੰਬਰਿ ਅਉਲੀਏ ਗਉਸਿ ਕੁਤਬ ਬਹੁ ਭੇਖ ਸਵਾਰਾ।
੫. ਠਾਕੁਰ ਦੁਆਰੇ ਢਾਹਿ ਕੈ ਤਿਹਿ ਠਉੜੀ ਮਾਸੀਤਿ ਉਸਾਰਾ।
੬. ਮਾਰਨਿ ਗਊ ਗਰੀਬ ਨੋ ਧਰਤੀ ਉਪਰਿ ਪਾਪੁ ਬਿਥਾਰਾ।
੭. ਕਾਫਰਿ ਮੁਲਹਦਿ ਇਰਮਨੀ ਰੂਮੀ ਜੰਗੀ ਦੁਸਮਣਿ ਦਾਰਾ।
੮. ਪਾਪੇ ਦਾ ਵਰਤਿਆ ਵਰਤਾਰਾ॥੨੦॥

ਪਦ ਅਰਥ - ਬਹੁ ਵਾਟੀ=ਬਹੁਤੇ ਰਾਹ (ਭੇਖ)। ਤਿਹਿ ਠਉੜੀ=ਤਿਨ੍ਹਾਂ ਦੀ ਥਾਂ। ਮੁਲਹਦਿ= ਬੇਈਮਾਨ।

ਅਰਥ - ੧. (ਜਿਸ ਸਮੇਂ) ਹਜ਼ਰਤ ਮੁਹੰਮਦ ਤੇ ਉਸਦੇ ਯਾਰ (ਅਬੂਬਕਰ ਸਦੀਕ, ਉਮਰ ਫਾਰੂਕ, ਉਸਮਾਨ ਗਨੀ, ਹਜ਼ਰਤ ਅਲੀ) ਹੋਏ, ਉਦੋਂ (ਮੁਸਲਮਾਨੀ ਮਜ਼ਹਬ ਦੇ) ਅਨੇਕਾਂ ਰਾਹ (ਰਸਤੇ) ਚਲ ਪਏ। ੨. ੭੨ ਫਿਰਕਿਆਂ (ਕੌਮਾਂ) ਦੀ ਵੰਡ ਕੀਤੀ, ਤੇ ਬੜੀ ਤਰ੍ਹਾਂ ਦਾ ਵੈਰ-ਭਾਵ ਪੈਦਾ ਕਰ ਦਿੱਤਾ। ੩. ਰੋਜ਼ੇ, ਈਦ, (੩੦ ਰੋਜ਼ਿਆਂ ਮਗਰੋਂ ਈਦ) ਤੇ (ਪੰਜ) ਨਿਮਾਜਾਂ ਥਾਪ ਕੇ, ਇਨ੍ਹਾਂ ਕਰਮ-ਕਾਂਡਾਂ ਵਿਚ ਸੰਸਾਰ ਨੂੰ ਕੈਦ ਕਰ ਦਿੱਤਾ। ੪. ਪੀਰ, ਪੈਕੰਬਰ, ਅਉਲੀਏ, ਗਉਸ ਤੇ ਕੁਤਬ ਆਦਿ ਭੇਖਾਂ ਵਿਚ ਸਾਰੀ ਮੁਸਲਮਾਨੀ ਕੌਮ ਨੂੰ ਵੰਡ ਦਿੱਤਾ। ੫. (ਅਭਿਮਾਨ ਏਨਾ ਵਧਿਆ ਕਿ ਹਿੰਦੂਆਂ ਦੇ) ਠਾਕੁਰ ਦਵਾਰੇ ਢਾਹ ਕੇ ਉਨ੍ਹਾਂ ਦੀ ਥਾਂ ਮਸੀਤਾਂ ਉਸਾਰ ਦਿੱਤੀਆਂ (ਏਨਾ ਜ਼ੋਰ ਜ਼ਬਰ ਇਨ੍ਹਾਂ ਵੱਲੋਂ ਕੀਤਾ ਜਾਣ ਲੱਗਾ)। ੬. ਗਊ ਅਤੇ ਗਰੀਬਾਂ ਨੂੰ (ਨਿਰਦਈਆਂ ਵਾਂਗ, ਸ਼ਰਾ ਦਾ ਕਲਮਾਂ ਪੜ੍ਹਕੇ) ਕੋਹਣ ਲੱਗ ਪਏ, ਇਉਂ ਧਰਤੀ 'ਤੇ ਭਾਰਾ ਪਾਪ ਹੋਣ ਲੱਗ ਪਿਆ। ੭. ਕਾਫ਼ਰ ਤੇ ਬੇਈਮਾਨ (ਦੇ ਸ਼ਬਦ ਵਿਰੋਧੀਆਂ ਲਈ ਘੜ ਲਏ ਗਏ)। ਰੂਮੀ ਤੇ ਆਰਮੀਨੀ (ਦੇਸ਼ ਭੇਦ ਕਰ ਦਿੱਤੇ) ਤੇ ਇਸਤ੍ਰੀ ਜ਼ਾਤੀ ਦੇ ਦੁਸ਼ਮਨ ਬਣ ਗਏ, (ਔਰਤਾਂ ਦੀ ਬੇਪਤੀ ਆਮ ਹੋਣ ਲੱਗੀ, ਜਿਧਰ ਕਿਧਰ ਇਸਤ੍ਰੀਆਂ ਕੇਵਲ ਕਾਮ ਵਾਸ਼ਨਾ ਦੇ ਜ਼ੁਲਮ ਦਾ ਸ਼ਿਕਾਰ ਹੋਣ ਲੱਗੀਆਂ)। ੮. ਇਉਂ ਪਾਪ ਦਾ ਪਸਾਰਾ ਪਸਰ ਗਿਆ॥ ੨੦॥

## ੨੧. *ਹਿੰਦੂ ਤੇ ਮੁਸਲਮਾਨ ਦਾ ਹਾਲ*

੧. ਚਾਰਿ ਵਰਨਿ ਚਾਰਿ ਮਜਹਬਾਂ ਜਗਿ ਵਿਚਿ ਹਿੰਦੂ ਮੁਸਲਮਾਣੇ।
੨. ਖੁਦੀ ਬਖੀਲਿ ਤਕਬਰੀ ਖਿੰਚੋਤਾਣਿ ਕਰੇਨਿ ਧਿਙਾਣੇ।
੩. ਗੰਗ ਬਨਾਰਸਿ ਹਿੰਦੂਆਂ ਮਕਾ ਕਾਬਾ ਮੁਸਲਮਾਣੇ।
੪. ਸੁੰਨਤਿ ਮੁਸਲਮਾਣ ਦੀ ਤਿਲਕ ਜੰਞੂ ਹਿੰਦੂ ਲੋਭਾਣੇ।
੫. ਰਾਮ ਰਹੀਮ ਕਹਾਇਦੇ ਇਕੁ ਨਾਮੁ ਦੁਇ ਰਾਹ ਭੁਲਾਣੇ।
੬. ਬੇਦ ਕਤੇਬ ਭੁਲਾਇ ਕੈ ਮੋਹੇ ਲਾਲਚ ਦੁਨੀ ਸੈਤਾਣੇ।

੭. ਸਚੁ ਕਿਨਾਰੇ ਰਹਿ ਗਇਆ ਖਹਿ ਮਰਦੇ ਬਾਮ੍ਹਣਿ ਮਉਲਾਣੇ।
੮. ਸਿਰੋ ਨ ਮਿਟੇ ਆਵਣਿ ਜਾਣੇ॥ ੨੧ ॥

ਪਦ ਅਰਥ - ਖੁਦੀ=ਹੰਕਾਰ। ਖਿੰਚੋਤਾਣਿ=ਆਪਣੇ ਪਾਸੇ ਦੀ ਖਿੱਚਾ ਖਿੱਚੀ।

ਅਰਥ - ੧. ਚਾਰ ਵਰਣ ਹਿੰਦੂਆਂ ਦੇ ਤੇ ਚਾਰ ਮਜ਼ਹਬ ਮੁਸਲਮਾਨਾਂ ਦੇ ਸੰਸਾਰ ਵਿਚ ਸਨ। ੨. ਖੁਦੀ, ਬਖੀਲੀ (ਹੰਕਾਰ ਤੇ ਈਰਖਾ) ਜ਼ੋਰ ਦਾ ਮਾਣ, (ਇਨ੍ਹਾਂ ਔਗੁਣਾਂ ਦੇ ਸ਼ਿਕਾਰ ਹੋ ਕੇ ਦੋਵੇਂ ਧਰਮ) ਖਿਚੋਤਾਣ ਤੇ ਧਿੰਗਾ ਜ਼ੋਰੀ (ਆਪੋ ਆਪਣੇ) ਲਈ ਕਰ ਰਹੇ ਸਨ। ੩. ਹਿੰਦੂਆਂ ਨੇ ਗੰਗਾ ਤੇ ਕਾਂਸ਼ੀ ਅਤੇ ਮੁਸਲਮਾਨਾਂ ਨੇ ਮੱਕੇ ਕਾਬਾ ਨੂੰ (ਆਪੋ ਆਪਣੀ ਪੂਜਾ ਦਾ ਕੇਂਦਰ) ਮੰਨ ਲਿਆ। ੪. ਮੁਸਲਮਾਨਾਂ ਵਲੋਂ ਸੁੰਨਤ ਹੋਣ ਲੱਗੀ ਤੇ ਹਿੰਦੂ ਤਿਲਕ ਜੰਞੂ ਦੇ ਹੀ ਪ੍ਰੇਮੀ ਸਨ। ੫. ਰਾਮ ਤੇ ਰਹੀਮ, ਨਾਮ ਤਾਂ ਇਹ ਇਕੋ (ਪ੍ਰਭੂ ਦਾ) ਹੀ ਸੀ, (ਪਰ ਇਨ੍ਹਾਂ ਦੋਹਾਂ ਨੇ) ਦੋ ਬਣਾ ਲਏ (ਤੇ ਭੁਲ ਵਿਚ ਪੈ ਕੇ ਇਨ੍ਹਾਂ ਨੇ) ਦੋ ਰਸਤੇ ਚਲਾ ਦਿੱਤੇ, (ਜੋ ਭਰਮ ਤੇ ਭੁਲ ਵਾਲੇ ਬਣ ਗਏ—ਵਿਰੋਧ ਤੇ ਈਰਖਾ ਨੇ ਦੋਹਾਂ ਨੂੰ ਗਲਤ ਕਰ ਦਿੱਤਾ)। ੬. ਦੋਵੇਂ ਬੇਦ ਤੇ ਕਤੇਬ ਦੀ (ਸੱਚੀ ਸਿੱਖਿਆ ਭੁਲਾ ਕੇ, ਵੈਰ ਵਿਰੋਧ ਦੀ) ਸ਼ੈਤਾਨੀ ਦੁਨੀਆਂ ਦੇ ਲਾਲਚ ਵਿਚ ਫਸ ਗਏ। ੭. ਸੱਚ (ਦੋਹਾਂ ਨਾਲੋਂ) ਇੱਕ ਪਾਸੇ ਰਹਿ ਗਿਆ, ਤੇ ਬ੍ਰਾਹਮਣ ਮਉਲਾਣੇ (ਚਰਚਾ ਤੇ ਬਹਿਸਾਂ ਕਰਦੇ) ਖਹਿ ਖਹਿ ਕੇ ਮਰਨ ਮਾਰਨ ਤਕ ਜਾਣ ਲੱਗੇ। ੮. (ਧਰਮ ਤਾਂ ਚਉਰਾਸੀ ਦੇ ਗੇੜ ਤੋਂ ਬਚ ਜਾਣ ਲਈ ਸੀ, (ਪਰ) ਇਨ੍ਹਾਂ ਦੇ ਸਿਰੋਂ ਚਉਰਾਸੀ ਦਾ ਚੱਕਰ ਕਿਸੇ ਹਾਲਤ ਵਿਚ ਵੀ ਮਿਟ ਨਾ ਸਕਿਆ॥ ੨੧॥

## ੨੨. ਧਰਮ ਤੇ ਧਰਤੀ ਦੀ ਪੁਕਾਰ

੧. ਚਾਰੇ ਜਾਗੇ ਚਹੁ ਜੁਗੀ ਪੰਚਾਇਣੁ ਪ੍ਰਭੁ ਆਪੇ ਹੋਆ।
੨. ਆਪੇ ਪਟੀ ਕਲਮਿ ਆਪਿ ਆਪੇ ਲਿਖਣਿਹਾਰਾ ਹੋਆ।
੩. ਬਾਝੁ ਗੁਰੂ ਅੰਧੇਰੁ ਹੈ ਖਹਿ ਖਹਿ ਮਰਦੇ ਬਹੁ ਬਿਧਿ ਲੋਆ।
੪. ਵਰਤਿਆ ਪਾਪੁ ਜਗਤ੍ਰਿ ਤੇ ਧਉਲੁ ਉਡੀਣਾ ਨਿਸਿਦਿਨਿ ਰੋਆ।
੫. ਬਾਝੁ ਦਇਆ ਬਲਹੀਣ ਹੋਇ ਨਿਘਰੁ ਚਲੇ ਰਸਾਤਲਿ ਟੋਆ।
੬. ਖੜਾ ਇਕਤੇ ਪੈਰਿ ਤੇ ਪਾਪ ਸੰਗਿ ਬਹੁ ਭਾਰਾ ਹੋਆ।
੭. ਥੰਮੇ ਕੋਇ ਨ ਸਾਧੁ ਬਿਨੁ ਸਾਧੁ ਨ ਦਿਸੈ ਜਗਿ ਵਿਚ ਕੋਆ।
੮. ਧਰਮ ਧਉਲੁ ਪੁਕਾਰੈ ਤਲੈ ਖੜੋਆ॥ ੨੨ ॥

ਪਦ ਅਰਥ - ਪੰਚਾਇਣੁ=ਨਿਆਉਂ ਕਰਨ ਵਾਲਾ। ਰਸਾਤਲਿ=ਪਾਤਾਲ ਰੂਪੀ ਟੋਏ ਵਿਚ।

ਅਰਥ - ੧. ਚਹੁੰ ਜੁਗਾਂ ਵਿਚ ਚਾਰੇ ਜਾਗੇ, ਤੇ ਪ੍ਰਭੂ ਜੀ ਆਪ ਹੀ ਸਭ ਨਿਆਉਂ ਕਰਨ ਵਾਲੇ ਸਨ। ੨. (ਉਹ ਪ੍ਰਭੂ) ਆਪੇ ਹੀ ਪੱਟੀ, ਆਪੇ ਕਲਮ, ਤੇ ਆਪ ਹੀ ਲਿਖਣ ਵਾਲਾ (ਭਾਵ ਕਰਨ ਕਾਰਨ)

ਸੀ। ੩. (ਹੁਣ ਕਲਜੁਗ ਵਿਚ) ਬਿਨਾਂ ਗੁਰੂ ਤੋਂ (ਸਭ ਪਾਸੇ) ਹਨੇਰਾ ਹੀ ਹਨੇਰਾ ਸੀ, ਲੋਕ ਅਨੇਕ ਤਰ੍ਹਾਂ ਨਾਲ ਖਹਿ ਖਹਿ (ਲੜਾਈ ਭੜਾਈ ਕਰਦੇ) ਮਰ ਰਹੇ ਸਨ। ੪. ਜਗਤ ਦੇ ਸਭ ਪਾਸੇ ਪਾਪ ਹੀ ਪਾਪ ਪਸਰ ਗਿਆ। ਧਰਮ ਰੂਪੀ ਧਉਲ ਰਾਤ ਦਿਨੇ ਰੋਂਦਾ ਤੇ ਕੁਰਲਾਂਦਾ ਸੀ। ੫. (ਦੁਨੀਆਂ) ਦਇਆਹੀਨ ਹੋ ਗਈ ਸੀ, (ਇਸ ਲਈ, ਦਇਆ ਤੋਂ ਬਿਨਾਂ) ਕਮਜ਼ੋਰ ਹੋ, ਰਸਾਤਲ ਵਰਗੇ ਟੋਏ ਵਿਚ ਨਿਘਰਦੀ (ਧਸਦੀ) ਜਾ ਰਹੀ ਸੀ। ੬. (ਕਲਜੁਗ ਵਿਚ ਧਰਮ ਦਾ ਇਕੋ ਪੈਰ ਸੀ ਸੋ) ਇਕੋ ਪੈਰ 'ਤੇ ਖੜ੍ਹੋਤਾ ਪਾਪਾਂ ਨਾਲ ਹੋਰ ਭਾਰਾ ਹੋ ਰਿਹਾ ਸੀ। ੭. (ਭਾਰਾ ਹੋ ਥੱਲੇ ਹੀ ਥੱਲੇ ਜਾ ਰਿਹਾ ਸੀ, ਜਿਥੇ) ਸਾਧੂ (ਪਰਮੇਸ਼ਰ ਦੇ ਸੱਚੇ ਸਾਧੂ) ਤੋਂ ਬਿਨਾਂ ਕੌਣ ਗਰਕ ਹੋਣੋਂ ਥੰਮ੍ਹ ਸਕਦਾ ਸੀ (ਕਿਉਂਕਿ) ਸਾਧੂ ਇਸ ਸਮੇਂ ਕੋਈ ਨਜ਼ਰ ਨਹੀਂ ਆ ਰਿਹਾ। ੮. ਇਸ ਲਈ ਧਰਮ ਰੂਪੀ ਧਉਲ ਥੱਲੇ ਨਿਘਰਦਾ (ਪ੍ਰਭੂ ਅੱਗੇ) ਪੁਕਾਰਾਂ ਕਰ ਰਿਹਾ ਸੀ (ਕਿ ਮੈਨੂੰ ਬਚਾ ਲਓ, ਮੈਨੂੰ ਪਾਪਾਂ ਦੇ ਭਾਰ ਨੇ ਬਸ ਹੁਣ ਡੋਬ ਹੀ ਦੇਣਾ ਹੈ)॥ ੨੨॥

## ੨੩. ਗੁਰੂ ਨਾਨਕ ਅਵਤਾਰ

੧. ਸੁਣੀ ਪੁਕਾਰਿ ਦਾਤਾਰ ਪ੍ਰਭੁ ਗੁਰੁ ਨਾਨਕ ਜਗ ਮਾਹਿ ਪਠਾਇਆ।
੨. ਚਰਨ ਧੋਇ ਰਹਰਾਸਿ ਕਰਿ ਚਰਣਾਮ੍ਰਿਤੁ ਸਿਖਾਂ ਪੀਲਾਇਆ।
੩. ਪਾਰਬ੍ਰਹਮੁ ਪੂਰਨ ਬ੍ਰਹਮੁ ਕਲਿਜੁਗਿ ਅੰਦਰਿ ਇਕੁ ਦਿਖਾਇਆ।
੪. ਚਾਰੇ ਪੈਰ ਧਰੱਮ ਦੇ ਚਾਰਿ ਵਰਨਿ ਇਕੁ ਵਰਨੁ ਕਰਾਇਆ।
੫. ਰਾਣਾ ਰੰਕੁ ਬਰਾਬਰੀ ਪੈਰੀ ਪਵਣਾ ਜਗਿ ਵਰਤਾਇਆ।
੬. ਉਲਟਾ ਖੇਲੁ ਪਿਰੰਮ ਦਾ ਪੈਰਾ ਉਪਰਿ ਸੀਸੁ ਨਿਵਾਇਆ।
੭. ਕਲਿਜੁਗੁ ਬਾਬੇ ਤਾਰਿਆ ਸਤਿਨਾਮੁ ਪੜ੍ਹਿ ਮੰਤ੍ਰ ਸੁਣਾਇਆ।
੮. ਕਲਿ ਤਾਰਣ ਗੁਰੁ ਨਾਨਕੁ ਆਇਆ॥ ੨੩॥

ਪਦ ਅਰਥ - ਚਰਣਾਮ੍ਰਿਤੁ=ਚਰਣਾਂ ਦਾ ਧੋਤਾ ਜਲ, ਚਰਣ ਪਾਹੁਲ। ਰਾਣਾ ਰੰਕੁ=ਅਮੀਰ, ਗਰੀਬ। ਰਹਰਾਸਿ=ਰਹੁਰੀਤੀ। ਪਿਰੰਮ=ਪ੍ਰਭੂ।

ਅਰਥ - ੧. ਦਾਤਾਰ ਪ੍ਰਭੂ ਨੇ (ਦੁੱਖੀ ਧਉਲ ਰੂਪੀ ਧਰਮ ਦੀ) ਪੁਕਾਰ ਸੁਣੀ ਤੇ ਗੁਰੂ ਨਾਨਕ ਦੇਵ ਜੀ ਮਹਾਰਾਜ ਨੂੰ (ਦੁਖੀਆਂ ਦੀ ਪੀੜਾ ਹਰਨ ਲਈ) ਸੰਸਾਰ 'ਤੇ ਭੇਜ ਦਿੱਤਾ। ੨. (ਗੁਰੂ ਨਾਨਕ ਦੇਵ ਜੀ ਨੇ ਸੰਸਾਰ ਵਿਚ) ਚਰਣ ਧੋਣ ਦੀ ਰੀਤੀ ਚਲਾ ਕੇ, (ਉਚੇ) ਸਿਰ ਨੂੰ (ਸਭ ਤੋਂ ਨੀਵੇਂ) ਪੈਰਾਂ 'ਤੇ ਨਿਵਣਾਂ ਸਿਖਾ ਕੇ (ਨਿਮ੍ਰਤਾ ਦੀ ਲਹਿਰ ਚਲਾ ਦਿੱਤੀ)। ੩. ਪਾਰਬ੍ਰਹਮ ਪੂਰਨ ਪਰਮੇਸ਼ਰ ਨੂੰ ਕਲਜੁਗ ਵਿਚ (ਕੇਵਲ) ਇੱਕ ਹੈ, ਦਿਖਾ ਦਿੱਤਾ। (ਭਾਵ ਅਨੇਕਤਾ ਵਿਚ ਭਰਮ ਰਹੇ ਜੀਵਾਂ ਨੂੰ ਇੱਕ ਪ੍ਰਭੂ ਦੇ ਲੜ ਲਾ ਦਿੱਤਾ। ੪. ਧਰਮ ਦੇ ਚਾਰੇ ਪੈਰ (ਮੁਕੰਮਲ ਕਰ ਦਿੱਤੇ) ਤੇ ਚਾਰੇ ਵਰਣ ਇੱਕ ਕਰ ਦਿੱਤੇ। (ਭਾਵ ਧਰਮ ਦੇ ਅਭਾਵ ਹੋਏ ਅੰਗਾਂ ਨੂੰ ਆਪਣੇ ਪਵਿਤਰ ਉਪਦੇਸ਼ਾਂ ਨਾਲ, ਉਜਾਗਰ ਕਰ ਦਿੱਤਾ)। ੫. ਗਰੀਬ ਤੇ ਅਮੀਰ

(ਪ੍ਰਭੂ ਦੇ ਇਕਸ ਜੇਹੇ ਪੈਦਾ ਕੀਤੇ ਹੋਏ ਜੀਵ ਹਨ) ਆਪਣੇ ਉਪਦੇਸ਼ਾਂ ਨਾਲ ਇੱਕ ਕਰ ਦਿੱਤੇ, ਪੈਰੀ ਪੈਣਾ ਐਸਾ ਨਿਮ੍ਰਤਾ ਦਾ ਗੁਣ ਦ੍ਰਿੜ੍ਹਾਯਾ ਕਿ ਧਰਮ ਦੇ ਨਾਲ ਭਰਾਤਰੀ ਭਾਵ ਦੀ ਲਹਿਰ ਚਲਾ ਦਿੱਤੀ। ੬. ਇਹ ਪਰਮੇਸ਼ਰ ਦਾ ਹੀ ਇੱਕ ਉਲਟਾ ਜੇਹਾ ਖੇਲ ਸਮਝੋ ਕਿ ਸਿਰ ਨੂੰ ਪੈਰਾਂ ਉਤੇ ਝੁਕਣ ਦੀ ਪ੍ਰਪਾਟੀ ਚਲ ਪਈ। ੭. ਕਲਜੁਗ (ਦੇ ਜੀਵਾਂ ਨੂੰ) ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸੱਚੇ ਨਾਮ ਦਾ ਉਪਦੇਸ਼ ਦੇ ਕੇ ਤਾਰ ਦਿੱਤਾ। ੮. (ਸੋ ਇਉਂ) ਗੁਰੂ ਨਾਨਕ ਦੇਵ ਜੀ ਕਲਜੁਗ ਦੇ (ਦੁੱਖੀ) ਜੀਵਾਂ ਦਾ ਉਧਾਰ ਕਰਨ ਲਈ ਸੰਸਾਰ ਵਿਚ ਆਏ॥ ੨੩॥

## ੨੪. ਗੁਰੂ ਨਾਨਕ ਜੀ ਦਾ ਘਰੋਂ ਚਲਣਾ

**੧. ਪਹਿਲਾ ਬਾਬੇ ਪਾਯਾ ਬਖਸੁ ਦਰਿ ਪਿਛੋ ਦੇ ਫਿਰਿ ਘਾਲਿ ਕਮਾਈ।**
**੨. ਰੇਤੁ ਅੱਕੁ ਆਹਾਰੁ ਕਰਿ ਰੋੜਾਂ ਕੀ ਗੁਰ ਕਰੀ ਵਿਛਾਈ।**
**੩. ਭਾਰੀ ਕਰੀ ਤਪੱਸਿਆ ਵਡੇ ਭਾਗਿ ਹਰਿ ਸਿਉ ਬਣਿ ਆਈ।**
**੪. ਬਾਬਾ ਪੈਧਾ ਸਚਿਖੰਡਿ ਨਉਨਿਧਿ ਨਾਮੁ ਗਰੀਬੀ ਪਾਈ।**
**੫. ਬਾਬਾ ਦੇਖੈ ਧਿਆਨੁ ਧਰਿ ਜਲਤੀ ਸਭਿ ਪ੍ਰਿਥਵੀ ਦਿਸਿ ਆਈ।**
**੬. ਬਾਝਹੁ ਗੁਰੂ ਗੁਬਾਰੁ ਹੈ ਹੈ ਹੈ ਕਰਦੀ ਸੁਣੀ ਲੁਕਾਈ।**
**੭. ਬਾਬੇ ਭੇਖ ਬਣਾਇਆ ਉਦਾਸੀ ਕੀ ਰੀਤਿ ਚਲਾਈ।**
**੮. ਚੜ੍ਹਿਆ ਸੋਧਣਿ ਧਰਤਿ ਲੁਕਾਈ॥ ੨੪॥**

ਪਦ ਅਰਥ - ਬਖਸੁ ਦਰਿ=ਧੁਰ ਦਰਗਾਹ ਤੋਂ। ਘਾਲਿ ਕਮਾਈ=ਮਿਹਨਤ, ਘਾਲਣਾ ਘਾਲੀ। ਪੈਧਾ=ਸਤਿਕਾਰਿਆ, ਨਿਵਾਜਿਆ ਗਿਆ, ਪਤ ਦੀ ਪੁਸ਼ਾਕ ਦਿੱਤੀ ਗਈ। ਗੁਬਾਰ=ਹਨੇਰਾ ਹੀ ਹਨੇਰਾ।

ਅਰਥ - ੧. ਗੁਰੂ ਬਾਬੇ ਨੇ ਪਹਿਲੋਂ ਪ੍ਰਭੂ ਦੇ ਦਰੋਂ ਬਖਸ਼ਿਸ਼ ਪ੍ਰਾਪਤ ਕੀਤੀ, ਤੇ ਫਿਰ ਘਾਲ ਕਮਾਈ ਕੀਤੀ। (ਭਾਵ ਪਹਿਲੇ ਪ੍ਰਭੂ ਜੀ ਨੇ ਧਰਤੀ ਨੂੰ ਸੋਧਣ ਦੀ ਥਾਪਣਾ ਦਿੱਤੀ, ਤੇ ਫਿਰ ਗੁਰੂ ਜੀ ਨੇ ਥਾਂ ਪੁਰ ਥਾਂ ਜਾਣ ਦੀ ਘਾਲਣਾ ਘਾਲੀ)। ੨. ਰੇਤ ਤੇ ਅੱਕ ਖਾਧੇ ਤੇ (ਫਿਰ ਸਫਰ ਵਿਚ) ਰੋੜਾਂ ਦੀ ਵਿਛਾਈ 'ਤੇ ਆਰਾਮ ਕਰਦੇ ਰਹੇ। ੩. (ਇਉਂ ਗੁਰੂ ਜੀ ਨੇ ਸਫਰਾਂ ਦੇ ਦੁੱਖ ਖਿੜੇ ਮੱਥੇ ਝੱਲ) ਵੱਡੀ ਤਪਸਿਆ ਕੀਤੀ, ਤੇ ਫਿਰ ਵਡੇ ਭਾਗਾਂ ਨਾਲ ਉਨ੍ਹਾਂ ਦੀ ਵਾਹਿਗੁਰੂ ਨਾਲ (ਪ੍ਰੀਤੀ) ਬਣ ਆਈ। (ਪਰਮੇਸ਼ਰ ਜੀ ਨੂੰ ਪ੍ਰਸੰਨ ਕਰਕੇ ਰੀਝਾ ਲਿਆ, ਜੋ ਡਿਊਟੀ ਲੱਗੀ ਸੀ, ਉਸ ਨੂੰ ਪੂਰੇ ਤੌਰ 'ਤੇ ਕੀਤਾ)। ੪. ਗੁਰੂ ਜੀ ਨੂੰ ਸੱਚਖੰਡ (ਪ੍ਰਭੂ ਦੇ ਦਰੋਂ) (ਸੱਚੀ) ਪਤ (ਪੁਸ਼ਾਕ) ਦੀ ਬਖਸ਼ਿਸ਼ ਹੋਈ, ਨੌਂ ਨਿੱਧੀਆਂ, ਨਾਮ ਤੇ ਗਰੀਬੀ (ਨਿਮ੍ਰਤਾ ਭਾਵ) ਪ੍ਰਾਪਤ ਹੋਈ। ੫. (ਇਹ ਕੁਝ ਪ੍ਰਾਪਤ ਕਰ) ਗੁਰੂ ਜੀ ਨੇ ਦੂਰ ਦ੍ਰਿਸ਼ਟੀ ਨਾਲ ਡਿੱਠਾ ਕਿ ਦੁਨੀਆਂ ਹਉਮੈ, ਈਰਖਾ ਤੇ ਵੈਰ ਵਿਰੋਧ, ਜ਼ਾਲਮ ਤੇ ਜ਼ੁਲਮ ਨਾਲ ਦਬਾਈ ਸੜ ਰਹੀ ਹੈ। ੬. ਗੁਰੂ ਤੋਂ ਬਿਨਾਂ ਘੁਪ ਹਨੇਰਾ ਪਸਰਿਆ ਹੋਇਆ ਹੈ ਤੇ ਸਭ ਲੁਕਾਈ ਹਾਇ ਹਾਇ ਕਰ ਰਹੀ ਹੈ। ੭. ਬਾਬੇ (ਗੁਰੂ ਨਾਨਕ), ਨੇ ਉਦਾਸੀ ਦਾ ਭੇਖ

ਬਣਾਇਆ ਤੇ ਇਹੋ ਰੀਤ (ਮਾਇਆ ਤੋਂ ਉਦਾਸ ਰਹਿਣ ਦੀ) ਤੋਰ ਦਿੱਤੀ। ੮. ਫਿਰ ਸਤਿਗੁਰੂ ਜੀ ਧਰਤੀ ਦੇ (ਲੁਕਾਈ) ਲੋਕਾਂ ਨੂੰ ਸੋਧਣ ਲਈ ਚੜ੍ਹ ਪਏ॥ ੨੪॥

## ੨੫. ਤੀਰਥਾਂ ਤੇ ਹਉਮੈ, ਹੰਕਾਰ

੧. ਬਾਬਾ ਆਇਆ ਤੀਰਥੈ ਤੀਰਥਿ ਪੁਰਬਿ ਸਭੇ ਫਿਰਿ ਦੇਖੈ।
੨. ਪੁਰਬ ਧਰਮਿ ਬਹੁ ਕਰਮਿ ਕਰਿ ਭਾਉ ਭਗਤਿ ਬਿਨੁ ਕਿਤੈ ਨ ਲੇਖੈ।
੩. ਭਾਉ ਨ ਬ੍ਰਹਮੈ ਲਿਖਿਆ ਚਾਰਿ ਬੇਦ ਸਿੰਮ੍ਰਿਤਿ ਪੜ੍ਹਿ ਪੇਖੈ।
੪. ਢੂੰਡੀ ਸਗਲੀ ਪ੍ਰਿਥਵੀ ਸਤਿਜੁਗਿ ਆਦਿ ਦੁਆਪਰਿ ਤ੍ਰੇਤੈ।
੫. ਕਲਿਜੁਗਿ ਧੁੰਧੂਕਾਰੁ ਹੈ ਭਰਮਿ ਭੁਲਾਈ ਬਹੁ ਬਿਧਿ ਭੇਖੈ।
੬. ਭੇਖੀ ਪ੍ਰਭੂ ਨ ਪਾਈਐ ਆਪੁ ਗਵਾਏ ਰੂਪ ਨ ਰੇਖੈ।
੭. ਗੁਰਮੁਖਿ ਵਰਨੁ ਅਵਰਨੁ ਹੋਇ ਨਿਵਿ ਚਲਣਾ ਗੁਰਸਿਖਿ ਵਿਸੇਖੈ।
੮. ਤਾ ਕਿਛੁ ਘਾਲਿ ਪਵੈ ਦਰਿ ਲੇਖੈ॥ ੨੫॥

*ਪਦ ਅਰਥ* - ਭਾਉ ਭਗਤਿ=ਪ੍ਰੇਮਾ-ਭਗਤੀ। ਸਿੰਮ੍ਰਿਤਿ=ਹਿੰਦੂਆਂ ਦੇ ਧਰਮ ਗ੍ਰੰਥ। ਭੇਖੀ=ਕੋਈ ਵਖਰੇ ਚਿੰਨ੍ਹ ਧਾਰਨੇ। ਵਿਸੇਖੈ=ਵਿਸ਼ੇਸ਼ਤਾਈ।

*ਅਰਥ* - ੧. ਬਾਬਾ ਤੀਰਥਾਂ 'ਤੇ ਆਇਆ ਤੇ ਸਭੇ ਤੀਰਥਾਂ ਦੇ ਪੁਰਬ (ਕੁੰਭ ਤੇ ਸੂਰਜ, ਚੰਦ੍ਰ ਗ੍ਰਹਿਣ ਆਦਿ) ਫਿਰ ਕੇ ਦੇਖੇ। ੨. (ਬੜੇ ਲੋਕ) ਪਿਛਲੇ ਜੁਗਾਂ ਵਾਂਗ ਕਰਮ ਧਰਮ ਤਾਂ ਬੜੇ ਕਰਦੇ ਸਨ, ਪਰ ਪ੍ਰੇਮਾ-ਭਗਤੀ ਤੋਂ ਬਿਨਾਂ ਇਹ ਕਿਸੇ ਕੰਮ ਦੇ ਵੀ ਨਹੀਂ ਸਨ। ੩. ਭਾਉ (ਪ੍ਰੇਮ) ਤਾਂ ਬ੍ਰਹਮਾ ਨੇ ਸ਼ਾਇਦ ਲਿਖਿਆ ਹੀ ਨਹੀਂ, ਚਾਰੇ ਵੇਦ ਤੇ ਸਿੰਮ੍ਰਤੀਆਂ ਪੜ੍ਹ ਦੇਖੇ ਹਨ। (ਭਾਵੇਂ ਪੰਡਿਤ ਲੋਕ, ਬੜੀਆਂ ਹੇਕਾਂ ਲਾ ਕੇ, ਸੁਰਾਂ ਨਾਲ ਸਭ ਕੁਝ ਪੜ੍ਹਦੇ ਸਨ, ਪਰ ਸਭ ਮਾਇਆ ਦੇ ਪਿਆਰੇ ਸਨ, ਇਸ ਲਈ) ਪ੍ਰੇਮਾ-ਭਗਤੀ ਤੋਂ ਬਿਨਾਂ ਇਹ ਸਭ ਕਰਮ ਧਰਮ ਬੇਅਰਥ ਸਨ। ੪. ਸਾਰੀ ਦੁਨੀਆਂ ਦੇਖੀ, ਪਿਛਲੇ ਜੁਗਾਂ ਦੇ ਧਰਮਾਂ ਦੀ ਵੀ ਪੜਤਾਲ ਕੀਤੀ। ੫. ਪਰ ਕਲਜੁਗ ਵਿਚ ਤਾਂ ਬਹੁਤਾ ਦਿਖਾਵਾ ਹੈ, ਤੇ ਦੁਨੀਆਂ ਭਰਮਾਂ ਤੇ ਬਹੁਤੇ ਭੇਖਾਂ ਵਿਚ ਭੁੱਲੀ ਹੋਈ ਹੈ। ੬. ਭੇਖਾਂ ਨਾਲ ਪ੍ਰਭੂ ਦੀ ਪ੍ਰਾਪਤੀ ਨਹੀਂ ਹੁੰਦੀ, ਜਦ ਤਕ ਹਉਮੈ ਤੇ ਆਪਾ ਭਾਵ ਨੂੰ ਦੂਰ ਨਹੀਂ ਕੀਤਾ ਜਾਂਦਾ। (ਸਗੋਂ ਭੇਖ ਵੀ ਆਪਾ ਭਾਵ ਜਣਾਉਣ ਦੇ ਸਾਧਨ ਬਣੇ ਹੋਏ ਹਨ)। ੭. ਗੁਰਮੁਖ ਭਾਵੇਂ ਕਿਸੇ ਵਰਣ (ਜਾਤ, ਕੁਜਾਤ, ਉਚੀ ਨੀਵੀਂ) ਦਾ ਹੋਵੇ, ਨਿਵ ਕੇ ਚਲੇਗਾ, ਤੇ ਇਹੀ ਗੁਰਮੁਖ ਤੇ ਗੁਰਸਿੱਖ ਦੀ ਵੱਡੀ ਵਡਿਆਈ ਤੇ ਵਿਸ਼ੇਸ਼ਤਾ ਹੈ। ੮. (ਨਿਵ ਚਲਣ ਨਾਲ ਹੀ) ਪ੍ਰਭੂ ਦੇ ਦਰ 'ਤੇ ਕੀਤੀ ਕਮਾਈ ਸਫਲੀ ਮੰਨੀ ਜਾਏਗੀ॥ ੨੫॥

## ੨੬. ਉਸ ਸਮੇਂ ਦੇ ਹਾਲਾਤ ਦਾ ਵਰਣਨ

੧. ਜਤੀ ਸਤੀ ਚਿਰੁਜੀਵਣੇ ਸਾਧਿਕ ਸਿਧ ਨਾਥ ਗੁਰੁ ਚੇਲੇ।
੨. ਦੇਵੀ ਦੇਵ ਰਿਖੀਸੁਰਾ ਭੈਰਉ ਖੇਤ੍ਰਪਾਲਿ ਬਹੁ ਮੇਲੇ।
੩. ਗਣ ਗੰਧਰਬ ਅਪਸਰਾ ਕਿੰਨਰ ਜੱਖ ਚਲਿਤਿ ਬਹੁ ਖੇਲੇ।
੪. ਰਾਕਸਿ ਦਾਨੋ ਦੈਤ ਲਖਿ ਅੰਦਰਿ ਦੂਜਾ ਭਾਉ ਦੁਹੇਲੇ।
੫. ਹਉਮੈ ਅੰਦਰਿ ਸਭਿ ਕੋ ਡੂਬੇ ਗੁਰੂ ਸਣੇ ਬਹੁ ਚੇਲੇ।
੬. ਗੁਰਮੁਖਿ ਕੋਇ ਨ ਦਿਸਈ ਢੂੰਡੇ ਤੀਰਥਿ ਜਾੜ੍ਰੀ ਮੇਲੇ।
੭. ਡਿਠੇ ਹਿੰਦੂ ਤੁਰਕਿ ਸਭਿ ਪੀਰ ਪੈਕੰਬਰਿ ਕਉਮਿ ਕਤੇਲੇ।
੮. ਅੰਧੀ ਅੰਧੇ ਖੂਹੇ ਠੇਲੇ॥ ੨੬॥

ਪਦ ਅਰਥ - ਜਤੀ ਸਤੀ=ਜਤ ਤੇ ਸਤ ਰੱਖਣ ਵਾਲੇ। ਗਣ=ਦੇਵਤਿਆਂ ਦੇ ਸੇਵਕ (ਸ਼ਿਵ ਜੀ ਦੇ ਗਣ)।

ਅਰਥ - ੧. ਜਤੀ ਸਤੀ ਤੇ ਬਹੁਤਾ ਚਿਰ ਜੀਵਣ ਦੀਆਂ ਸਾਧਨਾਂ (ਮੇਹਨਤਾਂ) ਕਰਨ ਵਾਲੇ ਸਿੱਧ ਤੇ ਨਾਥ (ਮੁੰਦਰਾਂ ਵਾਲੇ) ਜੋ ਚੇਲਿਆਂ ਸਮੇਤ ਹਨ। ੨. ਦੇਵੀ, ਦੇਵਤੇ, ਰਿਖੀਸ਼ਰ, ਖੇਤਰਪਾਲ (ਭੈਰਉ ਆਦਿਕਾਂ) ਦੀਆਂ ਪੂਜਾ ਕਰਨ ਵਾਲੇ ਵੀ ਬਥੇਰੇ ਹਨ। ੩. ਗਣ, ਗੰਧਰਬ ਅਪੱਛਰਾਂ (ਇੰਦਰ ਦੇ ਰਾਗੀ ਤੇ ਸਾਜ ਵਜਾਉਣ ਵਾਲੇ ਤੇ ਨਾਚੀਆਂ) ਤੇ ਹੋਰ ਚਲਿਤਰਾਂ (ਜਾਦੂ ਭਰੇ ਖੇਲਾਂ) ਦੇ ਖੇਲਣ ਵਾਲੇ (ਤੇ ਇਨ੍ਹਾਂ ਨੂੰ ਮੰਨਣ ਵਾਲੇ) ਅਨੇਕਾਂ ਲੋਕ ਹਨ। ੪. ਰਾਖਸ਼ (ਅਸੁਰ ਸੁਭਾਵ ਵਾਲੇ) ਦਾਨਵ ਤੇ ਦੈਂਤਾਂ ਵਾਲੇ ਦੂਜੇ ਭਾਵ ਵਿਚ ਪਏ ਦੁੱਖੀ ਹੋ ਰਹੇ ਹਨ। ਦਾਨਵ ਦਨੂ ਦੇ ਪੁਤਰ ਤੇ ਦੈਂਤ ਦਿਤੀ ਦੇ ਪੁਤਰ ਸਨ, ਜੋ ਆਪਣੇ ਕ੍ਰੂਰ ਸੁਭਾਵਾਂ ਕਰਕੇ ਪ੍ਰਸਿੱਧ ਸਨ)। ਦੂਜੇ ਭਾਉ ਵਿਚ (ਪ੍ਰਭੂ ਨੂੰ ਭੁੱਲ ਕੇ, ਹੋਰ ਹੋਰ ਰਾਹਾਂ (ਮਨੌਤਾਂ) 'ਤੇ ਚਲ ਚਲ ਦੁੱਖੀ ਹੋ ਰਹੇ ਸਨ। ੫. (ਗੱਲ ਕੀ) ਸਭ ਹਉਮੈ (ਦੇ ਸਾਗਰ) ਵਿਚ ਡੁੱਬੇ ਪਏ ਸਨ ਕੀ ਗੁਰੂ ਤੇ ਕੀ ਚੇਲੇ। ੬. ਗੁਰਮੁਖ (ਪ੍ਰਭੂ ਦਾ ਸੱਚਾ ਸੇਵਕ) ਕੋਈ ਵੀ ਨਹੀਂ ਸੀ ਲੱਭਦਾ, ਸਭ ਤੀਰਥਾਂ ਦੀ ਤੇ ਯਾਤਰਾ ਕਰਨ ਵਾਲਿਆਂ ਦੀ ਪੜਚੋਲ ਕਰ ਕਰ ਦੇਖ ਲਿਆ ਹੈ। ੭. ਹਿੰਦੂ ਦੇਖੇ, ਤੁਰਕ ਵੀ ਦੇਖੇ, ਪੀਰ ਪੈਕੰਬਰ ਤੇ ਉਨ੍ਹਾਂ ਦੀਆਂ ਕੌਮਾਂ ਦੇ ਕਤੇਲੇ ਲੋਕ ਡਿੱਠੇ। ੮. (ਪਰ ਅਖੀਰ ਇਹੋ ਸਮਝ ਪਈ ਕਿ) ਅੰਨ੍ਹਿਆਂ ਨੇ ਅੰਨ੍ਹਿਆਂ ਨੂੰ ਅੱਗੇ ਹਨੇਰੇ ਖੂਹ ਵਿਚ ਰੇੜ੍ਹਿਆ ਹੋਇਆ ਹੈ॥ ੨੬॥

## ੨੭. ਸੂਰਜ ਰੂਪ ਗੁਰੂ ਨਾਨਕ ਦਾ ਪ੍ਰਗਟ ਹੋਣਾ

੧. ਸਤਿਗੁਰੁ ਨਾਨਕੁ ਪ੍ਰਗਟਿਆ ਮਿਟੀ ਧੁੰਧੁ ਜਗਿ ਚਾਨਣੁ ਹੋਆ।

੨. ਜਿਉ ਕਰਿ ਸੂਰਜੁ ਨਿਕਲਿਆ ਤਾਰੇ ਛਪਿ ਅੰਧੇਰੁ ਪਲੋਆ।
੩. ਸਿੰਘੁ ਬੁਕੇ ਮਿਰਗਾਵਲੀ ਭੰਨੀ ਜਾਇ ਨ ਧੀਰਿ ਧਰੋਆ।
੪. ਜਿਥੇ ਬਾਬਾ ਪੈਰੁ ਧਰਿ ਪੂਜਾ ਆਸਣੁ ਥਾਪਣਿ ਸੋਆ।
੫. ਸਿਧ ਆਸਣਿ ਸਭਿ ਜਗਤਿ ਦੇ ਨਾਨਕ ਆਦਿ ਮਤੇ ਜੇ ਕੋਆ।
੬. ਘਰਿ ਘਰਿ ਅੰਦਰਿ ਧਰਮਸਾਲ ਹੋਵੈ ਕੀਰਤਨੁ ਸਦਾ ਵਿਸੋਆ।
੭. ਬਾਬੇ ਤਾਰੇ ਚਾਰਿ ਚਕਿ ਨਉ ਖੰਡਿ ਪ੍ਰਿਥਮੀ ਸਚਾ ਢੋਆ।
੮. ਗੁਰਮੁਖਿ ਕਲਿ ਵਿਚਿ ਪਰਗਟੁ ਹੋਆ॥੨੭॥

ਪਦ ਅਰਥ - ਧੁੰਧੁ=ਅੰਧਕਾਰ। ਪਲੋਆ=ਦੌੜ ਗਿਆ। ਬੁਕੇ=ਭਬਕਾਰਿਆ। ਮਿਰਗਾਵਲੀ=ਹਰਨਾਂ ਦਾ ਦਲ। ਵਿਸੋਆ=ਵਿਸਾਖੀ ਦਾ ਪੁਰਬ। ਸਚਾ ਢੋਆ=ਸੱਚੀ ਸਿੱਖਿਆ (ਸੁਗਾਤ)। ਗੁਰਮੁਖਿ=ਵੱਡਾ, ਭਾਵ ਸ਼ਿਰੋਮਣੀ ਗੁਰੂ।

ਅਰਥ - ੧. (ਜਦ) ਗੁਰੂ ਨਾਨਕ ਦੇਵ ਜੀ ਪ੍ਰਗਟ ਹੋਏ (ਤਾਂ ਅਗਿਆਨਤਾ) ਦੀ ਧੁੰਧ, (ਹਨੇਰਾ) ਮਿਟ ਕੇ, ਜਗ ਵਿਚ ਚਾਨਣ ਹੋ ਗਿਆ। ੨. (ਕਿਵੇਂ ?) ਜਿਵੇਂ ਸੂਰਜ ਦੇ ਨਿਕਲਣ ਨਾਲ; ਤਾਰੇ ਲੁਕ ਜਾਂਦੇ ਤੇ ਹਨੇਰਾ ਦੂਰ ਹੋ ਜਾਂਦਾ ਹੈ। ੩. (ਜਿਵੇਂ) ਸ਼ੇਰ ਦੇ ਗਰਜਣ ਨਾਲ ਹਰਨਾਂ ਦੀਆਂ ਡਾਰਾਂ ਨੂੰ (ਡਰ ਨਾਲ) ਭਾਜੜ ਪੈਂਦੀ ਹੈ, ਤੇ ਉਹ ਦੌੜਦੀਆਂ ਹੋਈਆਂ ਠਹਿਰਨ ਦਾ ਹੌਸਲਾ ਨਹੀਂ ਕਰਦੀਆਂ। ੪. ਜਿਥੇ ਵੀ ਬਾਬੇ (ਗੁਰੂ ਨਾਨਕ) ਨੇ ਪੈਰ ਰੱਖਿਆ (ਸਿੱਖਿਆ ਦਿੱਤੀ) ਉਥੇ ਹੀ ਉਸਦਾ ਆਸਣ (ਮਾਨਤਾ ਦੀ ਥਾਂ, ਗੱਦੀ) ਬਣਦਾ ਜਾਂਦਾ ਹੈ। ੫. ਜਗਤ ਦੇ ਜਿਹੜੇ ਵੀ ਕੋਈ ਪ੍ਰਸਿੱਧ ਅਸਥਾਨ ਹਨ, ਉਹ ਨਾਨਕ ਮਤੇ ਦੇ ਨਾਮ ਨਾਲ ਪ੍ਰਸਿੱਧ ਹੋਏ। (ਭਾਵ ਜਿਵੇਂ ਗੋਰਖ ਮਤਾ, ਨਾਨਕ ਮਤਾ ਬਣ ਗਿਆ)। ੬. ਇਉਂ ਘਰ ਘਰ ਵਿਚ ਗੁਰੂ ਦਾ ਅਸਥਾਨ ਧਰਮਸਾਲਾਂ ਬਣੀਆਂ, ਜਿਥੇ ਕੀਰਤਨ ਹੋਣ ਲੱਗਾ, ਮਾਨੋ ਵੈਸਾਖੀ ਦੇ ਪੁਰਬ ਲੱਗ ਗਏ। ੭. ਬਾਬੇ ਨੇ ਚਹੁੰ ਕੁੰਟਾਂ ਨੂੰ ਤਾਰ ਦਿੱਤਾ, ਨੌਂ ਖੰਡਾਂ ਵਿਚ ਪ੍ਰਿਥਵੀ ਤੇ ਸੱਚੇ (ਪ੍ਰਭੂ ਦਾ) ਮੇਲ ਹੋ ਗਿਆ। ੮. ਕਲਜੁਗ ਵਿਚ ਸ਼ਿਰੋਮਣੀ ਗੁਰੂ ਨਾਨਕ ਪ੍ਰਗਟ ਹੋ ਗਿਆ॥੨੭॥

## ੨੮. ਬਾਬੇ ਨੇ ਸੁਮੇਰ ਪਰਬਤ 'ਤੇ ਪਹੁੰਚਣਾ

੧. ਬਾਬੇ ਡਿਠੀ ਪਿਰਥਮੀ ਨਵੈ ਖੰਡਿ ਜਿਥੈ ਤਕਿ ਆਹੀ।
੨. ਫਿਰਿ ਜਾਇ ਚੜ੍ਹਿਆ ਸੁਮੇਰ ਪਰਿ ਸਿਧਿ ਮੰਡਲੀ ਦ੍ਰਿਸਟੀ ਆਈ।
੩. ਚਉਰਾਸੀਹ ਸਿਧਿ ਗੋਰਖਾਦਿ ਮਨ ਅੰਦਰਿ ਗਿਣਤੀ ਵਰਤਾਈ।
੪. ਸਿਧਿ ਪੁਛਣਿ ਸੁਣਿ ਬਾਲਿਆ! ਕਉਣੁ ਸਕਤਿ ਤੁਹਿ ਏਥੇ ਲਿਆਈ।
੫. ਹਉ ਜਪਿਆ ਪਰਮੇਸਰੋ ਭਾਉ ਭਗਤਿ ਸੰਗਿ ਤਾੜੀ ਲਾਈ।

੬. ਆਖਨਿ ਸਿਧਿ ਸੁਣਿ ਬਾਲਿਆ ! ਅਪਨਾ ਨਾਉ ਤੁਮ ਦੇਹੁ ਬਤਾਈ।
੭. ਬਾਬਾ ਆਖੇ ਨਾਥ ਜੀ! ਨਾਨਕ ਨਾਮ ਜਪੇ ਗਤਿ ਪਾਈ।
੮. ਨੀਚੁ ਕਹਾਇ ਊਚ ਘਰਿ ਆਈ॥ ੨੮॥

ਪਦ ਅਰਥ - ਗਿਣਤੀ=ਸੰਸਾ, ਸੋਚ। ਬਾਲਿਆ=ਹੇ ਛੋਟੀ ਉਮਰ ਦੇ ਬਾਲੇ।

ਅਰਥ ੧. ਸਤਿਗੁਰੂ ਨਾਨਕ ਜੀ ਨੇ ਨੌਂ ਖੰਡ ਤੇ ਸਾਰੀ ਧਰਤੀ ਫਿਰ ਕੇ ਦੇਖੀ। ੨. ਫੇਰ (ਉਹ) ਸੁਮੇਰ ਪਰਬਤ 'ਤੇ ਜਾ ਚੜ੍ਹੇ। (ਜਿਥੇ ਉਨਾਂ ਨੂੰ) ਸਿੱਧ ਮੰਡਲੀ ਨਜ਼ਰ ਆਈ। ੩. ਗੋਰਖ ਆਦਿ (ਜੋ ਮੁਖੀ) ਸਿੱਧ ਚੁਰਾਸੀ ਦੀ ਗਿਣਤੀ ਵਿਚ ਸਨ, ਉਨਾਂ ਦੇ ਮਨ ਵਿਚ ਫੁਰਨਾ ਫੁਰਿਆ ਕਿ ਇਹ ਏਥੇ ਕਿਸ ਸ਼ਕਤੀ ਨਾਲ ਆਣ ਪਹੁੰਚਾ ਹੈ। ੪. ਸਿੱਧਾਂ ਪੁੱਛਿਆ- 'ਸੁਣ ਬਾਲਿਆ! ਤੂੰ ਸਾਨੂੰ ਦੱਸ ਕਿ ਏਥੇ (ਏਨੀ ਉਚੀ ਤੇ ਡੂੰਘੀਆਂ ਖੱਡਾਂ ਵਾਲੀ ਥਾਂ 'ਤੇ ਤੂੰ) ਕਿਸ ਤਾਕਤ ਨਾਲ ਆਇਆ ਹੈਂ ?' ੫. (ਗੁਰੂ ਜੀ ਨੇ ਕਿਹਾ) 'ਮੈਂ ਪਰਮੇਸ਼ਰ ਜਪਿਆ ਹੈ, ਤੇ ਪ੍ਰੇਮਾ-ਭਗਤੀ ਵਾਲੀ ਸਮਾਧੀ (ਤਪਸਿਆ ਕੀਤੀ) ਲਾਈ ਹੈ।' ੬. ਸਿੱਧਾਂ ਕਿਹਾ, 'ਬਾਲਕਿਆ ! ਤੂੰ ਸਾਨੂੰ ਆਪਣਾ ਨਾਮ ਤਾਂ ਦੱਸ, ੭. ਬਾਬੇ ਨੇ ਕਿਹਾ , ਨਾਥ ਜੀ ! ਮੇਰਾ ਨਾਮ ਨਾਨਕ ਹੈ (ਤੇ ਮੈਂ ਪ੍ਰਭੂ ਦਾ) ਨਾਮ ਜਪ ਕੇ ਸ਼ਕਤੀ ਪ੍ਰਾਪਤ ਕੀਤੀ ਹੈ। ੮. ਨਿਮ੍ਰਤਾ ਵਿਚ ਰਹਿ ਕੇ ਹੀ ਉੱਚੀ ਵਡਿਆਈ ਪਾਈ ਦੀ ਹੈ, (ਭਾਵ ਉੱਚੇ ਦਰਜੇ 'ਤੇ ਪੁਜੀਦਾ ਹੈ)॥ ੨੮॥

## ੨੯. ਬਾਬੇ ਦੇ ਸਿੱਧਾਂ ਨਾਲ ਸਵਾਲ-ਜਵਾਬ

੧. ਫਿਰਿ ਪੁਛਣਿ ਸਿਧ ਨਾਨਕਾ ਮਾਤ ਲੋਕ ਵਿਚਿ ਕਿਆ ਵਰਤਾਰਾ?
੨. ਸਭ ਸਿਧੀ ਇਹ ਬੁਝਿਆ ਕਲਿ ਤਾਰਣਿ ਨਾਨਕ ਅਵਤਾਰਾ।
੩. ਬਾਬੇ ਆਖਿਆ ਨਾਥ ਜੀ! ਸਚੁ ਚੰਦ੍ਰਮਾ ਕੂੜੁ ਅੰਧਾਰਾ।
੪. ਕੂੜੁ ਅਮਾਵਸਿ ਵਰਤਿਆ ਹਉ ਭਾਲਣਿ ਚੜ੍ਹਿਆ ਸੰਸਾਰਾ।
੫. ਪਾਪਿ ਗਿਰਾਸੀ ਪਿਰਥਮੀ ਧਉਲੁ ਖੜਾ ਧਰਿ ਹੇਠ ਪੁਕਾਰਾ।
੬. ਸਿਧ ਛਪਿ ਬੈਠੇ ਪਰਬਤੀ ਕਉਣੁ ਜਗਤਿ ਕਉ ਪਾਰਿ ਉਤਾਰਾ।
੭. ਜੋਗੀ ਗਿਆਨ ਵਿਹੂਣਿਆ ਨਿਸਦਿਨਿ ਅੰਗਿ ਲਗਾਇਨਿ ਛਾਰਾ।
੮. ਬਾਝੁ ਗੁਰੂ ਡੁਬਾ ਜਗੁ ਸਾਰਾ॥ ੨੯॥

ਪਦ ਅਰਥ - ਵਰਤਾਰਾ=ਵਰਤੋਂ-ਵਿਹਾਰ। ਨਿਸਦਿਨਿ=ਰਾਤ ਦਿਨ। ਛਾਰਾ=ਸੁਆਹ। ਗਿਰਾਸੀ=ਫੜੀ, ਮੂੰਹ ਵਿਚ ਪਾਈ ਹੋਈ।

ਅਰਥ - ੧. (ਗੁਰੂ ਜੀ ਦਾ ਪਿਛਲੀ ਪਉੜੀ ਵਾਲਾ ਜਵਾਬ ਸੁਣ) ਸਿੱਧਾਂ ਫੇਰ ਪੁੱਛਿਆ, 'ਨਾਨਕ ਜੀ, ਮਾਤ ਲੋਕ (ਭਾਰਤ ਖੰਡ) ਵਿਚ ਕੀ ਵਰਤ ਵਰਤਾਰਾ (ਹੋ ਰਿਹਾ) ਹੈ। ੨. (ਪਰ ਗੁਰੂ ਜੀ ਦੇ ਏਨੀ

ਉੱਚੀ ਤੇ ਰਾਹ-ਖਹਿੜੇ ਦੀ ਉੱਕਾ ਹੀ ਅਣਹੋਂਦ ਵਾਲੀ ਥਾਂ 'ਤੇ ਪੁੱਜਣ ਤੋਂ) ਸਿੱਧਾਂ ਨੂੰ ਮਨ ਵਿਚ ਗੱਲ ਜਚ ਗਈ ਕਿ (ਇਹ) ਨਾਨਕ ਕਲਜੁਗ ਦੇ ਤਾਰਨ ਵਾਲਾ ਅਵਤਾਰ ਹੈ। ੩. (ਸੋਚਾਂ ਵਿਚ ਪਏ ਸਿੱਧਾਂ ਨੂੰ) ਗੁਰੂ ਜੀ ਨੇ ਜਵਾਬ ਦਿੱਤਾ, 'ਹੇ ਨਾਥ ਜੀ ! ਸੱਚ ਤਾਂ ਚੰਦ੍ਰਮਾਂ ਹੈ ਤੇ ਕੂੜ (ਨਿਰਾ) ਹਨੇਰਾ ਹੈ। ੪. (ਧਰਤੀ 'ਤੇ ਤਾਂ) ਕੂੜ ਦਾ ਹਨੇਰਾ ਹੀ ਵਰਤ ਰਿਹਾ ਹੈ। ਮੈਂ ਇਸ ਹਨੇਰੇ ਸੰਸਾਰ ਵਿਚ (ਸੱਚ ਦੀ) ਭਾਲ ਲਈ ਚੜ੍ਹਿਆ ਹਾਂ। ੫. ਪਾਪ ਨੇ ਧਰਤੀ ਗ੍ਰਸੀ ਹੋਈ ਹੈ ਤੇ ਧੌਲ (ਧਰਮ) ਧਰਤੀ ਦੇ ਹੇਠ ਖੜੋਤਾ ਪੁਕਾਰਾਂ ਕਰ ਰਿਹਾ ਹੈ (ਕਿ ਹੇ ਪ੍ਰਭੂ! ਮੈਨੂੰ ਬਚਾ ਲਓ)। ੬. ਸਿੱਧ ਤਾਂ ਪਹਾੜਾਂ ਵਿਚ ਆਣ ਲੁਕੇ ਹਨ। (ਜੋ ਕੁਝ ਸ਼ਕਤੀ ਰੱਖਦੇ ਸਨ) ਤੇ (ਡੁੱਬ ਰਹੇ) ਜਗਤ ਨੂੰ ਪਾਰ ਕੌਣ ਕਰੇ ? ੭. ਜੋਗੀ ਲੋਕ ਅਗਿਆਨੀਆਂ ਵਾਂਗ ਕੇਵਲ ਰਾਤ ਦਿਨੇ ਸਰੀਰ 'ਤੇ ਸਵਾਹ ਮਲ ਛੱਡਣ ਨੂੰ ਹੀ ਸਭ ਕੁਝ ਸਮਝ ਰਹੇ ਹਨ। ੮. (ਭਾਈ ਸਿੱਧੋ! ਇਸ ਸਮੇਂ) ਗੁਰੂ ਤੋਂ ਬਿਨਾਂ ਡੁੱਬ ਰਹੇ ਜਗਤ ਨੂੰ ਕੌਣ ਪਾਰ ਲਾਏ, (ਭਾਵ ਗੁਰੂ ਉਪਦੇਸ਼ ਬਿਨਾਂ ਜਗ ਡੁੱਬ ਰਿਹਾ ਹੈ)॥ ੨੯॥

## ੩੦. ਜਗਤ ਵਿਚ ਵਰਤ ਰਹੇ ਹਨੇਰ ਦਾ ਵਰਣਨ

੧. ਕਲਿ ਆਈ ਕੁਤੇ ਮੁਹੀ ਖਾਜੁ ਹੋਇਆ ਮੁਰਦਾਰ ਗੁਸਾਈ।
੨. ਰਾਜੇ ਪਾਪੁ ਕਮਾਂਵਦੇ ਉਲਟੀ ਵਾੜ ਖੇਤ ਕਉ ਖਾਈ।
੩. ਪਰਜਾ ਅੰਧੀ ਗਿਆਨ ਬਿਨੁ ਕੂੜ ਕੁਸਤੁ ਮੁਖਹੁ ਆਲਾਈ।
੪. ਚੇਲੇ ਸਾਜ ਵਜਾਇਦੇ ਨਚਨਿ ਗੁਰੂ ਬਹੁਤੁ ਬਿਧਿ ਭਾਈ।
੫. ਸੇਵਕ ਬੈਠਨਿ ਘਰਾਂ ਵਿਚਿ ਗੁਰਿ ਉਠਿ ਘਰੀਂ ਤਿਨਾੜੇ ਜਾਈ।
੬. ਕਾਜੀ ਹੋਏ ਰਿਸਵਤੀ ਵਢੀ ਲੈ ਕੈ ਹਕੁ ਗਵਾਈ।
੭. ਇਸਤ੍ਰੀ ਪੁਰਖੈ ਦਾਮਿ ਹਿਤੁ ਭਾਵੈ ਆਇ ਕਿਥਾਊਂ ਜਾਈ।
੮. ਵਰਤਿਆ ਪਾਪ ਸਭਸਿ ਜਗਿ ਮਾਂਹੀ॥ ੩੦॥

ਪਦ ਅਰਥ - ਕਲਿ=ਕਲਜੁਗ। ਕੁਤੇ ਮੁਹੀ=ਕੁੱਤੇ ਦੀ ਆਦਤ ਵਾਂਗ। ਕਾਜ਼ੀ=ਉਸ ਸਮੇਂ ਦੇ ਨਿਆਂਕਾਰ। ਦਾਮਿ ਹਿਤੁ=ਪੈਸੇ ਦੇ ਪਿਆਰ ਲਈ।

ਅਰਥ - ੧. ਕਲਜੁਗ ਦੀ ਲੁਕਾਈ ਕੁੱਤੇ ਮੁਹੀ (ਹਰ ਪਾਸੇ ਮੂੰਹ ਮਾਰਨ ਵਾਲੀ) ਹੋ ਗਈ ਹੈ, ਤੇ ਖਾਜ (ਖਾਣ ਪੀਣ) ਮੁਰਦਾਰ (ਝੂਠ ਤੇ ਖੋਹਾ ਮੋਹੀ ਦੀ ਕਮਾਈ) ਖਾਣਾ ਹੋ ਗਿਆ ਹੈ। ੨. ਰਾਜੇ ਅਨਿਆਂ ਕਰ ਰਹੇ ਹਨ, (ਉਨਾਂ ਦਾ ਕੰਮ ਸੀ ਪਰਜਾ ਦੀ ਰਾਖੀ ਕਰਨੀ ਪਰ ਉਹ) ਉਲਟਾ ਪਰਜਾ ਨੂੰ ਹੀ ਦੁੱਖ ਦੇ ਰਹੇ ਹਨ। ੩. ਪਰਜਾ ਵੀ ਅੰਨ੍ਹੀ, ਗਿਆਨ ਤੋਂ ਖਾਲੀ ਹੈ, ਮੂੰਹ ਵਿਚੋਂ ਕੂੜ (ਝੂਠ ਤੇ ਅਸਤਿ) ਬੋਲੀ ਜਾ ਰਹੀ ਹੈ। ੪. ਚੇਲੇ ਸਾਜ ਵਜਾ ਰਹੇ ਹਨ ਤੇ ਗੁਰੂ ਬਹੁਤ ਤਰ੍ਹਾਂ ਨਾਲ ਨਾਚ ਨੱਚ ਰਹੇ ਹਨ (ਮਾਇਆ ਪ੍ਰਾਪਤ ਕਰਨ ਲਈ)। ੫. ਸੇਵਕ ਤਾਂ ਘਰੀਂ ਬੈਠੇ ਹਨ ਪਰ ਗੁਰੂ ਆਪ ਚੱਲ ਕੇ ਉਨ੍ਹਾਂ ਦੇ ਘਰੀਂ ਜਾਂਦੇ

ਹਨ। ੬. ਕਾਜ਼ੀ (ਉਸ ਸਮੇਂ ਦੇ ਨਿਆਂਕਾਰ) ਵੱਢੀਆਂ ਲੈ ਕੇ ਹੱਕ (ਸੱਚ) ਨੂੰ ਖਤਮ ਕਰ ਰਹੇ ਹਨ। ੭. (ਇਥੋਂ ਤਕ ਸਮਾਜ ਨਿੱਘਰ ਚੁੱਕਾ ਹੈ ਕਿ) ਇਸਤ੍ਰੀ ਤੇ ਪੁਰਸ਼ ਦਾ ਸੰਬੰਧ ਕੇਵਲ ਪੈਸੇ ਦਾ ਹੀ ਰਹਿ ਗਿਆ ਹੈ, ਭਾਵੇਂ ਕੋਈ ਕਿਤੇ ਚਲਾ ਜਾਵੇ, ਭਾਵੇਂ ਆ ਜਾਏ। ੮. (ਇਸ ਤਰ੍ਹਾਂ ਦਾ ਭਿਆਨਕ) ਪਾਪ ਸਾਰੇ ਜਗਤ ਵਿਚ ਵਰਤ ਰਿਹਾ ਹੈ॥ ੩੦॥

## ੩੧. *ਸਿੱਧਾਂ ਵੱਲੋਂ ਗੁਰੂ ਜੀ ਦੀ ਪ੍ਰੀਖਿਆ*

**੧. ਸਿਧੀ ਮਨੇ ਬੀਚਾਰਿਆ ਕਿਵੈ ਦਰਸਨੁ ਏ ਲੇਵੈ ਬਾਲਾ।**
**੨. ਐਸਾ ਜੋਗੀ ਕਲੀ ਮਹਿ ਹਮਰੇ ਪੰਥੁ ਕਰੇ ਉਜਿਆਲਾ।**
**੩. ਖਪਰੁ ਦਿਤਾ ਨਾਥ ਜੀ ਪਾਣੀ ਭਰਿ ਲੈਵਣਿ ਉਠਿ ਚਾਲਾ।**
**੪. ਬਾਬਾ ਆਇਆ ਪਾਣੀਐ ਡਿਠੇ ਰਤਨ ਜਵਾਹਰ ਲਾਲਾ।**
**੫. ਸਤਿਗੁਰ ਅਗਮ ਅਗਾਧਿ ਪੁਰਖੁ ਕੇਹੜਾ ਝਲੇ ਗੁਰੂ ਦੀ ਝਾਲਾ।**
**੬. ਫਿਰਿ ਆਇਆ ਗੁਰ ਨਾਥ ਜੀ ਪਾਣੀ ਠਉੜ ਨਹੀ ਉਸਿ ਤਾਲਾ।**
**੭. ਸਬਦਿ ਜਿਤੀ ਸਿਧਿ ਮੰਡਲੀ ਕੀਤੋਸੁ ਅਪਣਾ ਪੰਥੁ ਨਿਰਾਲਾ।**
**੮. ਕਲਿਜੁਗਿ ਨਾਨਕ ਨਾਮੁ ਸੁਖਾਲਾ॥ ੩੧॥**

*ਪਦ ਅਰਥ* - ਦਰਸਨੁ=(ਜੋਗੀਆਂ ਦਾ) ਭੇਖ। ਖੱਪਰ= ਚਿੱਪੀ। ਅਗਮ ਅਗਾਧਿ=ਗੰਮਤਾ ਰਹਿਤ, ਸਮਝ ਤੋਂ ਪਰੇ। ਉਜਿਆਲਾ=ਰੌਸ਼ਨ।

*ਅਰਥ* - ੧ ਸਿੱਧਾਂ ਨੇ ਮਨ ਵਿਚ ਵਿਚਾਰਿਆ ਕਿ ਕਿਸੇ ਤਰ੍ਹਾਂ ਇਹ ਬਾਲਾ (ਗੁਰੂ ਨਾਨਕ) ਸਾਡਾ ਜੋਗ ਮੱਤ ਧਾਰਨ ਕਰ ਲਵੇ, (ਤਾਂ ਠੀਕ ਹੈ)। ੨. ਇਹੋ ਜੇਹਾ ਜੋਗੀ ਕਲਜੁਗ ਵਿਚ ਸਾਡੇ ਜੋਗ ਮੱਤ ਨੂੰ ਹੋਰ ਚਮਕਾਏਗਾ। ੩. (ਇਹ ਵਿਚਾਰ ਕੇ) ਜੋਗੀਆਂ ਨੇ ਗੁਰੂ ਜੀ ਨੂੰ ਪਾਣੀ ਲਿਆਉਣ ਲਈ ਚਿੱਪੀ ਦਿੱਤੀ। ੪. ਬਾਬਾ ਪਾਣੀ ਲੈਣ ਚਲਾ ਗਿਆ। (ਜੋਗੀਆਂ ਨੇ ਪਾਣੀ ਦੀ ਥਾਂ) ਉਥੇ ਰਤਨ, ਲਾਲ, ਜਵਾਹਰ ਖਿਲਾਰ ਦਿੱਤੇ। (ਗੁਰੂ ਨਾਨਕ ਜੀ ਇਹ ਵੇਖ ਵਾਪਸ ਪਰਤ ਆਏ।) ੫. ਸਤਿਗੁਰੂ ਅਗਮ ਅਗਾਧ ਪੁਰਖ (ਨੂੰ ਭਲਾ ਕੌਣ ਭਰਮਾ ਸਕਦਾ ਸੀ) ਐਸੇ (ਪਰਮ ਪੁਰਖ ਗੁਰੂ ਨਾਨਕ) ਦੀ ਝਾਲ ਨੂੰ ਕੌਣ ਝੱਲੇ। ੬. ਮੁੜ ਕੇ ਆਉਂਦੇ ਹੀ ਗੁਰੂ ਜੀ ਨੇ ਕਿਹਾ, 'ਨਾਥ ਜੀ! ਉਥੇ ਤਲਾ ਵਿਚ ਪਾਣੀ ਨਹੀਂ ਹੈ। (ਸਿੱਧਾਂ ਪੁੱਛਿਆ-ਉਥੇ ਕੀ ਸੀ? ਗੁਰਾਂ ਕਿਹਾ, 'ਹੋਰ ਕਿਸੇ ਚੀਜ਼ ਵੱਲ ਅਸਾਂ ਡਿੱਠਾ ਹੀ ਨਹੀਂ')। ੭. ਇਉਂ ਗੁਰੂ ਨਾਨਕ ਦੇਵ ਜੀ ਨੇ ਸ਼ਬਦ ਦੀ ਬਰਕਤ ਨਾਲ ਸਾਰੀ ਸਿੱਧ ਮੰਡਲੀ ਨੂੰ ਨਿਰੁੱਤਰ ਕਰਕੇ, ਜਿੱਤ ਲਿਆ। ੮. ਕਲਜੁਗ ਵਿਚ ਤਾਂ ਕੇਵਲ (ਗੁਰੂ ਨਾਨਕ ਦੇਵ ਜੀ ਨੇ) ਦੱਸਿਆ (ਕਿ ਕੇਵਲ ਪ੍ਰਭੂ ਦਾ) ਨਾਮ ਹੀ ਸੁਖਾਂ ਨੂੰ ਦੇਣ ਵਾਲਾ ਹੈ, (ਹੋਰ ਐਸੀ ਕੋਈ ਵਸਤੂ ਨਹੀਂ)॥ ੩੧॥

# ੩੨. ਗੁਰੂ ਜੀ ਦੀ ਮੱਕੇ ਦੀ ਯਾਤਰਾ

੧. ਬਾਬਾ ਫਿਰਿ ਮੱਕੇ ਗਇਆ ਨੀਲ ਬਸਤ੍ਰ ਧਾਰੇ ਬਨਵਾਰੀ।
੨. ਆਸਾ ਹਥਿ ਕਿਤਾਬ ਕਛਿ ਕੂਜਾ ਬਾਂਗ ਮੁਸੱਲਾ ਧਾਰੀ।
੩. ਬੈਠਾ ਜਾਇ ਮਸੀਤ ਵਿਚਿ ਜਿਥੈ ਹਾਜੀ ਹਜਿ ਗੁਜਾਰੀ।
੪. ਜਾ ਬਾਬਾ ਸੁਤਾ ਰਾਤਿ ਨੋ ਵਲਿ ਮਹਰਾਬੇ ਪਾਇ ਪਸਾਰੀ।
੫. ਜੀਵਣਿ ਮਾਰੀ ਲਤਿ ਦੀ ਕੇਹੜਾ ਸੁਤਾ ਕੁਫਰ ਕੁਫਾਰੀ?
੬. ਲਤਾਂ ਵਲਿ ਖੁਦਾਇ ਦੇ ਕਿਉ ਕਰਿ ਪਇਆ ਹੋਇ ਬਜਿਗਾਰੀ।
੭. ਟੰਗੋਂ ਪਕੜਿ ਘਸੀਟਿਆ ਫਿਰਿਆ ਮੱਕਾ ਕਲਾ ਦਿਖਾਰੀ।
੮. ਹੋਇ ਹੈਰਾਨੁ ਕਰੇਨਿ ਜੁਹਾਰੀ॥ ੩੨ ॥

*ਪਦ ਅਰਥ* - ਬਨਵਾਰੀ=ਹਰੀ ਰੂਪ ਸਤਿਗੁਰੂ। ਕੂਜਾ= ਲੋਟਾ। ਮਹਰਾਬੇ=ਮੱਕੇ ਦੀ ਉਹ ਥਾਂ, ਜਿਧਰ ਸਾਰੇ ਸਿਜਦਾ ਕਰਦੇ ਹਨ। ਕੁਫਰ ਕੁਫਾਰੀ=ਖੁਦਾ ਨੂੰ ਨਾ ਮੰਨਣ ਵਾਲਾ, ਨਾਸ਼ੁਕਰਾ। ਬਜਿਗਾਰੀ=ਪਾਪੀ ਗੁਨਾਹੀ। ਜੁਹਾਰੀ=ਨਮਸਕਾਰਾਂ।

*ਅਰਥ* - ੧ ਬਾਬਾ ਫੇਰ (ਸਿੱਧਾਂ ਨੂੰ ਜਿੱਤ ਕੇ) ਮੱਕੇ (ਮੁਸਲਮਾਨਾਂ ਦੇ ਸਭ ਤੋਂ ਵੱਡੇ ਧਰਮ ਮੰਦਰ ਵੱਲ ਮੁਸਲਮਾਨੀ ਭੇਖ ਬਣਾ ਕੇ) ਗਿਆ। ੨. ਹੱਥ ਵਿਚ ਆਸਾ, ਕੱਛ ਵਿਚ ਕਿਤਾਬ, ਲੋਟਾ ਅਤੇ ਥੱਲੇ ਵਿਛਾ ਕੇ ਨਿਮਾਜ਼ ਪੜ੍ਹਨ ਵਾਲੀ ਫੂੜੀ ਲੈ ਲਈ। ੩. (ਮੱਕੇ ਵਿਚ ਪਹੁੰਚ ਕੇ) ਮਸੀਤ ਵਿਚ ਜਾ ਬੈਠੇ, (ਜਿਥੇ ਹੋਰ) ਹਾਜੀ ਹੱਜ ਗੁਜ਼ਾਰ ਰਹੇ (ਭਾਵ ਸਿਜਦੇ ਕਰ ਰਹੇ) ਸਨ। ੪. ਜਾਂ ਰਾਤ ਪਈ, ਤਾਂ ਸਤਿਗੁਰੂ ਜੀ ਮੱਕੇ (ਦੇ ਮਹਿਰਾਬੇ) ਵੱਲ ਲੱਤਾਂ ਕਰਕੇ ਸੌਂ ਗਏ। ੫. ਜੀਵਣ (ਨਾਮੇ ਮੁੱਲਾਂ ਨੇ ਦੇਖਿਆ, ਤਾਂ ਵੱਟ ਕੇ, ਭਾਵ ਕੱਸ ਕੇ) ਲੱਤ ਮਾਰੀ (ਤੇ ਕਿਹਾ), ਕਿਹੜਾ ਖੁਦਾ ਤੋਂ ਮੁਨਕਰ ਨਾਸ਼ੁਕਰਾ ਸੌਂ ਰਿਹਾ ਹੈ। ੬. (ਇਸ ਨੂੰ ਪਤਾ ਨਹੀਂ ਕਿ) ਲੱਤਾਂ ਖੁਦਾ ਵਾਲੇ ਪਾਸੇ ਕਰਕੇ (ਕਿਡੇ) ਗੁਨਾਹਗਾਰਾਂ (ਪਾਪੀਆਂ) ਵਾਂਗ ਪਿਆ ਹੋਇਆ ਹੈ। ੭. ਉਸ ਨੂੰ ਗੁੱਸਾ ਆਇਆ, ਦੇਰ ਨਾ ਲਾਈ (ਗੁਰੂ ਜੀ ਨੂੰ) ਲੱਤੋਂ ਫੜ ਘਸੀਟ ਕੇ ਲੱਤਾਂ ਨੂੰ ਦੂਜੇ ਪਾਸੇ ਕਰ ਦਿੱਤਾ (ਪਰ) ਬਾਬੇ ਨੇ ਇਸ ਸਮੇਂ ਐਸੀ ਕਰਾਮਾਤ ਦਿਖਾਈ ਕਿ (ਜਿਧਰ ਲੱਤਾਂ ਕੀਤੀਆਂ) ਮੱਕਾ ਉਧਰ ਹੀ ਫਿਰ ਗਿਆ। (ਕਹਿੰਦੇ ਹਨ ਕਿ ਉਸ ਨੇ ਹੈਰਾਨੀ ਨਾਲ ਲੱਤਾਂ ਨੂੰ ਦੂਜੇ ਪਾਸ਼ੇ ਕੀਤਾ ਤਾਂ ਮੱਕਾ ਫਿਰ ਓਧਰ ਹੀ ਫਿਰ ਗਿਆ। ਬਾਬੇ ਦੀਆਂ ਅੱਖਾਂ ਖੁਲ੍ਹੀਆਂ ਸਨ ਤੇ ਉਹ ਜੀਵਣ ਹਾਜੀ ਦੇ ਇਸ ਵਿਹਾਰ ਨੂੰ ਵੇਖ ਰਹੇ ਸਨ)। ਜੀਵਣ ਹੈਰਾਨ ਹੋ ਕੇ, (ਲੱਤਾਂ ਛੱਡ) ਪਿੱਛੇ ਹਟ ਗਿਆ। ੮. (ਜਿਵੇਂ ਜਿਵੇਂ ਇਸ ਗੱਲ ਦਾ ਪਤਾ ਲੱਗਾ, ਸਭ) ਬਾਬੇ ਨੂੰ ਸਿਜਦੇ ਤੇ ਨਮਸਕਾਰਾਂ ਕਰਨ ਲੱਗੇ॥ ੩੨ ॥

## ੩੩. ਕਾਜੀਆਂ ਮੁੱਲਾਂ ਨੇ ਗੁਰੂ ਜੀ ਨਾਲ ਬਹਿਸ ਕਰਨੀ

੧. ਪੁਛਨਿ ਗਲ ਈਮਾਨ ਦੀ ਕਾਜੀ ਮੁਲਾਂ ਇਕਠੇ ਹੋਈ।
੨. ਵਡਾ ਸਾਂਗ ਵਰਤਾਇਆ ਲਖਿ ਨ ਸਕੈ ਕੁਦਰਤਿ ਕੋਈ।
੩. ਪੁਛਨਿ ਫੋਲਿ ਕਿਤਾਬ ਨੋ ਹਿੰਦੂ ਵਡਾ ਕਿ ਮੁਸਲਮਾਨੋਈ?
੪. ਬਾਬਾ ਆਖੇ ਹਾਜੀਆ ਸੁਭਿ ਅਮਲਾ ਬਾਝਹੁ ਦੋਨੋ ਰੋਈ।
੫. ਹਿੰਦੂ ਮੁਸਲਮਾਨ ਦੁਇ ਦਰਗਹ ਅੰਦਰਿ ਲਹਨਿ ਨ ਢੋਈ।
੬. ਕਚਾ ਰੰਗੁ ਕੁਸੰਭ ਦਾ ਪਾਣੀ ਧੋਤੈ ਥਿਰੁ ਨ ਰਹੋਈ।
੭. ਕਰਨਿ ਬਖੀਲੀ ਆਪਿ ਵਿਚਿ ਰਾਮ ਰਹੀਮ ਇਕ ਥਾਇ ਖਲੋਈ।
੮. ਰਾਹਿ ਸੈਤਾਨੀ ਦੁਨੀਆ ਗੋਈ॥ ੩੩॥

ਪਦ ਅਰਥ - ਈਮਾਨ=ਧਰਮ। ਸਾਂਗ=ਕੌਤਕ। ਸੁਭਿ ਅਮਲਾ= ਚੰਗੇ ਕੰਮ। ਢੋਈ=ਨੇੜਤਾ,ਪ੍ਰਾਪਤੀ।

ਅਰਥ - ੧. ਕਾਜ਼ੀ ਤੇ ਮੁੱਲਾਂ ਇੱਕਠੇ ਹੋ ਕੇ ਆਪਣੇ ਈਮਾਨ (ਅਕੀਦੇ) ਦੀ ਗੱਲ ਪੁੱਛਣ ਲੱਗੇ। ੨. (ਤੁਸਾਂ) ਵੱਡਾ ਕੌਤਕ (ਸਾਂਗ) ਦਿਖਾ ਦਿੱਤਾ ਹੈ, ਜਿਸ ਕੁਦਰਤ ਨੂੰ ਕੋਈ ਜਾਣ ਨਹੀਂ ਸਕਦਾ। ੩. (ਫੇਰ ਉਹ) ਕਿਤਾਬਾਂ ਫੋਲ ਕੇ ਪੁੱਛਣ ਲੱਗੇ, (ਦੱਸੋ!) ਵੱਡਾ ਹਿੰਦੂ (ਮਜ਼ਹਬ) ਹੈ ਕਿ ਮੁਸਲਮਾਨ? ੪. ਗੁਰੂ ਜੀ ਆਖਣ ਲੱਗੇ, 'ਹੇ ਹਾਜੀਓ ! ਸ਼ੁਭ ਕਮਾਈ ਕੀਤੇ ਬਿਨਾਂ ਦੋਵੇਂ ਹੀ ਰੋਣਗੇ। ੫. (ਸ਼ੁਭ ਅਮਲਾਂ ਤੋਂ ਬਿਨਾਂ) ਹਿੰਦੂ ਤੇ ਮੁਸਲਮਾਨ ਦੋਹਾਂ ਨੂੰ ਹੀ ਦਰਗਾਹ ਵਿਚ ਆਦਰ ਨਹੀਂ ਮਿਲੇਗਾ। ੬. (ਇਹ ਦਿਖਾਵੇ ਦੇ ਕਰਮ) ਕੁਸੰਭੇ ਦੇ ਰੰਗ ਵਾਂਗ ਕੱਚੇ ਹਨ, ਜੋ ਧੋਤਿਆਂ (ਪਰਖ ਵੇਲੇ ਪੂਰੇ ਨਹੀ ਉਤਰਨੇ)। ਥਿਰ ਨਹੀਂ ਰਹਿਣੇ। ੭. (ਇਹ ਦੋਵੇਂ) ਆਪੋ ਵਿਚ ਇੱਕ ਦੂਜੇ ਦੀ ਨਿੰਦਾ (ਈਰਖਾ ਤੇ ਚੁਗਲੀ) ਕਰਦੇ ਹਨ, (ਪਰ ਜਿਸ) ਰਾਮ ਰਹੀਮ (ਦੀ ਨਿੰਦਾ ਕਰਦੇ ਹਨ, ਉਹ ਤਾਂ) ਇਕੋ ਥਾਂ ਖੜੇ ਹਨ, (ਭਾਵ ਇਕੋ ਵਸਤੂ ਹਨ)। ੮. ਪਰ ਇਹ ਦੁਨੀਆਂ ਦੇ ਲੋਕ ਸ਼ੈਤਾਨੀ (ਬਦੀਆਂ ਤੇ ਪਾਪਾਂ ਵਾਲੇ ਪਾਸੇ) ਲੱਗੇ ਹੋਏ ਹਨ॥ ੩੩॥

## ੩੪. ਗੁਰੂ ਜੀ ਦੀ ਮੱਕੇ ਵਿਚ ਭਾਰੀ ਜਿੱਤ

੧. ਧਰੀ ਨੀਸਾਨੀ ਕਉਸਿ ਦੀ ਮਕੇ ਅੰਦਰਿ ਪੂਜ ਕਰਾਈ।
੨. ਜਿਥੈ ਜਾਇ ਜਗਤਿ ਵਿਚਿ ਬਾਬੇ ਬਾਝੁ ਨ ਖਾਲੀ ਜਾਈ।
੩. ਘਰਿ ਘਰਿ ਬਾਬਾ ਪੂਜੀਐ ਹਿੰਦੂ ਮੁਸਲਮਾਨ ਗੁਆਈ?
੪. ਛਪੇ ਨਾਹਿ ਛਪਾਇਆ ਚੜਿਆ ਸੂਰਜੁ ਜਗੁ ਰੁਸਨਾਈ।

੫. ਬੁਕਿਆ ਸਿੰਘ ਉਜਾੜ ਵਿਚਿ ਸਭਿ ਮਿਰਗਾਵਲਿ ਭੰਨੀ ਜਾਈ।
੬. ਚੜਿਆ ਚੰਦੁ ਨ ਲੁਕਈ ਕਢਿ ਕੁਨਾਲੀ ਜੋਤਿ ਛਪਾਈ।
੭. ਉਗਵਣਹੁ ਤੇ ਆਥਵਣੋ ਨਉ ਖੰਡ ਪ੍ਰਿਥਮੀ ਸਭ ਝੁਕਾਈ।
੮. ਜਗਿ ਅੰਦਰਿ ਕੁਦਰਤਿ ਵਰਤਾਈ॥ ੩੪॥

ਪਦ ਅਰਥ - ਕਉਸਿ=ਖੜਾਂਵ। ਗੁਆਈ= ਆਪਾ, ਭਾਵ ਫਿਰਕੂਪੁਣਾ ਛੱਡ ਕੇ। ਉਗਵਣਹੁ ਤੇ ਆਥਵਣੋ= ਚੜ੍ਹਦੇ ਤੋਂ ਲਹਿੰਦੇ ਤਕ। ਕੁਦਰਤਿ=ਸ਼ਕਤੀ।

ਅਰਥ - ੧. ਮੱਕੇ ਵਿਚ (ਗੁਰੂ ਜੀ ਨੇ) ਆਪਣੀ ਨਿਸ਼ਾਨੀ ਖੜਾਂਵ ਰੱਖੀ ਤੇ ਆਪਣੀ ਪੂਜਾ ਕਰਵਾਈ। ੨. ਗੁਰੂ ਨਾਨਕ ਪਾਤਸ਼ਾਹ ਜਿਥੇ ਵੀ ਜਗਤ ਵਿਚ ਜਾਂਦਾ ਹੈ, (ਉਥੇ ਉਥੇ ਹੀ) ਆਪਣੇ ਸੱਚੇ ਉਪਦੇਸ਼ਾਂ ਨਾਲ ਜਗਤ ਨੂੰ ਤਾਰਦਾ ਹੈ ਤੇ ਕੋਈ ਜਗ੍ਹਾ ਐਸੀ ਨਾ ਰਹੀ ਜਿਥੇ ਗੁਰੂ ਜੀ ਨਾ ਗਏ ਹੋਣ। ੩. ਘਰ ਘਰ ਵਿਚ ਗੁਰੂ ਨਾਨਕ ਜੀ ਦੀ ਪੂਜਾ ਹੋਣ ਲੱਗੀ। ਹਿੰਦੂ ਮੁਸਲਮਾਨ ਦੋਵੇਂ ਹੀ ਆਪਣਾ ਪੱਖ-ਪਾਤ ਛੱਡ ਬੈਠੇ। ੪. ਗੁਰੂ ਜੀ ਦਾ ਤੇਜ ਪ੍ਰਤਾਪ ਲੁਕਾਇਆ ਲੁਕਦਾ ਨਹੀਂ, ਜਿਵੇਂ ਸੂਰਜ ਦੀ ਰੌਸ਼ਨੀ ਨੂੰ ਕੋਈ ਛੁਪਾ ਨਹੀਂ ਸਕਦਾ। ੫. ਜਦ ਸ਼ੇਰ ਨੇ ਜੰਗਲ ਵਿਚ ਭਬਕ ਮਾਰੀ, ਤਾਂ ਫਿਰ ਹਰਨਾਂ ਦੀਆਂ ਡਾਰਾਂ ਨੂੰ ਭਾਜੜਾਂ ਪੈ ਗਈਆਂ। ੬. ਚੜ੍ਹੇ ਚੰਦਰਮਾਂ ਦੇ ਚਾਨਣੇ ਨੂੰ ਕੋਈ ਕੁਨਾਲੀ ਹੇਠ ਦਬਾ ਕੇ ਲੁਕਾ ਨਹੀਂ ਸਕਦਾ। ੭. (ਗੁਰੂ ਜੀ ਨੇ) ਚੜ੍ਹਦੇ ਤੋਂ ਲਹਿੰਦੇ ਤਕ, ਨੌਂ ਖੰਡ ਪ੍ਰਿਥਵੀ ਸਭ ਝੁਕਾ ਦਿੱਤੀ। ੮. ਸੰਸਾਰ ਵਿਚ ਗੁਰੂ ਜੀ ਨੇ ਆਪਣੀ ਐਸੀ ਸ਼ਕਤੀ ਵਰਤਾ ਦਿੱਤੀ॥ ੩੪॥

## ੩੫. ਗੁਰੂ ਜੀ ਦਾ ਬਗਦਾਦ ਪਹੁੰਚਣਾ

੧. ਫਿਰਿ ਬਾਬਾ ਗਇਆ ਬਗਦਾਦਿ ਨੋ ਬਾਹਰਿ ਜਾਇ ਕੀਆ ਅਸਥਾਨਾ।
੨. ਇਕੁ ਬਾਬਾ ਅਕਾਲ ਰੂਪੁ ਦੂਜਾ ਰਬਾਬੀ ਮਰਦਾਨਾ।
੩. ਦਿਤੀ ਬਾਂਗਿ ਨਿਵਾਜਿ ਕਰਿ ਸੁੰਨਿ ਸਮਾਨਿ ਹੋਆ ਜਹਾਨਾ।
੪. ਸੁੰਨ ਮੁੰਨਿ ਨਗਰੀ ਭਈ ਦੇਖਿ ਪੀਰ ਭਇਆ ਹੈਰਾਨਾ।
੫. ਵੇਖੈ ਧਿਆਨੁ ਲਗਾਇ ਕਰਿ ਇਕੁ ਫਕੀਰੁ ਵਡਾ ਮਸਤਾਨਾ।
੬. ਪੁਛਿਆ ਫਿਰਿਕੈ ਦਸਤਗੀਰ ਕਉਣ ਫਕੀਰੁ ਕਿਸ ਕਾ ਘਰਿਹਾਨਾ।
੭. ਨਾਨਕ ਕਲਿ ਵਿਚਿ ਆਇਆ ਰਬੁ ਫਕੀਰੁ ਇਕੋ ਪਹਿਚਾਨਾ।
੮. ਧਰਤਿ ਆਕਾਸ ਚਹੂ ਦਿਸਿ ਜਾਨਾ॥ ੩੫॥

ਪਦ ਅਰਥ - ਅਸਥਾਨਾ=ਬੈਠ ਗਏ। ਸੁੰਨ ਮੁੰਨਿ=ਚੁਪ ਚਾਂ ਵਰਤ ਗਈ, ਸਭ ਪਾਸੇ ਸ਼ਾਂਤੀ ਹੋ ਗਈ। ਦਸਤਗੀਰ=ਉਥੋਂ ਦੇ ਪੀਰ ਦਾ ਨਾਮ। ਘਰਿਹਾਨਾ=ਘਰਾਣਾ ਜਾਂ ਭੇਖ।

ਅਰਥ - ੧. ਫੇਰ (ਗੁਰੂ ਜੀ) ਬਗਦਾਦ ਨੂੰ ਚੱਲ ਪਏ। ਬਾਬੇ ਨੇ (ਉਥੇ) ਬਾਹਰ ਜਾ ਕੇ ਇੱਕ ਥਾਂ ਆਸਣ ਵਿਛਾ ਲਿਆ ਤੇ ਬੈਠ ਗਏ। ੨. ਇਕ ਬਾਬਾ ਅਕਾਲ (ਪ੍ਰਭੂ ਦਾ) ਰੂਪ ਤੇ ਦੂਜਾ ਮਰਦਾਨਾ (ਨਾਲ) ਸੀ। ੩. ਗੁਰੂ ਜੀ ਨੇ ਭਜਨ ਕਰਕੇ ਸਤਿਨਾਮ ਦੀ ਉੱਚੀ ਆਵਾਜ਼ ਦਿੱਤੀ। ਐਸੀ ਮਿੱਠੀ ਤੇ ਸੁਰੀਲੀ ਬਾਬੇ ਦੀ ਆਵਾਜ਼ ਕਿ ਜਿਸ ਨੇ ਵੀ ਸੁਣਿਆਂ, ਮਸਤੀ ਵਿਚ ਗੜੂੰਦ ਗਿਆ, ਮਸਤ ਹੋ ਕੇ ਉਥੇ ਹੀ ਬੈਠ ਜਾਂ ਖਲੋ ਗਿਆ। ੪. ਸਾਰੀ ਨਗਰੀ ਚੁਪ ਤੇ ਸ਼ਾਂਤ ਹੋ ਗਈ। (ਆਵਾਜ਼ ਤਕ ਵੀ ਕੋਈ ਨਾ ਕੱਢੇ)। ਨਗਰੀ ਨੂੰ ਸੁੰਨ ਮੁੰਨ ਹੋਈ ਵੇਖ (ਉਥੋਂ ਦਾ ਵੱਡਾ) ਪੀਰ ਦਸਤਗੀਰ ਹੈਰਾਨ ਪਰੇਸ਼ਾਨ ਹੋ ਗਿਆ (ਕਿ ਇਹ ਕੀ ਹੋਇਆ ਹੈ?) ੫. ਉਸ ਨੇ ਅੰਤਰ-ਆਤਮੇ ਧਿਆਨ ਵਿਚ ਹੋ ਕੇ ਦੇਖਿਆ (ਕਿ ਸ਼ਹਿਰ ਦੇ ਬਾਹਰ) ਇੱਕ ਮਸਤ ਹਾਲਤ ਵਿਚ ਫਕੀਰ ਬੈਠਾ ਹੈ। (ਜਿਸ ਦੀ ਧਿਆਨ ਸਮਾਧੀ ਲੱਗੀ ਹੋਈ ਹੈ)। ਦਸਤਗੀਰ (ਰਹਿ ਨਾ ਸਕਿਆ ਝਟ ਪਟ) ਉਥੇ ਜਾ ਪੁੱਜਾ (ਜਿਥੇ ਗੁਰੂ ਨਾਨਕ ਦੇਵ ਜੀ ਬੈਠੇ ਸਨ)। ੬. ਉਸ ਨੇ ਮਰਦਾਨੇ ਨੂੰ ਪੁੱਛਿਆ, ਇਹ ਕੌਣ ਤੇ ਕਿਸ ਘਰਾਣੇ ਦੇ ਫਕੀਰ ਹਨ। ੭. (ਮਰਦਾਨੇ ਨੇ ਜਵਾਬ ਦਿੱਤਾ:-) ਇਹ ਕਲਜੁਗ ਵਿਚ ਗੁਰੂ ਨਾਨਕ ਪ੍ਰਗਟ ਹੋਏ ਹਨ; ਜੋ ਆਪ ਹੀ ਰੱਬ ਰੂਪ ਫਕੀਰ ਹਨ, (ਇਸ ਗੱਲ ਵਿਚ ਭੇਦ ਤੇ ਫਰਕ ਨਾ ਜਾਣ, ਦੁਨੀਆਂ ਨੇ ਇਸ ਨੂੰ ਰੱਬ ਦਾ ਰੂਪ ਹੀ ਜਾਣਿਆਂ ਹੈ)। ੮. ਧਰਤੀ ਤੇ ਆਕਾਸ਼, (ਜਿਥੋਂ ਤਕ ਧਰਤੀ ਹੈ) ਸਭ ਨੇ ਇਹੀ ਜਾਣਿਆਂ ਹੈ॥ ੩੫॥

## ੩੬. ਬਾਬੇ ਦੀ ਜ਼ਾਹਰੀ ਕਲਾ

**੧. ਪੁਛੇ ਪੀਰ ਤਕਰਾਰ ਕਰਿ ਏਹੁ ਫਕੀਰੁ ਵਡਾ ਅਤਾਈ।**
**੨. ਏਥੇ ਵਿਚਿ ਬਗਦਾਦ ਦੇ ਵਡੀ ਕਰਾਮਾਤਿ ਦਿਖਲਾਈ।**
**੩. ਪਾਤਾਲਾ ਆਕਾਸ ਲਖਿ ਓੜਕਿ ਭਾਲੀ ਖਬਰਿ ਸੁਣਾਈ।**
**੪. ਫੇਰਿ ਦੁਰਾਇਣ ਦਸਤਗੀਰ ਅਸੀ ਭਿ ਵੇਖਾ ਜੋ ਤੁਹਿ ਪਾਈ।**
**੫. ਨਾਲਿ ਲੀਤਾ ਬੇਟਾ ਪੀਰ ਦਾ ਅਖੀ ਮੀਟਿ ਗਇਆ ਹਵਾਈ।**
**੬. ਲਖ ਅਕਾਸ ਪਤਾਲ ਲਖ ਅਖਿ ਫੁਰਕ ਵਿਚਿ ਸਭਿ ਦਿਖਲਾਈ।**
**੭. ਭਰਿ ਕਚਕੌਲ ਪ੍ਰਸਾਦਿ ਦਾ ਧੁਰੋ ਪਤਾਲੋ ਲਈ ਕੜਾਹੀ।**
**੮. ਜਾਹਰ ਕਲਾ ਨ ਛਪੈ ਛਪਾਈ॥ ੩੬॥**

ਪਦ ਅਰਥ - ਅਤਾਈ=ਸ਼ਕਤੀ ਵਾਲਾ। ਓੜਕਿ ਭਾਲੀ=ਅੰਤ ਤੀਕ ਲੱਭੀ ਗੱਲ। ਹਵਾਈ=ਹਵਾ ਵਿਚ। ਕਚਕੌਲ=ਲੋਟਾ, ਚਿੱਪੀ।

ਅਰਥ - ੧ ਝਗੜਾ (ਭਾਵ ਬੜੇ ਸੁਆਲ ਜਵਾਬ) ਕਰਕੇ, ਪੀਰ ਨੇ ਪੁੱਛਿਆ (ਤੇ ਜਾਣ ਲਿਆ ਕਿ) ਇਹ ਵੱਡਾ ਸ਼ਕਤੀ ਵਾਲਾ ਫਕੀਰ ਹੈ। ੨. ਇਸ ਨੇ ਏਥੇ ਬਗਦਾਦ ਵਿਚ ਵੱਡੀ ਕਰਾਮਾਤ ਦਿਖਾਈ ਹੈ। ੩. (ਫੇਰ ਏਸ ਨੇ) ਇਹ ਓੜਕ ਭਾਲੀ (ਵੱਡੀ ਗਹਿਰਾਈਆਂ ਤਕ ਪੁਜੀ) ਖਬਰ ਲੱਖਾਂ ਆਕਾਸ਼ਾਂ ਤੇ

ਪਾਤਾਲਾਂ ਵਾਲੀ ਸੁਣਾਈ ਹੈ। (ਮੁਸਲਮਾਨ ਸੱਤ ਆਕਾਸ਼ ਤੇ ਸੱਤ ਪਾਤਾਲ ਮੰਨਦੇ ਹਨ)। ੪. ਫਿਰ ਦਸਤਗੀਰ ਨੇ ਦੁਹਰਾ ਕੇ ਪੁੱਛਿਆ - (ਹੇ ਫਕੀਰ ਸਾਈਂ !) ਜੋ ਤੂੰ (ਖਬਰ) ਪਾਈ ਹੈ, ਉਹ ਸਾਨੂੰ ਭੀ ਵਿਖਾ ਦੇ। ੫. (ਗੁਰੂ ਜੀ ਨੇ ਕਿਹਾ, ਜਿਸ ਉੱਤੇ ਤੈਨੂੰ ਯਕੀਨ ਹੈ, ਉਸ ਨੂੰ ਸਾਡੇ ਨਾਲ ਭੇਜ ਦੇ। ਪੀਰ ਨੇ ਪੁੱਤਰ ਨੂੰ ਜਾਣ ਵਾਸਤੇ ਕਿਹਾ)। ਗੁਰੂ ਜੀ ਨੇ ਅੱਖਾਂ ਮੀਟੀਆਂ ਤੇ ਸੁਰਤੀ ਦੇ ਮਾਰਗ ਹਵਾ ਰੂਪ ਹੋ ਪੀਰ ਦੇ ਪੁੱਤਰ ਨੂੰ ਨਾਲ ਲੈ ਗਏ। ੬. ਅੱਖ ਦੇ ਫਰਕਣ ਜਿੰਨੇ ਸਮੇਂ ਵਿਚ ਹੀ ਲੱਖਾਂ ਪਾਤਾਲ ਤੇ ਆਕਾਸ਼ ਉਸ ਨੂੰ ਦਿਖਲਾ ਦਿੱਤੇ। ੭. (ਪੀਰ ਦੇ ਪੁੱਤਰ ਕੋਲ ਲੋਟਾ ਸੀ, ਉਸ ਵਿਚ ਉਹ ਜਿਥੇ ਵੀ ਸੰਗਤ ਵਿਚ ਗਿਆ, ਉਥੋਂ ਦਾ ਪ੍ਰਸ਼ਾਦ ਪਾਈ ਗਿਆ) ਲੋਟਾ ਪ੍ਰਸ਼ਾਦ ਦਾ ਭਰ ਗਿਆ ਤੇ ਵਾਪਿਸ (ਅੱਖਾਂ ਦੇ ਖੁਲ੍ਹਦੇ ਹੀ) ਆ ਗਏ। ੮. (ਗੁਰੂ ਨਾਨਕ ਦੇਵ ਜੀ ਦੀ ਇਸ) ਜ਼ਾਹਰੀ ਕਲਾ (ਕਰਾਮਾਤ) ਨੂੰ ਹੁਣ ਕੌਣ ਛੁਪਾ ਕੇ ਰੱਖ ਸਕਦਾ ਸੀ, ਭਾਵ ਇਹ ਗੱਲ ਸਭ ਪਾਸੇ ਪ੍ਰਗਟ ਹੋ ਗਈ, ਲੋਕ ਸਿਜਦੇ ਤੇ ਨਮਸਕਾਰਾਂ ਕਰਨ ਲੱਗੇ॥ ੩੬॥

## ੩੭. ਸਤਿਨਾਮ ਦਾ ਚੱਕਰ

੧. ਗੜ ਬਗਦਾਦੁ ਨਿਵਾਇ ਕੈ ਮਕਾ ਮਦੀਨਾ ਸਭੇ ਨਿਵਾਇਆ।
੨. ਸਿਧ ਚਉਰਾਸੀਹ ਮੰਡਲੀ ਖਟਿ ਦਰਸਨਿ ਪਾਖੰਡਿ ਜਿਣਾਇਆ।
੩. ਪਾਤਾਲਾ ਆਕਾਸ ਲਖ ਜੀਤੀ ਧਰਤੀ ਜਗਤ ਸਬਾਇਆ।
੪. ਜੀਤੀ ਨਵ ਖੰਡ ਮੇਦਨੀ ਸਤਿਨਾਮੁ ਦਾ ਚੱਕ੍ਰ ਫਿਰਾਇਆ।
੫. ਦੇਵ ਦਾਨੋ ਰਾਕਸਿ ਦੈਤ ਸਭ ਚਿਤਿ ਗੁਪਤਿ ਸਭਿ ਚਰਨੀ ਲਾਇਆ।
੬. ਇੰਦ੍ਰਾਸਣਿ ਅਪਛਰਾ ਰਾਗ ਰਾਗਨੀ ਮੰਗਲੁ ਗਾਇਆ।
੭. ਭਇਆ ਅਨੰਦ ਜਗਤੁ ਵਿਚਿ ਕਲਿ ਤਾਰਨ ਗੁਰੁ ਨਾਨਕੁ ਆਇਆ।
੮. ਹਿੰਦੂ ਮੁਸਲਮਾਣਿ ਨਿਵਾਇਆ॥ ੩੭॥

ਪਦ ਅਰਥ - ਜਿਣਾਇਆ=ਜਿੱਤ ਆਇਆ। ਚੱਕ੍ਰ=ਡੰਕਾ ਵਜਾ ਦਿੱਤਾ। ਇੰਦ੍ਰਾਸਣਿ=ਇੰਦਰ ਦਾ ਆਸਣ।

ਅਰਥ - ੧. ਗੜ੍ਹ ਬਗਦਾਦ (ਜੋ ਮੁਸਲਮਾਨੀ ਕਰਾਮਾਤੀ ਫਕੀਰਾਂ ਦਾ ਗੜ੍ਹ ਸੀ) ਨੂੰ ਜਿੱਤ ਕੇ ਫੇਰ ਮੱਕੇ ਤੇ ਮਦੀਨੇ ਵਿਚ (ਜੋ ਮੁਸਲਮਾਨੀ ਮਤ ਦਾ ਸਭ ਤੋਂ ਵੱਡਾ ਧਰਮ ਕੇਂਦਰ ਸੀ) ਭਾਰੀ ਜਿੱਤ ਪ੍ਰਾਪਤ ਕੀਤੀ। ੨. ਚਉਰਾਸੀ (ਵੱਡੇ ਵੱਡੇ) ਸਿੱਧਾਂ ਦੀਆਂ ਮੰਡਲੀਆਂ ਤੇ ਖਟ ਦਰਸ਼ਨਾਂ ਦੇ ਪਾਖੰਡ ਆਦਿਕਾਂ ਨੂੰ ਵੀ ਜਿੱਤ ਲਿਆ (ਭਾਵ ਸਮਝਾ ਦਿੱਤਾ ਕਿ ਇੱਕ ਪ੍ਰਭੂ ਦੇ ਸੱਚੇ ਨਾਮ ਤੋਂ ਬਿਨਾਂ ਸਭ ਕੁਝ ਪਾਖੰਡ ਰੂਪ ਹੈ)। ੩. ਲੱਖਾਂ ਪਾਤਾਲ ਤੇ ਆਕਾਸ਼ ਪੀਰ ਦੇ ਪੁੱਤਰ ਨੂੰ ਦਿਖਾ ਕੇ ਸਾਰੇ ਜਗਤ ਨੂੰ ਹੀ ਜਿੱਤ ਲਿਆ। ੪. ਸਤਿਨਾਮ ਦਾ ਐਸਾ ਚੱਕਰ ਚਲਾਇਆ (ਕਿ ਗੁਰੂ ਜੀ ਦੀ ਫਤਹ ਦੇ) ਡੰਕੇ ਵੱਜ ਗਏ। ੫. ਦੇਵਤੇ (ਰੂਪ ਮਨੁਖ), ਦੈਂਤ (ਰਾਖਸ਼ ਬੁਧੀ ਵਾਲੇ), ਰਾਕਸ਼ (ਕੌੜੇ ਵਰਗੇ) ਦੈਂਤ (ਡਾਕੂ ਤੇ ਠਗ ਆਦਮ ਖਾਣੇ) ਤੇ

ਚਿੜ੍ਹ ਗੁਪਤ ਸਭ ਗੁਰੂ ਜੀ ਦੇ ਚਰਣੀਂ ਲੱਗ ਗਏ। ੬. ਇੰਦ੍ਰ ਦੇ ਆਸਣ ਅੱਗੇ ਗਾਉਣ ਵਾਲੀਆਂ ਅਪੱਛਰਾਂ ਨੇ ਵੀ (ਗੁਰੂ ਨਾਨਕ ਦੀ ਮਹਿਮਾ ਦੇ) ਗੀਤ ਗਾਏ। ੭. (ਗੁਰੂ ਨਾਨਕ ਦੇ ਸੱਚੇ ਪਰਚਾਰ ਦਾ ਸਦਕਾ ਸਭ ਪਾਸੇ) ਜਗਤ ਆਨੰਦ ਹੋ ਗਿਆ ਕਿ ਗੁਰੂ ਨਾਨਕ ਕਲਜੁਗ (ਦੇ ਸਮੇਂ) ਨੂੰ ਤਾਰਨ ਲਈ ਆਏ ਹਨ। ੮. ਹਿੰਦੂਆਂ ਤੇ ਮੁਸਲਮਾਨਾਂ ਨੇ ਆਪਣੀ ਹਉਮੈ ਨੂੰ ਛੱਡ ਕੇ ਸਤਿਗੁਰੂ ਅੱਗੇ ਸਿਰ ਨਿਵਾਇਆ॥ ੩੭॥

## ੩੮. ਕਰਤਾਰ ਪੁਰ ਵਾਪਸੀ

੧. ਫਿਰਿ ਬਾਬਾ ਆਇਆ ਕਰਤਾਰਪੁਰਿ ਭੇਖੁ ਉਦਾਸੀ ਸਗਲ ਉਤਾਰਾ।
੨. ਪਹਿਰਿ ਸੰਸਾਰੀ ਕ਼ਪੜੇ ਮੰਜੀ ਬੈਠਿ ਕੀਆ ਅਵਤਾਰਾ।
੩. ਉਲਟੀ ਗੰਗ ਵਹਾਈਓਨਿ ਗੁਰ ਅੰਗਦੁ ਸਿਰਿ ਉਪਰਿ ਧਾਰਾ।
੪. ਪੁਤਰੀ ਕਉਲੁ ਨ ਪਾਲਿਆ ਮਨਿ ਖੋਟੇ ਆਕੀ ਨਸਿਆਰਾ।
੫. ਬਾਣੀ ਮੁਖਹੁ ਉਚਾਰੀਐ ਹੁਇ ਰੁਸਨਾਈ ਮਿਟੈ ਅੰਧਾਰਾ।
੬. ਗਿਆਨੁ ਗੋਸਟਿ ਚਰਚਾ ਸਦਾ ਅਨਹਦਿ ਸਬਦਿ ਉਠੇ ਧੁਨਕਾਰਾ।
੭. ਸੋ ਦਰੁ ਆਰਤੀ ਗਾਵੀਐ ਅੰਮ੍ਰਿਤ ਵੇਲੇ ਜਾਪੁ ਉਚਾਰਾ।
੮. ਗੁਰਮੁਖਿ ਭਾਰਿ ਅਥਰਬਣਿ ਤਾਰਾ॥ ੩੮॥

ਪਦ ਅਰਥ - ਧਾਰਾ=ਥਾਪਿਆ। ਕਉਲੁ=ਇਕਰਾਰ, ਬਚਨ। ਨਸਿਆਰਾ=ਨੱਸ ਜਾਣ ਵਾਲੇ। ਧੁਨਕਾਰਾ=ਧੁਨੀ, ਗੂੰਜ। ਅਥਰਬਣਿ=ਚੌਥਾ ਵੇਦ।

ਅਰਥ - ੧. ਫੇਰ ਗੁਰੂ ਨਾਨਕ ਜੀ ਨੇ ਕਰਤਾਰ ਪੁਰ ਆ ਕੇ ਉਦਾਸੀ ਭੇਖ ਲਾਹ ਦਿੱਤਾ। ੨. ਸੰਸਾਰੀ ਕਪੜੇ ਪਹਿਨ ਲਏ, (ਜੋ ਸਿੱਖਿਆ ਲੋਕਾਂ ਨੂੰ ਉਦਾਸੀਆਂ ਸਮੇਂ ਦੇਂਦੇ ਰਹੇ, ਉਸ ਨੂੰ ਅਮਲੀ ਤੌਰ 'ਤੇ ਪ੍ਰਚਾਰਨ ਲਈ) ਆਪ ਮੰਜੀ (ਭਾਵ ਗੱਦੀ) 'ਤੇ ਬੈਠ, (ਸੱਚੇ) ਅਵਤਾਰ (ਰੂਪ ਬਣ) ਗਏ। ੩. (ਫਿਰ ਉਸ ਸਮੇਂ) ਉਲਟੀ ਗੰਗਾ ਚਲਾ ਦਿੱਤੀ, (ਜਦੋਂ ਆਪਣੇ ਸੇਵਕ ਅੰਗਦ ਨੂੰ) ਗੁਰੂ ਅੰਗਦ ਥਾਪ ਕੇ (ਉਸ ਦੇ ਪੈਰਾਂ 'ਤੇ) ਸਿਰ ਝੁਕਾ ਦਿੱਤਾ। ੪. (ਇਸ ਲਈ ਕਿ) ਪੁੱਤਰਾਂ ਨੇ ਬਚਨਾਂ (ਹੁਕਮਾਂ) ਨੂੰ ਨਾ ਮੰਨਿਆ ਤੇ ਆਕੀ ਹੋ ਕੇ ਨੱਸ ਗਏ। ੫. (ਗੁਰੂ ਨਾਨਕ ਸਾਹਿਬ ਨੇ ਮੰਜੀ 'ਤੇ ਬੈਠ ਕੇ) ਮੁਖੋਂ ਬਾਣੀ ਉਚਾਰੀ (ਤੇ ਸੱਚੇ ਉਪਦੇਸ਼) ਨਾਲ ਅੰਧੇਰੇ ਮਨਾਂ ਵਾਲਿਆਂ, (ਦੇ ਭਰਮ ਤੇ ਸੰਸੇ ਮੇਟ ਕੇ) ਰੌਸ਼ਨ ਕਰ ਦਿੱਤਾ। ੬. ਹਰ ਸਮੇਂ (ਕਰਤਾਰ ਪੁਰ ਵਿਚ) ਗਿਆਨ ਦੀਆਂ ਗੋਸ਼ਟਾਂ ਤੇ ਚਰਚਾ (ਹੁੰਦੀ) ਤੇ ਹਰ ਵੇਲੇ ਅਨਹਦ ਸ਼ਬਦ ਦੀ ਗੂੰਜ ਉੱਠਦੀ ਰਹਿੰਦੀ। ੭. (ਸ਼ਾਮ ਵੇਲੇ) ਸੋਦਰੁ, ਆਰਤੀ ਗਾਈ ਜਾਂਦੀ, (ਅਤੇ) ਅੰਮ੍ਰਿਤ ਵੇਲੇ ਜਪੁ (ਨੂੰ) ਉਚਾਰਿਆ ਜਾਂਦਾ, (ਜੋ ਵੀ ਸਿੱਖ ਬਣਦਾ, ਉਹ ਗੁਰਬਾਣੀ ਰੂਪ ਉਪਦੇਸ਼ ਦਾ ਧਾਰਨੀ ਬਣ ਕੇ ਇਸੇ ਨੇਮ 'ਤੇ ਚਲਦਾ। ੮. ਗੁਰਮੁਖਾਂ ਨੇ ਅਥਰਬਣ ਵੇਦ ਦੇ ਭਾਰ ਨੂੰ ਆਪਣੇ ਸਿਰੋਂ ਲਾਹ ਦਿੱਤਾ ਤੇ ਗੁਰਬਾਣੀ ਦੇ ਪ੍ਰੇਮੀ ਹੋ ਗਏ॥ ੩੮॥

## ੩੯. ਸ਼ਿਵਰਾਤਰੀ ਦਾ ਮੇਲਾ

੧. ਮੇਲਾ ਸੁਣਿ ਸਿਵਰਾਤਿ ਦਾ ਬਾਬਾ ਅਚਲ ਵਟਾਲੇ ਆਈ।
੨. ਦਰਸਨੁ ਵੇਖਣਿ ਕਾਰਨੇ ਸਗਲੀ ਉਲਟਿ ਪਈ ਲੋਕਾਈ।
੩. ਲਗੀ ਬਰਸਣਿ ਲਛਮੀ ਰਿਧਿ ਸਿਧਿ ਨਉ ਨਿਧਿ ਸਵਾਈ।
੪. ਜੋਗੀ ਦੇਖਿ ਚਲਿਤ੍ਰ ਨੋ ਮਨ ਵਿਚਿ ਰਿਸਕਿ ਘਨੇਰੀ ਖਾਈ।
੫. ਭਗਤੀਆ ਪਾਈ ਭਗਤਿ ਆਣਿ ਲੋਟਾਂ ਜੋਗੀ ਲਇਆ ਛਪਾਈ।
੬. ਭਗਤੀਆ ਗਈ ਭਗਤਿ ਭੁਲਿ ਲੋਟੇ ਅੰਦਰਿ ਸੁਰਤਿ ਭੁਲਾਈ।
੭. ਬਾਬਾ ਜਾਣੀ ਜਾਣ ਪੁਰਖ ਕਢਿਆ ਲੋਟਾ ਜਹਾ ਲੁਕਾਈ।
੮. ਵੇਖਿ ਚਲਿਤ੍ਰਿ ਜੋਗੀ ਖੁਣਿਸਾਈ॥ ੩੯॥

ਪਦ ਅਰਥ - ਰਿਸਕਿ=ਖੁੰਧਕ, ਤਮਕ। ਭਗਤੀਆ=ਰਾਸਧਾਰੀਆਂ। ਖੁਣਿਸਾਈ=ਮਨ ਵਿਚ ਵੈਰ-ਭਾਵ।

ਅਰਥ - ੧. ਸ਼ਿਵਰਾਤ ਦਾ ਮੇਲਾ ਸੁਣ ਬਾਬਾ (ਆਪਣੇ ਸੱਚੇ ਪ੍ਰਚਾਰ ਲਈ) ਅਚਲ ਵਟਾਲੇ ਆਣ ਪੁਜਾ। ੨. (ਗੁਰੂ ਜੀ ਦਾ) ਦਰਸ਼ਨ ਕਰਨ ਵਾਸਤੇ ਦੁਨੀਆਂ (ਗੁਰੂ ਜੀ ਵੱਲ) ਉਲਟ ਪਈ। ੩. ਗੁਰੂ ਜੀ ਦੇ ਅੱਗੇ (ਦਰਸ਼ਨ-ਭੇਟਾ ਵਜੋਂ, ਲੋਕਾਂ ਵੱਲੋਂ) ਲੱਛਮੀ ਦੀ ਬਰਖਾ ਹੋਣ ਲੱਗੀ। (ਐਨੀ ਮਾਇਆ ਇਕੱਠੀ ਹੋ ਗਈ ਕਿ ਜਿਵੇਂ) ਰਿੱਧੀਆਂ ਸਿੱਧੀਆਂ ਤੇ ਨਉ-ਨਿੱਧੀਆਂ (ਗੁਰੂ ਜੀ ਦੇ ਹਜ਼ੂਰ) ਆ ਗਈਆਂ ਹਨ। ੪. ਜੋਗੀ ਇਸ ਕੌਤਕ ਨੂੰ ਵੇਖ ਖਾਰ ਖਾਣ ਲੱਗੇ। ੫. ਕੁਝ ਰਾਸਧਾਰੀਏ ਰਾਸ ਪਾ ਪਾ ਕੇ (ਆਪਣੇ ਕਰਤਬਾਂ ਨਾਲ) ਲੋਟਾ (ਅੱਗੇ ਰੱਖ ਪੈਸੇ ਉਗਰਾਹੀ ਜਾਂਦੇ ਸਨ)। ਜੋਗੀਆਂ ਨੇ ਲੋਟਾ (ਚੁੱਕ ਕੇ) ਲੁਕਾ ਦਿੱਤਾ। ੬. (ਵਿਚਾਰੇ) ਰਾਸਧਾਰੀਆਂ ਨੂੰ (ਲੋਟਾ ਚੁੱਕਿਆ ਗਿਆ ਵੇਖ ਕੇ) ਲੋਟੇ ਕਾਰਣ ਰਾਸ ਪਾਉਣੀ ਭੁੱਲ ਗਈ। ੭. ਬਾਬਾ (ਗੁਰੂ ਨਾਨਕ) ਜਾਣੀ ਜਾਣ ਪੁਰਖ ਸੀ (ਉਨ੍ਹਾਂ ਰਾਸਧਾਰੀਆਂ ਦੀ ਹਾਲਤ 'ਤੇ ਤਰਸ ਖਾ ਕੇ) ਜੋਗੀਆਂ ਨੇ ਜਿਥੇ ਲੋਟਾ ਲੁਕਾਇਆ ਸੀ, ਲਭਾ (ਕਢਾ) ਦਿੱਤਾ। ੮. ਜੋਗੀਆਂ ਨੂੰ ਇਸ ਗੱਲ ਤੋਂ ਬੜੀ ਤਮਕ ਲੱਗੀ, ਗੁੱਸੇ ਵਿਚ ਆ ਗਏ, ਕਰਾਮਾਤ ਦੀ ਹਉਮੈ ਨੇ ਉਨ੍ਹਾਂ ਨੂੰ ਲਾਂਬੂ ਲਾ ਦਿੱਤੇ॥ ੩੯॥

## ੪੦. ਜੋਗੀਆਂ ਨਾਲ ਚਰਚਾ

੧. ਖਾਧੀ ਖੁਣਸਿ ਜੋਗੀਸਰਾਂ ਗੋਸਟਿ ਕਰਨਿ ਸਭੇ ਉਠਿ ਆਈ।
੨. ਪੁਛੇ ਜੋਗੀ ਭੰਗਰ ਨਾਥੁ 'ਤੁਹਿ ਦੁਧ-ਵਿਚਿ ਕਿਉਂ ਕਾਂਜੀ ਪਾਈ।
੩. ਫਿਟਿਆ ਚਾਟਾ ਦੁਧ ਦਾ ਰਿੜਕਿਆ ਮਖਣੁ ਹਥਿ ਨ ਆਈ।

੪. ਭੇਖ ਉਤਾਰਿ ਉਦਾਸਿ ਦਾ ਵਤਿ ਕਿਉਂ ਸੰਸਾਰੀ ਰੀਤਿ ਚਲਾਈ?
੫. ਨਾਨਕ ਆਖੇ 'ਭੰਗਰਿਨਾਥ! ਤੇਰੀ ਮਾਉ ਕੁਚਜੀ ਆਹੀ।
੬. ਭਾਂਡਾ ਧੋਇ ਨ ਜਾਤਿਓਨਿ ਭਾਇ ਕੁਚਜੇ ਫੁਲੁ ਸੜਾਈ।
੭. ਹੋਇ ਅਤੀਤੁ ਗ੍ਰਿਹਸਤਿ ਤਜਿ ਫਿਰਿ ਉਨਹੂੰ ਕੇ ਘਰਿ ਮੰਗਣ ਜਾਈ।
੮. ਬਿਨੁ ਦਿਤੇ ਕਛੁ ਹਥਿ ਨ ਆਈ' ॥੪੦॥

ਪਦ ਅਰਥ - ਖੁਣਸਿ=ਖਾਰ, ਖੁੰਧਕ। ਗੋਸਟਿ=ਬਹਿਸ। ਵਤਿ=ਮੁੜ ਕੇ। ਅਤੀਤੁ=ਫਕੀਰ।

ਅਰਥ - ੧. ਜੋਗੀ ਖੁੰਧਕ (ਤਮਕ) ਖਾ ਕੇ ਬਹਿਸ ਕਰਨ ਲਈ (ਗੁਰੂ ਨਾਨਕ ਜੀ ਦੇ) ਨੇੜੇ ਆ ਗਏ। ੨. ਭੰਗਰ ਨਾਥ ਨੇ (ਆਉਂਦੇ ਹੀ) ਕਿਹਾ, 'ਤੂੰ ਦੁੱਧ ਵਿਚ ਕਾਂਜੀ (ਪਾਉਣ ਵਾਲਾ ਕੰਮ) ਕਿਉਂ ਕੀਤਾ ਹੈ ?' ੩. 'ਚਾਟਾ ਦੁੱਧ ਦਾ ਜੇ ਫਿਟ ਜਾਏ, ਤਾਂ ਉਸ ਵਿਚੋਂ ਮੱਖਣ ਕਿਵੇਂ ਨਿਕਲ ਸਕਦਾ ਹੈ ?' (ਭਾਵ ਫਕੀਰੀ ਧਾਰਕੇ, ਫਕੀਰੀ ਰੂਪ ਦੁੱਧ ਦੇ ਚਾਟੇ ਵਿਚ ਮੁੜ ਗ੍ਰਿਹਸਥੀ ਬਣ ਕੇ ਕਾਂਜੀ ਕਿਉਂ ਪਾਈ ਹੈ, ਹੁਣ ਤਾਂ ਮੱਖਣ, ਭਾਵ ਮੁਕਤੀ ਤੇ ਗਿਆਨ ਦੋਵੇਂ ਹੀ ਤੇਰੇ ਗੁਆਚ ਗਏ ਸਮਝੋ)। ੪. 'ਫਕੀਰੀ (ਉਦਾਸੀ) ਭੇਖ ਲਾਹ ਕੇ, ਫਿਰ ਗ੍ਰਿਹਸਥ ਧਾਰਨ ਦੀ ਸੰਸਾਰੀ ਰੀਤੀ ਕਿਉਂ ਚਲਾ ਦਿੱਤੀ ਹੈ ?' ੫. ਗੁਰੂ ਜੀ ਨੇ ਕਿਹਾ, 'ਤੇਰੀ ਮਾਂ (ਬੁੱਧ) ਕੁਚੱਜੀ ਹੈ, ੬. (ਜਿਸ ਬੁਧੀ ਨੇ) ਭਾਂਡਾ (ਹਿਰਦਾ) ਧੋਤਾ ਨਹੀਂ, ਤੇ ਕੁਚੱਜੇ ਢੰਗ ਕਾਰਣ ਹਿਰਦੇ ਵਿਚਲੇ ਦੁੱਧ (ਬੁਧੀ) ਨੂੰ ਖਰਾਬ ਕਰ ਲਿਆ ਹੈ। ੭. ਫਕੀਰੀ ਧਾਰ ਕੇ ਤੁਸੀਂ ਫਿਰ ਗ੍ਰਿਹਸਥੀਆਂ ਦੇ ਘਰ ਹੀ ਮੰਗਣ ਤੁਰ ਜਾਂਦੇ ਹੋ, (ਕਦੀ ਏਸ ਗੱਲ ਨੂੰ ਵਿਚਾਰਿਆ ਜੇ ? ਫੇਰ ਉਨ੍ਹਾਂ ਗ੍ਰਿਹਸਥੀਆਂ ਦੀ ਹੀ ਨਿੰਦਾ ਕਰਦੇ ਹੋ)। ੮. ਬਿਨਾਂ ਦਿੱਤਿਆਂ ਕੁਝ ਵੀ ਮਿਲਦਾ ਨਹੀਂ, (ਕਦੀ ਇਹ ਗੱਲ ਸੋਚੀ ਜੇ?)॥ ੪੦॥

ਗੁਰਵਾਕ :- 'ਇਸੁ ਭੇਖੈ ਥਾਵਹੁ ਗਿਰਹੋ ਭਲਾ ਜਿਥਹੁ ਕੋ ਵਰਸਾਇ॥

## ੪੧. ਸਿੱਧਾਂ ਨੇ ਕਰਾਮਾਤਾਂ ਦਿਖਾਉਣੀਆਂ

੧. ਇਹਿ ਸੁਣਿ ਬਚਨਿ ਜੋਗੀਸਰਾਂ ਮਾਰਿ ਕਿਲਕ ਬਹੁ ਰੂਇ ਉਠਾਈ।
੨. ਖਟਿ ਦਰਸਨ ਕਉ ਖੇਦਿਆ ਕਲਿਜੁਗਿ ਨਾਨਕ ਬੇਦੀ ਆਈ।
੩. ਸਿਧਿ ਬੋਲਨਿ ਸਭਿ ਅਵਖਧੀਆ ਤੰਤ੍ਰ ਮੰਤ੍ਰ ਕੀ ਧੁਨੋ ਚੜ੍ਹਾਈ।
੪. ਰੂਪ ਵਟਾਏ ਜੋਗੀਆਂ ਸਿੰਘ ਬਾਘਿ ਬਹੁ ਚਲਿਤਿ ਦਿਖਾਈ।
੫. ਇਕਿ ਪਰਿ ਕਰਿਕੈ ਉਡਰਨਿ ਪੰਖੀ ਜਿਵੈ ਰਹੇ ਲੀਲਾਈ।
੬. ਇਕ ਨਾਗ ਹੋਇ ਪਉਣ ਛੋੜਿਆ ਇਕਨਾ ਵਰਖਾ ਅਗਨਿ ਵਸਾਈ।
੭. ਤਾਰੇ ਤੋੜੇ ਭੰਗਰਿਨਾਥ ਇਕ ਚੜਿ ਮਿਰਗਾਨੀ ਜਲੁ ਤਰਿ ਜਾਈ।

੮. ਸਿਧਾ ਅਗਨਿ ਨ ਬੁਝੈ ਬੁਝਾਈ ॥ ੪੧ ॥

ਪਦ ਅਰਥ - ਕਿਲਕ=ਚੀਕਾਂ ਤੇ ਚਾਂਗਰਾਂ ਮਾਰਦੇ। ਰੂਇ=ਰੋਹ, ਗੁੱਸਾ। ਖੇਦਿਆ=ਨਿਖੇਧੀ। ਧੁਨੋ=ਆਵਾਜ਼ਾਂ। ਲੀਲਾਈ=ਉੱਡਣ ਦੀ ਤਾਰੀ।

ਅਰਥ - ੧. (ਬਾਬੇ ਦੇ) ਬਚਨ ਸੁਣ ਫਿਰ ਜੋਗੀਆਂ ਨੇ ਚਾਂਗਰਾਂ ਤੇ ਕਿਲਕਾਂ ਮਾਰੀਆਂ, ਬੜਾ ਰੋਹ ਤੇ ਗੁੱਸਾ ਪ੍ਰਗਟ ਕੀਤਾ। ੨. ਕਹਿੰਦੇ-ਕਲਜੁਗ ਵਿਚ ਨਾਨਕ ਬੇਦੀ ਨੇ ਆ ਕੇ ਖਟ ਦਰਸ਼ਨਾਂ (ਛੇਆਂ ਪ੍ਰਚਲਤ) ਧਰਮਾਂ ਦੀ ਨਿਖੇਧੀ ਕੀਤੀ ਹੈ। ੩. ਸਿੱਧ ਸਭ ਤੰਤ੍ਰ ਮੰਤ੍ਰਾਂ ਦੀਆਂ ਧੁਨਾਂ ਉਚਾਰ ਕੇ ਔਸ਼ਧੀਆਂ ਦੱਸਣ ਲੱਗੇ। ੪. ਜੋਗੀਆਂ ਨੇ ਸਤਿਗੁਰੂ ਨੂੰ ਡਰਾਉਣ ਵਾਸਤੇ ਰੂਪ ਵਟਾ ਲਏ। ਕੋਈ ਸ਼ੇਰ, ਬਘਿਆੜ, (ਬਣ ਕੇ) ਚਲਿਤਰ ਦਿਖਾਉਣ ਲੱਗੇ। ੫. ਇੱਕ ਪਰਾਂ ਵਾਲੇ ਪੰਛੀ ਬਣ ਪੰਛੀਆਂ ਵਾਂਗ ਅਸਮਾਨ ਵਿਚ ਉਡਾਰੀਆਂ ਲਾਉਣ ਲੱਗੇ। ੬. ਇੱਕ ਫਨੀਅਰ ਨਾਗ ਬਣ ਫੁੰਕਾਰੇ ਮਾਰਨ ਲੱਗੇ। ਕਿਸੇ ਨੇ ਅੱਗ ਦੀ ਵਰਖਾ ਵਸਾ ਦਿੱਤੀ। ੭. ਭੰਗਰ ਨਾਥ ਨੇ ਤਾਰੇ ਜਾ ਤੋੜੇ, ਇੱਕ ਮਿਰਗਾਨੀ 'ਤੇ ਬੈਠ (ਤਲਾ ਦੇ) ਜਲ ਵਿਚ ਤਰਨ ਲੱਗੇ। ੮. (ਪਰ ਇਹ ਸਭ ਕੁਝ ਕਰਕੇ ਵੀ) ਸਿੱਧਾਂ ਦੀ ਹਉਮੈ ਦੀ ਅੱਗ ਮੱਠੀ ਨਾ ਹੋਈ॥ ੪੧ ॥

## ੪੨. ਸਿੱਧਾਂ ਨੇ ਫਿਰ ਸਵਾਲ-ਜਵਾਬ ਕਰਨੇ

੧. ਸਿਧਿ ਬੋਲਨਿ 'ਸੁਣਿ ਨਾਨਕਾ! ਤੁਹਿ ਜਗ ਨੋ ਕਰਾਮਾਤਿ ਦਿਖਾਈ।
੨. ਕੁਝ ਵਿਖਾਲੇਂ ਅਸਾਂ ਨੋ ਤੁਹਿ ਕਿਉਂ ਢਿਲ ਅਵੇਹੀ ਲਾਈ'?
੩. ਬਾਬਾ ਬੋਲੇ, 'ਨਾਥ ਜੀ, ਅਸਿ ਵੇਖਣਿ ਜੋਗੀ ਵਸਤੁ ਨ ਕਾਈ।
੪. ਗੁਰੁ ਸੰਗਤਿ ਬਾਣੀ ਬਿਨਾ ਦੂਜੀ ਓਟ ਨਹੀ ਹੈ ਰਾਈ।
੫. ਸਿਵ ਰੂਪੀ ਕਰਤਾ ਪੁਰਖੁ ਚਲੇ ਨਾਹੀ ਧਰਤਿ ਚਲਾਈ।'
੬. ਸਿਧਿ ਤੰਤ੍ਰ ਮੰਤ੍ਰਿ ਕਰਿ ਝੜਿ ਪਏ ਸਬਦਿ ਗੁਰੂ ਕੇ ਕਲਾ ਛਪਾਈ।
੭. ਦਦੇ ਦਾਤਾ ਗੁਰੂ ਹੈ ਕਕੇ ਕੀਮਤਿ ਕਿਨੈ ਨ ਪਾਈ।
੮. ਸੋ ਦੀਨ ਨਾਨਕ ਸਤਿਗੁਰੁ ਸਰਣਾਈ॥ ੪੨ ॥

ਪਦ ਅਰਥ - ਸੋ ਦੀਨ=ਉਹ ਹਾਰ ਕੇ।

ਪਦ ਅਰਥ - ੧. (ਸਾਰਾ ਜ਼ੋਰ ਲਾ) ਸਿੱਧ (ਹਾਰ ਕੇ) ਗੁਰੂ ਨਾਨਕ ਨੂੰ ਪੁੱਛਣ ਲੱਗੇ, ਤੁਸਾਂ ਜਗ ਨੂੰ ਕੀ ਕਰਾਮਾਤ ਦਿਖਾਈ ਹੈ ? ੨. (ਜਗ ਨੂੰ ਤਾਂ ਦਿਖਾਈ ਹੈ, ਪਰ) ਕੋਈ ਸਾਨੂੰ ਵੀ ਐਸੀ ਵਸਤੂ (ਦਾ ਨਮੂਨਾ) ਦਿਖਾ। ਤੂੰ ਢਿੱਲ ਕਿਉਂ ਲਾਈ ਹੈ ? ੩. ਗੁਰੂ ਨਾਨਕ ਜੀ ਬੋਲੇ, 'ਨਾਥ ਜੀ'! ਸਾਡੇ ਕੋਲ ਵੇਖਣ ਤੇ ਵਿਖਾਉਣ ਯੋਗ ਕੋਈ ਐਸੀ ਵਸਤੂ ਨਹੀਂ। ੪. (ਸਾਡੇ ਕੋਲ) ਗੁਰ ਸੰਗਤ ਤੇ (ਗੁਰ ਸ਼ਬਦ) ਬਾਣੀ ਬਿਨਾਂ, ਹੋਰ ਕੋਈ ਓਟ (ਆਸਰਾ) ਰਤਾ ਭਰ ਵੀ ਨਹੀਂ ਹੈ। ੫. ਕਰਨ-ਕਾਰਨ ਤਾਂ ਕੇਵਲ ਓਹੀ (ਸ਼ਿਵ ਰੂਪ) ਕਰਤਾ ਪੁਰਖ ਆਪ ਹੀ ਹੈ। (ਓਹ) ਚਲਾਇਮਾਨ ਕਿਸੇ ਦੇ ਕੀਤਿਆਂ ਨਹੀਂ ਹੁੰਦਾ। (ਭਾਵ ਗੁਰੂ ਜੀ ਸਿੱਧਾਂ ਦੇ

ਕਿਸੇ ਵੀ ਚਲਿਤਰ ਤੋਂ ਚਲਾਏਮਾਨ ਨਾ ਹੋਏ)। ਜਿਵੇਂ ਧਰਤੀ ਕਿਸੇ ਦੇ ਹਿਲਾਇਆਂ ਨਹੀਂ ਹਿਲਦੀ। ੬. ਸਿੱਧ ਤੰਤ੍ਰ ਮੰਤ੍ਰ ਕਰ ਕਰਕੇ ਹਾਰ ਗਏ, ਗੁਰੂ ਦੇ ਸ਼ਬਦ ਨੇ ਉਨ੍ਹਾਂ ਦੀ ਕਲਾ (ਤਾਕਤ ਜਾਂ ਕਰਾਮਾਤ) ਇਉਂ ਛੁਪਾ (ਭਾਵ ਖਤਮ ਕਰਕੇ ਰੱਖ) ਦਿੱਤੀ। ੭. ਦੱਦੇ ਦਾਤਾ (ਰੂਪ ਕੇਵਲ ਗੁਰੂ) ਆਪ ਹੀ ਹੈ, (ਤੇ ਉਸ ਗੁਰੂ ਦੀ) ਕੱਕੇ ਕੀਮਤ ਕਿਸੇ ਨਹੀਂ ਪਾਈ। (ਭਾਵ ਅਗਮ ਅਗਾਧ ਪ੍ਰਭੂ ਰੂਪ ਧੁਰੋਂ ਭੇਜੇ ਤੇ ਪ੍ਰਭੂ ਦੀ ਵਡਿਆਈ ਗੁਰੂ ਨਾਨਕ ਦੀ ਵਡਿਆਈ (ਕੀਮਤ) ਨੂੰ ਇਹ ਜਪਾਂ ਤਪਾਂ ਦੇ ਆਸਰੇ 'ਤੇ ਸਿੱਧ ਲੋਕ ਕੀ ਜਾਣ ਸਕਦੇ ਸਨ)। ੮. ਸੋ ਅਖੀਰ ਉਹ ਦੀਨ (ਨਿੰਮੋਝੂਣੇ ਹੋ, ਹਾਰ ਕੇ) ਗੁਰੂ ਨਾਨਕ ਦੀ ਸ਼ਰਣੀ ਪੈ ਗਏ॥ ੪੨॥

## ੪੩. ਸੱਚੇ ਸ਼ਬਦ (ਨਾਮ) ਦਾ ਪ੍ਰਤਾਪ

੧. ਬਾਬਾ ਬੋਲੇ ਨਾਥ ਜੀ! ਸਬਦੁ ਸੁਨਹੁ ਸਚੁ ਮੁਖਹੁ ਅਲਾਈ।
੨. ਬਾਝੋ ਸਚੇ ਨਾਮ ਦੇ ਹੋਰੁ ਕਰਾਮਾਤਿ ਅਸਾਂ ਤੇ ਨਾਹੀ।
੩. ਬਸਤਰਿ ਪਹਿਰੋ ਅਗਨਿ ਕੈ ਬਰਫ ਹਿਮਾਲੇ ਮੰਦਰੁ ਛਾਈ।
੪. ਕਰੋ ਰਸੋਈ ਸਾਰਿ ਦੀ ਸਗਲੀ ਧਰਤੀ ਨਥਿ ਚਲਾਈ।
੫. ਏਵਡੁ ਕਰੀ ਵਿਥਾਰਿ ਕਉ ਸਗਲੀ ਧਰਤੀ ਹਕੀ ਜਾਈ।
੬. ਤੋਲੀ ਧਰਤਿ ਅਕਾਸਿ ਦੁਇ ਪਿਛੇ ਛਾਬੇ ਟੰਕੁ ਚੜਾਈ।
੭. ਇਹਿ ਬਲੁ ਰਖਾ ਆਪਿ ਵਿਚਿ ਜਿਸੁ ਆਖਾ ਤਿਸੁ ਪਾਸਿ ਕਰਾਈ।
੮. ਸਤਿਨਾਮੁ ਬਿਨੁ ਬਾਦਰਿ ਛਾਈ॥ ੪੩॥

*ਪਦ ਅਰਥ* - ਸਾਰਿ=ਲੋਹਾ। ਵਿਥਾਰਿ=ਵਧ ਜਾਣ। ਹਕੀ=ਧੱਕ ਦੇਣਾ। ਟੰਕੁ=ਵੱਟਾ।

*ਅਰਥ* - ੧. (ਗੁਰੂ) ਬਾਬਾ ਜੀ ਬੋਲੇ - ਨਾਥ ਜੀ ! (ਅਸੀਂ ਤਾਂ ਕੇਵਲ) ਸ਼ਬਦ ਹੀ ਸੁਣਦੇ ਤੇ ਮੁੱਖ ਤੋਂ ਸ਼ਬਦ ਹੀ ਬੋਲਦੇ ਹਾਂ। ੨. ਸੱਚੇ ਨਾਮ ਤੋਂ ਬਗੈਰ ਹੋਰ ਕੋਈ ਕਰਾਮਾਤ ਸਾਡੇ ਪਾਸ ਨਹੀਂ ਹੈ। (ਸਾਡੇ ਕੰਮ ਤੇ ਸਾਡੀ ਰਖਵਾਲੀ ਕੇਵਲ ਸੱਚਾ ਨਾਮ ਹੀ ਹੈ, ਤੇ ਇਹੋ ਹੀ ਸਾਡੀ ਕਰਾਮਾਤ ਹੈ)। ੩. ਬਸਤ੍ਰ (ਜੇ ਮੈਂ) ਅੱਗ ਦੇ ਪਾ ਲਵਾਂ, ਬਰਫ ਦੇ ਘਰ ਬਣਾ ਕੇ ਹਿਮਾਲੇ (ਪਰਬਤ) 'ਤੇ ਜਾ ਰਹਾਂ। ੪. ਲੋਹੇ ਨੂੰ ਰਸੋਈ (ਭਾਵ ਖਾਣਾ) ਬਣਾ ਲਵਾਂ, (ਤੇ ਏਨਾ ਬਲ ਹੋਵੇ ਕਿ) ਧਰਤੀ ਨੂੰ ਨੱਥ ਕੇ ਚਲਾ ਲਵਾਂ, (ਭਾਵ ਵਸ ਵਿਚ ਕਰ ਲਵਾਂ)। ੫. ਏਨਾ ਵੱਡਾ (ਕੱਦ ਵਾਲਾ) ਬਣ ਜਾਵਾਂ ਕਿ ਸਾਰੀ ਧਰਤੀ ਨੂੰ ਧੱਕ ਕੇ (ਅੱਗੇ ਅੱਗੇ) ਤੋਰ ਲਵਾਂ। ੬. ਧਰਤੀ ਤੇ ਆਕਾਸ਼ ਨੂੰ ਤਕੜੀ ਵਿਚ ਪਾ ਕੇ ਪਿੱਛੇ ਟੰਕ (ਛੋਟਾ ਜਿਹਾ ਵੱਟਾ) ਚੜ੍ਹਾ ਤੋਲ ਦਿਆਂ। ੭. ਏਨਾ ਬਲ ਆਪਣੇ ਵਿਚ ਰੱਖਦਾ ਹੋਵਾਂ ਕਿ ਜਿਸ (ਜੋ ਕੁਛ) ਆਖਾਂ, (ਉਸ ਤੋਂ ਉਹੀ ਕੁਝ) ਕਰਵਾ ਲਵਾਂ। ੮. (ਪਰ ਏਨੀ ਸ਼ਕਤੀ ਤੇ ਏਨੀ ਤਾਕਤ) ਸੱਚੇ ਨਾਮ (ਸਤਿਨਾਮ) ਤੋਂ ਬਿਨਾਂ ਬੱਦਲ ਦੀ ਛਾਂ (ਵਰਗੀ ਖਿਨ ਵਿਚ ਹੀ ਦੂਰ ਹੋ ਜਾਣ ਵਾਲੀ ਵਸਤੂ) ਹੈ॥ ੪੩॥

## ੪੪. ਸਿੱਧਾਂ ਨੂੰ ਜਿੱਤਣਾ ਤੇ ਫਿਰ ਮੁਲਤਾਨ ਜਾਣਾ

੧. ਬਾਬੇ ਕੀਤੀ ਸਿਧਿ ਗੋਸਟਿ ਸਬਦਿ ਸਾਂਤਿ ਸਿਧਾਂ ਵਿਚਿ ਆਈ।
੨. ਜਿਣਿ ਮੇਲਾ ਸਿਵਰਾਤਿ ਦਾ ਖਟ ਦਰਸਨਿ ਆਦੇਸਿ ਕਰਾਈ।
੩. ਸਿਧਿ ਬੋਲਨਿ ਸੁਭਿ ਬਚੰਨ ਧਨੁ ਨਾਨਕ ਤੇਰੀ ਵਡੀ ਕਮਾਈ।
੪. ਵਡਾ ਪੁਰਖੁ ਪਰਗਟਿਆ ਕਲਿਜੁਗਿ ਅੰਦਰਿ ਜੋਤਿ ਜਗਾਈ।
੫. ਮੇਲਿਓ ਬਾਬਾ ਉਠਿਆ ਮੁਲਤਾਨੇ ਦੀ ਜਾਰਤਿ ਜਾਈ।
੬. ਅੱਗੋਂ ਪੀਰ ਮੁਲਤਾਨ ਦੇ ਦੁਧਿ ਕਟੋਰਾ ਭਰਿ ਲੈ ਆਈ।
੭. ਬਾਬੇ ਕਢਿ ਕਰਿ ਬਗਲ ਤੇ ਚੰਬੇਲੀ ਦੂਧ ਵਿਚਿ ਮਿਲਾਈ।
੮. ਜਿਉ ਸਾਗਰ ਵਿਚਿ ਗੰਗ ਸਮਾਈ॥ ੪੪॥

ਪਦ ਅਰਥ - ਜਿਣਿ=ਜਿੱਤ ਕੇ। ਆਦੇਸਿ=ਪਰਨਾਮ। ਜਾਰਤਿ=ਯਾਤਰਾ, (ਜ਼ਿਆਰਤ)

ਅਰਥ - ੧. ਬਾਬੇ ਨੇ ਸਿੱਧਾਂ ਨਾਲ ਚਰਚਾ ਕੀਤੀ, (ਤਾਂ ਸ਼ਬਦ ਦੀ ਬਰਕਤ ਨਾਲ) ਸਿੱਧਾਂ ਦੇ ਮਨਾਂ ਵਿਚ ਸ਼ਾਂਤੀ ਵਰਤ ਗਈ। ੨. (ਇਉਂ) ਸ਼ਿਵਰਾਤ ਦੇ ਮੇਲੇ ਨੂੰ ਜਿੱਤ ਲਿਆ ਤੇ ਖਟ ਦਰਸ਼ਨਾਂ (ਭਾਵ ਸਭ ਧਰਮਾਂ) ਦੇ ਲੋਕਾਂ ਨੇ ਗੁਰੂ ਜੀ ਨੂੰ ਨਮਸਕਾਰਾਂ ਕੀਤੀਆਂ। ੩. ਸਿੱਧ ਵੀ ਸ਼ੁਭ ਬਚਨ ਬੋਲੇ, (ਤੇ ਉਨ੍ਹਾਂ ਕਿਹਾ, ਨਾਨਕ ਜੀ ! ਤੁਸੀਂ ਧੰਨ ਹੋ ਤੇ ਤੁਹਾਡੀ ਕਮਾਈ (ਕਰਨੀ) ਬੜੀ ਵੱਡੀ ਹੈ। ੪. ਵੱਡਾ ਪੁਰਖ ਕਲਜੁਗ ਵਿਚ (ਆਪ ਜ਼ਾਹਰ) ਪ੍ਰਗਟ ਹੋਏ ਹੋ (ਤੇ ਸੱਚ ਦੀ) ਜੋਤਿ ਜਗਾਈ ਹੈ। ੫. (ਅਚਲ ਵਟਾਲੇ ਦੇ) ਮੇਲੇ ਨੂੰ ਜਿੱਤ ਕੇ (ਮਹਾਨ ਫਤਹ ਉਪਰੰਤ) ਬਾਬਾ ਮੇਲਿਓਂ ਤੁਰ ਮੁਲਤਾਨ ਦੀ ਯਾਤਰਾ ਲਈ ਚੱਲ ਪਿਆ। ੬. (ਇਹ ਸ਼ਹਿਰ ਪੀਰਾਂ ਦਾ ਸ਼ਹਿਰ ਸੀ। ਗੁਰੂ ਨਾਨਕ ਦਾ ਆਉਣਾ ਸੁਣ, ਉਹ) ਅੱਗੋਂ ਪੀਰ ਦੁੱਧ ਦਾ ਕਟੋਰਾ ਲੈ ਗੁਰੂ ਜੀ ਨੂੰ ਆ ਮਿਲੇ। (ਭਾਵ ਏਥੇ ਤਾਂ ਅੱਗੇ ਹੀ ਪੀਰਾਂ ਫਕੀਰਾਂ ਦੀ ਭਰਮਾਰ ਹੈ, ਤੁਸੀਂ ਕੀ ਲੈਣ ਆਏ ਹੋ ? ਇਹ ਦੁੱਧ ਦਾ ਕਟੋਰਾ ਇਸ ਪ੍ਰਸ਼ਨ ਦਾ ਸੂਚਕ ਸੀ, ਪਰ ਸਤਿਗੁਰੂ ਜੀ ਵੀ ਅੱਗੋਂ ਅੰਤਰਯਾਮੀ ਸਨ)। ੭. ਉਨ੍ਹਾਂ ਕੱਛ ਵਿਚ ਲਪੇਟਿਆ ਚੰਬੇਲੀ ਦਾ ਫੁੱਲ ਦੁੱਧ ਦੇ ਉਪਰ ਟਿਕਾ ਦਿੱਤਾ। (ਭਾਵ ਅਸੀਂ ਤੁਹਾਡੇ ਵਿਚ ਟਿਕਣ ਲਈ ਨਹੀਂ ਆਏ, ਜਾਂ ਕਿਸੇ ਨੂੰ ਦੁੱਖ ਦੇਣ ਨਹੀਂ ਆਏ, ਸਗੋਂ ਚੰਬੇਲੀ ਵਾਂਗ ਮਹਿਕ ਦਿਆਂਗੇ)। ੮. ਗੁਰੂ ਜੀ ਦਾ ਫੁੱਲ ਇਉਂ ਟਿਕ ਗਿਆ ਜਿਵੇਂ ਸਮੁੰਦਰ ਵਿਚ ਨਦੀ ਗੰਗਾ ਜਾ ਸਮਾਉਂਦੀ ਹੈ॥ ੪੪॥

## ੪੫. ਦੂਸਰੇ ਸਤਿਗੁਰੂ, ਗੁਰੂ ਅੰਗਦ ਦੇਵ ਜੀ

੧. ਜਾਰਤਿ ਕਰਿ ਮੁਲਤਾਨ ਦੀ ਫਿਰਿ ਕਰਤਾਰਿ ਪੁਰੇ ਨੋ ਆਇਆ।
੨. ਚੜ੍ਹੇ ਸਵਾਈ ਦਿਹਿ ਦਿਹੀ ਕਲਿਜੁਗਿ ਨਾਨਕ ਨਾਮੁ ਧਿਆਇਆ।

੩. ਵਿਣੁ ਨਾਵੈ ਹੋਰੁ ਮੰਗਣਾ ਸਿਰਿ ਦੁਖਾਂ ਦੇ ਦੁਖ ਸਬਾਇਆ।
੪. ਮਾਰਿਆ ਸਿਕਾ ਜਗਤਿ ਵਿਚਿ ਨਾਨਕ ਨਿਰਮਲ ਪੰਥੁ ਚਲਾਇਆ।
੫. ਥਾਪਿਆ ਲਹਿਣਾ ਜੀਂਵਦੇ ਗੁਰਿਆਈ ਸਿਰਿ ਛਤ੍ਰ ਫਿਰਾਇਆ।
੬. ਜੋਤੀ ਜੋਤਿ ਮਿਲਾਇ ਕੈ ਸਤਿਗੁਰ ਨਾਨਕਿ ਰੂਪੁ ਵਟਾਇਆ।
੭. ਲਖਿ ਨ ਕੋਈ ਸਕਈ ਆਚਰਜੇ ਆਚਰਜੁ ਦਿਖਾਇਆ।
੮. ਕਾਇਆ ਪਲਟਿ ਸਰੂਪੁ ਬਣਾਇਆ॥ ੪੫॥

ਪਦ ਅਰਥ - ਦਿਹਿ ਦਿਹੀ=ਰੋਜ਼ ਬਰੋਜ਼। ਸਬਾਇਆ=ਬਹੁਤਾ। ਮਾਰਿਆ ਸਿਕਾ=ਹੁਕਮ ਦਾ ਸਿੱਕਾ, ਅਟੱਲ ਹੁਕਮ।

ਪਦ ਅਰਥ - ੧. (ਸਤਿਗੁਰੂ ਜੀ) ਮੁਲਤਾਨ ਦੀ ਯਾਤਰਾ ਕਰਕੇ ਤੇ ਮੁਲਤਾਨ ਦੇ ਫਕੀਰਾਂ ਦੀ ਨਿਸ਼ਾ ਕਰਕੇ ਵਾਪਸ ਕਰਤਾਰ ਪੁਰ ਨੂੰ ਆ ਗਏ। ੨. (ਸਤਿਗੁਰੂ ਦੀ ਮਹਿਮਾ) ਦਿਨੋ ਦਿਨ ਵੱਧ ਰਹੀ ਸੀ ਕਿ ਕਲਜੁਗ ਵਿਚ (ਗੁਰੂ) ਨਾਨਕ ਨੇ ਹੀ (ਦੁਨੀਆਂ ਨੂੰ) ਨਾਮ ਜਪਾਇਆ ਤੇ ਧਿਆਇਆ ਹੈ। ੩. (ਕਿਉਂਕਿ) ਨਾਮ ਤੋਂ ਬਿਨਾਂ (ਹੋਰ ਜੋ ਵੀ ਸੰਸਾਰੀ ਸੁਖ) ਮੰਗੋਗੇ ਉਨ੍ਹਾਂ ਨਾਲ ਦੁੱਖ ਹੀ ਵਧਣਗੇ। ੪. (ਗੁਰੂ ਨਾਨਕ ਸਾਹਿਬ ਨੇ) ਜਗਤ ਵਿਚ ਐਸਾ ਸਿੱਕਾ ਮਾਰਿਆ (ਲਹਿਰ ਚਲਾਈ) ਇੱਕ ਨਿਰਮਲ (ਸੱਚਾ ਤੇ ਸੁੱਚਾ) ਪੰਥ (ਸਿੱਖ ਧਰਮ) ਚਲਾ ਦਿੱਤਾ। ੫. (ਆਪਣੇ) ਜੀਉਂਦੇ ਹੀ ਲਹਿਣਾ ਜੀ ਨੂੰ (ਆਪਣੀ ਥਾਂ) ਥਾਪ ਦਿੱਤਾ। ਗੁਰਿਆਈ ਦੇ ਕੇ (ਉਨ੍ਹਾਂ ਦੇ) ਸਿਰ 'ਤੇ (ਗੁਰਤਾ ਦਾ) ਛਤਰ ਝੁਲਾ ਦਿੱਤਾ। ੬. ਜੋਤੀ ਨਾਲ ਜੋਤਿ ਮਿਲਾ ਕੇ, ਗੁਰੂ ਨਾਨਕ ਦੇਵ ਜੀ ਨੇ ਨਵਾਂ ਰੂਪ ਵਟਾ ਲਿਆ। (ਭਾਵ ਗੁਰੂ ਜੀ ਆਪ ਸਾਖਿਆਤ ਅੰਗਦ ਦੇਵ ਜੀ ਦਾ ਰੂਪ ਬਣ ਗਏ)। ੭. ਇਸ (ਕੌਤਕ) ਨੂੰ ਕੋਈ ਜਾਣ ਬੁਝ ਨਹੀਂ ਸਕਦਾ, ਐਸਾ ਅਸਚਰਜਤਾ ਭਰਿਆ, ਅਸਚਰਜ ਕੌਤਕ ਵਰਤਾ ਦਿੱਤਾ। ੮. ਆਪਣਾ ਸਰੀਰ ਬਦਲਕੇ ਨਵਾਂ ਸਰੂਪ (ਗੁਰੂ ਅੰਗਦ ਜੀ ਦਾ) ਬਣਾ ਲਿਆ॥ ੪੫॥

## ੪੬. ਤੀਜੇ ਸਤਿਗੁਰੂ, ਸ੍ਰੀ ਗੁਰੂ ਅਮਰਦਾਸ ਜੀ

੧. ਸੋ ਟਿਕਾ ਸੋ ਛਤ੍ਰ ਸਿਰਿ ਸੋਈ ਸਚਾ ਤਖਤੁ ਟਿਕਾਈ।
੨. ਗੁਰ ਨਾਨਕ ਹੰਦੀ ਮੁਹਰਿ ਹਥਿ ਗੁਰ ਅੰਗਦ ਦੀ ਦੋਹੀ ਫਿਰਾਈ।
੩. ਦਿਤਾ ਛੋੜਿ ਕਰਤਾਰ ਪੁਰੁ ਬੈਠਿ ਖਡੂਰੇ ਜੋਤਿ ਜਗਾਈ।
੪. ਜੰਮੇ ਪੂਰਬਿ ਬੀਜਿਆ ਵਿਚਿ ਵਿਚਿ ਹੋਰੁ ਕੂੜੀ ਚਤੁਰਾਈ।
੫. ਲਹਣੇ ਪਾਈ ਨਾਨਕੋ ਦੇਣੀ ਅਮਰਦਾਸਿ ਘਰਿ ਆਈ।
੬. ਗੁਰੁ ਬੈਠਾ ਅਮਰੁ ਸਰੂਪ ਹੋਇ ਗੁਰਮੁਖਿ ਪਾਈ ਦਾਤਿ ਇਲਾਹੀ।

੭. ਫੇਰਿ ਵਸਾਇਆ ਗੋਇੰਦਵਾਲੁ ਅਚਰਜੁ ਖੇਲੁ ਨ ਲਖਿਆ ਜਾਈ।
੮. ਦਾਤਿ ਜੋਤਿ ਖਸਮੈ ਵਡਿਆਈ॥ ੪੬॥

ਪਦ ਅਰਥ - ਸੋ ਟਿਕਾ=ਓਹੀ ਤਿਲਕ (ਪ੍ਰਭਤਾ)। ਟਿਕਾਈ=ਟਿਕਾ ਦਿੱਤੀ। ਹੰਦੀ=ਦੀ। ਪੂਰਬਿ=ਪਿਛਲਾ।

ਅਰਥ - ੧. ਓਹੀ ਟਿੱਕਾ (ਤਿਲਕ) ਤੇ ਓਹੀ ਸਿਰ 'ਤੇ ਛਤਰ ਸੀ ਤੇ ਓਹੀਓ ਸੱਚਾ ਤਖ਼ਤ (ਗੁਰਤਾ ਦਾ) ਸੀ। ੨. ਗੁਰੂ ਅੰਗਦ ਦੇਵ ਜੀ ਦੇ ਪ੍ਰਤਾਪ ਦੀ ਦੋਹੀ (ਦੁਹਾਈ) ਫਿਰ ਗਈ, (ਕਿਉਂਕਿ ਗੁਰੂ ਅੰਗਦ ਦੇਵ ਜੀ ਦੇ) ਹੱਥ ਵਿਚ ਓਹੀ ਗੁਰੂ ਨਾਨਕ ਦੇਵ ਵਾਲੀ ਮੋਹਰ ਸੀ। (ਭਾਵ ਗੁਰੂ ਨਾਨਕ ਵਾਂਗ ਓਹਨਾਂ ਦੇ ਸੱਚੇ ਉਪਦੇਸ਼ ਵੀ ਲੋਕਾਂ ਦੇ ਦਿਲਾਂ ਵਿਚ ਵੱਸਦੇ ਜਾਂਦੇ ਸਨ)। ੩. ਕਰਤਾਰ ਪੁਰ ਛੱਡ ਕੇ, ਖਡੂਰ ਵਿਚ (ਗੁਰੂ-ਪ੍ਰਤਾਪ ਦੀ) ਜੋਤਿ ਆ ਜਗਾਈ। ੪. ਓਹੀਓ (ਫਲ) ਜੰਮਦਾ ਹੈ, ਜੋ ਪਹਿਲੇ (ਪੂਰਬ) ਬੀਜਿਆ ਜਾਵੇ। ਹੋਰ ਕਿਸੇ ਦੀਆਂ ਕੂੜੀਆਂ ਚਤੁਰਾਈਆਂ ਨਾ ਚਲ ਸਕੀਆਂ। ੫. ਲਹਿਣਾ ਜੀ ਨੇ (ਸੇਵਾ ਕਰਕੇ ਗੁਰਤਾ) ਗੁਰੂ ਨਾਨਕ ਜੀ ਤੋਂ ਪ੍ਰਾਪਤ ਕੀਤੀ, ਪਰ ਹੁਣ (ਮਹਾਨ ਸੇਵਾ, ਪਿਆਰ, ਅਦਬ, ਸਤਿਕਾਰ ਵੇਖਕੇ) ਗੁਰੂ ਅਮਰਦਾਸ ਜੀ ਨੂੰ ਸੌਂਪਣੀ ਪਈ। ੬. ਗੁਰੂ ਅਮਰਦਾਸ ਜੀ (ਜੋਤਿ ਰੂਪ ਹੋ) ਅਮਰ ਸਰੂਪ ਗੁਰੂ ਬਣ ਗਏ, (ਆਪਣੀ) ਗੁਰਮੁਖਤਾਈ ਦੇ ਕਾਰਣ ਇਲਾਹੀ ਦਾਤ (ਉਨ੍ਹਾਂ ਨੂੰ) ਮਿਲ ਗਈ। ੭. (ਗੁਰੂ ਨਾਨਕ ਦੇਵ ਜੀ ਦੇ ਹੁਕਮ ਨਾਲ ਗੁਰੂ-ਜੋਤਿ ਖਡੂਰ ਵਿਖੇ ਜਗੀ, ਤੇ ਹੁਣ ਗੁਰੂ ਅੰਗਦ ਦੇਵ ਜੀ ਦੇ ਹੁਕਮ ਨਾਲ) ਗੋਇੰਦਵਾਲ ਵਸਾ ਕੇ, ਉਥੇ ਆ ਜਗੀ, ਇਸ ਅਸਚਰਜ ਖੇਡ ਨੂੰ ਜਾਣਿਆਂ ਨਹੀਂ ਜਾਂਦਾ। ੮. ਜੋਤਿ ਦੀ ਦਾਤ ਤੇ ਵਡਿਆਈ ਖਸਮ (ਪ੍ਰਭੂ ਰੂਪ ਸਤਿਗੁਰੂ ਜੀ) ਦੇ ਹੱਥ ਵਸ ਹੀ ਹੈ॥ ੪੬॥

## ੪੭. ਚੌਥੇ ਤੇ ਪੰਜਵੇਂ ਸਤਿਗੁਰੂ

੧. ਦਿਚੈ ਪੂਰਬਿ ਦੇਵਣਾ ਜਿਸ ਦੀ ਵਸਤੁ ਤਿਸੈ ਘਰਿ ਆਵੈ।
੨. ਬੈਠਾ ਸੋਢੀ ਪਾਤਿਸਾਹੁ ਰਾਮਦਾਸੁ ਸਤਿਗੁਰੂ ਕਹਾਵੈ।
੩. ਪੂਰਨੁ ਤਾਲੁ ਖਟਾਇਆ ਅੰਮ੍ਰਿਤਸਰਿ ਵਿਚਿ ਜੋਤਿ ਜਗਾਵੈ।
੪. ਉਲਟਾ ਖੇਲੁ ਖਸੰਮ ਦਾ ਉਲਟੀ ਗੰਗ ਸਮੁੰਦ੍ਰਿ ਸਮਾਵੈ।
੫. ਦਿਤਾ ਲਈਏ ਆਪਣਾ ਅਣਦਿਤਾ ਕਛੁ ਹਥਿ ਨ ਆਵੈ।
੬. ਫਿਰਿ ਆਈ ਘਰਿ ਅਰਜਣੇ ਪੁਤੁ ਸੰਸਾਰੀ ਗੁਰੂ ਕਹਾਵੈ।
੭. ਜਾਣਿ ਨ ਦੇਸਾਂ ਸੋਢੀਓਂ ਹੋਰਸਿ ਅਜਰੁ ਨ ਜਰਿਆ ਜਾਵੈ।
੮. ਘਰ ਹੀ ਕੀ ਵਥੁ ਘਰੇ ਰਹਾਵੈ॥ ੪੭॥

ਪਦ ਅਰਥ - ਜੋਤਿ=ਪ੍ਰਕਾਸ਼, ਭਾਵ ਨੂਰਾਨੀ ਜੋਤਿ। ਦਿਚੈ=ਦੇਣਾ, ਬਕਾਇਆ। ਖੇਲੁ=ਕੌਤਕ। ਪੁਤੁ ਸੰਸਾਰੀ=ਬਿੰਦੀ ਪੁੱਤਰ।

ਅਰਥ - ੧. ਦੇਣਾ (ਭਾਵ ਕਰਜਾ ਰੂਪ ਵਸਤੂ) ਪਹਿਲਾਂ ਹੀ ਜਿਸਦਾ ਦੇਣਾ ਹੋਵੇ, ਉਹ ਉਸੇ ਦੇ ਹੀ ਘਰ (ਮੁੜ ਕੇ) ਆ ਜਾਂਦੀ ਹੈ। ੨. (ਸੋ ਹੁਣ ਉਹੀ ਵਸਤੂ ਗੁਰਤਾ) ਸੋਢੀ ਪਾਤਸ਼ਾਹ ਦੇ ਕੋਲ ਆ ਗਈ, ਤੇ ਉਹ ਗੱਦੀ 'ਤੇ ਸ਼ੋਭਨੀਕ ਹੋ ਕੇ, ਸਤਿਗੁਰੂ ਰਾਮਦਾਸ ਜੀ ਅਖਵਾਉਣ ਲੱਗੇ। ੩. ਅੰਮ੍ਰਿਤਸਰ ਵਿਚ ਸਰੋਵਰ ਦੀ ਪੂਰਨਤਾ ਕੀਤੀ, (ਤੇ ਗੁਰੂ ਰੂਪ) ਜਾਗਦੀ ਜੋਤਿ (ਪ੍ਰਗਟ) ਹੋ ਗਏ। ੪. ਖਸਮ (ਪ੍ਰਭੂ) ਸਮੁੰਦਰ ਦਾ ਖੇਲ ਉਲਟਾ ਹੈ ਕਿ ਉਹ ਉਲਟ ਕੇ ਗੰਗਾ ਵਿਚ ਸਮਾ ਗਈ। (ਭਾਵ ਸੇਵਕ ਦੇ ਹਿਰਦੇ ਵਿਚੋਂ ਹੋ ਕੇ ਗੁਰੂ-ਜੋਤ ਪ੍ਰਗਟ ਹੋਈ)। ੫. (ਪਰ ਇਹ ਗੱਲ ਵੀ ਪ੍ਰਭੂ ਦੀ ਹੀ ਖੇਡ ਹੈ ਕਿ) ਆਪਣਾ ਦਿੱਤਾ ਹੋਇਆ ਹੀ ਲਈਦਾ ਹੈ, ਬਿਨਾਂ ਦਿੱਤਿਆਂ ਕੁਝ ਹੱਥ ਨਹੀਂ ਆਉਂਦਾ। ੬. ਫਿਰ ਗੁਰੂ ਜੋਤ ਗੁਰੂ ਅਰਜਨ ਦੇਵ ਜੀ ਨੂੰ ਪ੍ਰਾਪਤ ਹੋਈ, (ਜੋ ਸੰਸਾਰੀ ਨੁਕਤੇ ਤੋਂ) ਸੰਸਾਰੀ ਪੁੱਤਰ ਰੂਪ ਵਿਚ ਸਨ, (ਇਹ ਅਸਚਰਜ ਇਸ ਲਈ ਵੀ ਸੀ ਕਿ ਚਾਰ ਪੀੜ੍ਹੀਆਂ ਗੁਰਤਾ, ਸੇਵਕਾਂ ਨੂੰ ਮਿਲਦੀ ਰਹੀ ਪਰ ਪੰਜਵੀਂ ਵੇਰ ਗੁਰ-ਜੋਤਿ ਪੁੱਤਰ ਨੂੰ ਮਿਲੀ)। ੭. ਗੁਰਤਾ ਸੋਢੀਆਂ ਦੇ ਘਰੋਂ ਜਾਣ ਨਹੀਂ ਦੇਣੀ, ਹੋਰਨਾਂ ਕੋਲੋਂ ਇਹ ਅਜਰ ਵਸਤੂ ਜਰੀ ਨਹੀਂ ਜਾਣੀ (ਜੋ ਦੁੱਖ ਅਗੋਂ ਗੁਰਤਾ 'ਤੇ ਆਉਣੇ ਸਨ, ਉਹ ਮਾਤਾ ਭਾਨੀ ਨੂੰ ਗੁਰੂ ਅਮਰ ਦਾਸ ਜੀ ਨੇ ਵਰ ਵੇਲੇ ਦੱਸੇ ਸਨ, ਮਾਤਾ ਜੀ ਨੇ ਕਿਹਾ, ਹੋਰ ਕਿਸੇ ਕੋਲੋਂ ਇਹ ਸਹੇ ਨਹੀਂ ਜਾਣੇ, ਇਹ ਮੇਰੇ ਬੰਸ ਨੂੰ ਹੀ ਦੇ ਦਿਓ)। ੮. ਘਰ ਦੀ ਵਸਤੂ ਘਰ ਵਿਚ ਹੀ ਰਹੇ॥ ੪੭॥

## ੪੮. ਛੇਵੇਂ ਸਤਿਗੁਰੂ, ਗੁਰੂ ਹਰਿਗੋਬਿੰਦ ਸਾਹਿਬ

੧. ਪੰਜਿ ਪਿਆਲੇ ਪੰਜਿ ਪੀਰ ਛਠਮੁ ਪੀਰੁ ਬੈਠਾ ਗੁਰੁ ਭਾਰੀ।
੨. ਅਰਜਨੁ ਕਾਇਆ ਪਲਟਿ ਕੈ ਮੂਰਤਿ ਹਰਿਗੋਬਿੰਦ ਸਵਾਰੀ।
੩. ਚਲੀ ਪੀੜੀ ਸੋਢੀਆ ਰੂਪੁ ਦਿਖਾਵਣਿ ਵਾਰੋ ਵਾਰੀ।
੪. ਦਲਿ ਭੰਜਨ ਗੁਰੁ ਸੂਰਮਾ ਵਡ ਜੋਧਾ ਬਹੁ ਪਰਉਪਕਾਰੀ।
੫. ਪੁਛਨਿ ਸਿਖ ਅਰਦਾਸਿ ਕਰਿ ਛਿਅ ਮਹਲਾਂ ਤਕਿ ਦਰਸੁ ਨਿਹਾਰੀ।
੬. ਅਗਮ ਅਗੋਚਰ ਸਤਿਗੁਰੂ ਬੋਲੇ ਮੁਖ ਤੇ ਸੁਣਹੁ ਸੰਸਾਰੀ।
੭. ਕਲਿਜੁਗੁ ਪੀੜੀ ਸੋਢੀਆਂ ਨਿਹਚਲ ਨੀਂਵ ਉਸਾਰਿ ਖਲਾਰੀ।
੮. ਜੁਗਿ ਜੁਗਿ ਸਤਿਗੁਰੁ ਧਰੇ ਅਵਤਾਰੀ॥ ੪੮॥

ਪਦ ਅਰਥ - ਪੀੜੀ=ਗੁਰ-ਗੱਦੀ ਦੀ ਸੰਪਰਦਾ। ਦਲਿ ਭੰਜਨ=(ਜ਼ਾਲਮ) ਦਲਾਂ ਨੂੰ ਭੰਨ ਤੋੜ ਦੇਣ ਵਾਲਾ। ਅਗਮ ਅਗੋਚਰ=ਮਨ ਬਾਣੀ ਦੀ ਪਹੁੰਚ ਤੋਂ ਪਰੇ।

ਅਰਥ - ੧. ਜਦੋਂ ਪੰਜ ਪੀਰ ਭਾਵ ਪੰਜੇ ਗੁਰੂ ਸੱਚਖੰਡ ਪਿਆਨੇ ਕਰ ਗਏ ਅਰਥਾਤ ਗੁਰ-ਪੁਰੀ ਸਿਧਾਰ ਗਏ। ਪਿਆਨੇ=ਚਲੇ ਗਏ। ਸਹੀ ਪਾਠ 'ਪਿਆਨੇ' ਹੈ ਦੇਖੋ ਦਸਮ ਗ੍ਰੰਥ ਪੰਨਾ ੫੪ ਤੇ ੫੯। 'ਮੁਰ ਪਿਤ ਪੂਰਬ ਕੀਯਸਿ ਪਯਾਨਾ' ਤਥਾ-ਠੀਕਰਿ ਫੋਰਿ ਦਿਲੀਸ ਸਿਰਿ ਪ੍ਰਭ ਪੁਰ ਕੀਆ ਪਯਾਨ।

੨. ਸ੍ਰੀ ਗੁਰੂ ਅਰਜਨ ਦੇਵ ਸਤਿਗੁਰੂ ਜੀ ਦੀ ਕਾਂਇਆਂ (ਸਰੀਰ) ਬਦਲਕੇ (ਹੁਣ) ਮੂਰਤਿ ਗੁਰੂ ਹਰਿਗੋਬਿੰਦ ਜੀ ਨੇ ਸਵਾਰੀ (ਤੇ ਬਦਲੀ)। ੩. ਸੋਢੀਆਂ ਦੀ ਪੀੜ੍ਹੀ ਚੱਲ ਪਈ, ਜੋ ਵਾਰੀ ਵਾਰੀ (ਵੱਖੋ ਵੱਖ) ਰੂਪ ਦਿਖਾਵਣ ਲੱਗੇ। ੪. ਦਲਾਂ ਨੂੰ ਭੰਨ ਤੋੜ (ਦੇਣ ਵਾਲਾ) ਸੂਰਮਾ ਗੁਰੂ ਬੜਾ ਜੋਧਾ ਤੇ ਪਰਉਪਕਾਰੀ (ਗੁਰੂ ਗੱਦੀ 'ਤੇ) ਬੈਠਾ। ੫. ਸਿੱਖਾਂ ਨੇ ਅਰਦਾਸ ਕਰਕੇ ਪੁੱਛਿਆ ਕਿ ਛੇ ਗੁਰੂਆਂ ਤਕ ਤਾਂ ਦਰਸ਼ਨ ਕਰ ਲਏ ਹਨ ਤੇ ਅੱਗੋਂ ਕਿੰਨੇ ਕੁ ਹੋਣਗੇ ? ੬. ਅਗਮ ਅਗੋਚਰ (ਮਨ ਬਾਣੀ ਦੀ ਪਹੁੰਚ ਤੋਂ ਪਰੇ) ਸਤਿਗੁਰੂ ਜੀ ਨੇ (ਭਵਿੱਖ ਵਾਕ) ਮੁੱਖ ਤੋਂ ਬੋਲੇ (ਕਿ) ਹੇ ਸੰਸਾਰੀ ਲੋਕੋ, ਸੁਣੋ! ੭. ਕਲਜੁਗ ਵਿਚ ਸੋਢੀਆਂ ਦੀ ਪੀੜ੍ਹੀ ਨਿਹਚਲ (ਅਚਲ) ਹੈ। ੮. ਪਰ ਜੁਗ ਜੁਗ ਵਿਚ ਹੋਰ ਸਤਿਗੁਰੂ ਜੀ ਵੀ ਸਰੀਰ ਧਾਰਨਗੇ॥ ੪੮॥

# ੪੯. ਵਾਹਿਗੁਰੂ ਮੰਤ੍ਰ ਦਾ ਵਰਣਨ

**੧. ਸਤਿਜੁਗਿ ਸਤਿਗੁਰ ਵਾਸਦੇਵ ਵਵਾ ਵਿਸਨਾ ਨਾਮੁ ਜਪਾਵੈ।**
**੨. ਦੁਆਪਰਿ ਸਤਿਗੁਰ ਹਰੀ ਕ੍ਰਿਸ਼ਨ ਹਾਹਾ ਹਰਿ ਹਰਿ ਨਾਮੁ ਜਪਾਵੈ।**
**੩. ਤ੍ਰੇਤੇ ਸਤਿਗੁਰ ਰਾਮ ਜੀ ਰਾਰਾ ਰਾਮ ਜਪੇ ਸੁਖੁ ਪਾਵੈ।**
**੪. ਕਲਿਜੁਗਿ ਨਾਨਕ ਗੁਰਗੋਬਿੰਦ ਗਗਾ ਗੋਬਿੰਦ ਨਾਮੁ ਅਲਾਵੈ।**
**੫. ਚਾਰੇ ਜਾਗੇ ਚਹੁ ਜੁਗੀ ਪੰਚਾਇਣ ਵਿਚਿ ਜਾਇ ਸਮਾਵੈ।**
**੬. ਚਾਰੋ ਅਛਰ ਇਕੁ ਕਰਿ ਵਾਹਗੁਰੂ ਜਪੁ ਮੰਤ੍ਰ ਸੁਣਾਵੈ।**
**੭. ਜਹਾ ਤੇ ਉਪਜਿਆ ਫਿਰਿ ਤਹਾ ਸਮਾਵੈ॥ ੪੯॥ ੧॥**

*ਪਦ ਅਰਥ* - ਪੰਚਾਇਣ=ਸਰਬ ਸਾਂਝਾ ਗੁਰੂ ਗ੍ਰੰਥ ਸਾਹਿਬ, ਸ੍ਰੀ ਵਾਹਿਗੁਰੂ।

*ਅਰਥ* - ੧. ਵਾਹਿਗੁਰੂ ਸ਼ਬਦ ਦਾ ਸੰਬੰਧ ਚਾਰੇ ਜੁਗਾਂ ਨਾਲ ਕਰਦੇ ਹਨ, ਜਿਵੇਂ - ਸਤਿਜੁਗ ਵਿਚ ਸਤਿਗੁਰ ਨਾਨਕ ਦੇਵ ਜੀ ਵਾਸਦੇਵ ਅਵਤਾਰ ਹੋਏ, ਤੇ ਵਵਾ ਅੱਖਰ ਲੀਤਾ। ਵਿਸ਼ਨੂੰ ਦਾ (ਨਾਮ) ਜਪਣ ਲੱਗੇ। ੨. ਫੇਰ ਦੁਆਪਰ ਵਿਖੇ ਸਤਿਗੁਰੂ ਨਾਨਕ ਜੀ ਹਰੀ (ਅਰਥਾਤ ਕ੍ਰਿਸ਼ਨ) ਦਾ ਅਵਤਾਰ ਹੋਏ। ਏਥੋਂ ਹਾਹਾ ਅੱਖਰ ਲੀਤਾ, (ਲੋਕ) ਹਰੀ ਹਰੀ ਜਪਣ ਲੱਗੇ। ੩. ਤ੍ਰੇਤੇ ਜੁਗ ਵਿਖੇ ਸਤਿਗੁਰੂ (ਨਾਨਕ ਜੀ) ਰਾਮ ਜੀ (ਦਾ ਰੂਪ) ਹੋਏ, ਉਥੋਂ ਰਾਰਾ ਅੱਖਰ ਲੀਤਾ। (ਲੋਕੀਂ) ਰਾਮ ਰਾਮ (ਉਚਾਰਕੇ) ਸੁਖ ਪ੍ਰਾਪਤ ਕਰਨ ਲੱਗੇ। ੪. ਕਲਜੁਗ ਵਿਖੇ ਗੁਰੂ ਨਾਨਕ ਗੋਬਿੰਦ ਹੋ ਪ੍ਰਗਟੇ, ਇਸ ਲਈ ਲੋਕ ਗੋਬਿੰਦ ਗੋਬਿੰਦ ਜਪਣ ਲੱਗੇ, ਇਥੋਂ ਗੱਗਾ ਅੱਖਰ ਲੀਤਾ। ੫. ਚਹੁੰ ਜੁਗਾਂ ਦੇ (ਉੱਪਰ ਦੱਸੇ ਇਕੱਠੇ ਹੀ ਜਾਗੇ) ਭਾਵ ਵਾਹਿਗੁਰੂ ਵਿਚ ਜਾ ਸਮਾਏ ਹਨ। ੬. (ਸੋ ਮਤਲਬ ਇਹ ਕਿ) ਚਾਰੇ ਅੱਖਰ ਇਕੱਠੇ ਕਰਕੇ ਵਾਹਿਗੁਰੂ (ਪੰਜਵਾਂ) ਜਪੁ ਮੰਤ੍ਰ (ਸਿੱਖਾਂ ਨੂੰ ਗੁਰੂ ਜੀ ਨੇ) ਜਪਣ ਲਈ ਦਿੱਤਾ ਹੈ। ੭. (ਕਿਉਂਕਿ) ਮੰਤ੍ਰ ਜਿਥੋਂ ਉਪਜਿਆ ਹੈ, ਫਿਰ ਉਥੇ ਹੀ ਜਾ ਸਮਾਉਂਦਾ ਹੈ। (ਭਾਵ ਵਾਹਿਗੁਰੂ ਮੰਤ੍ਰ ਵਾਹਿਗੁਰੂ ਤੋਂ ਉਤਪੰਨ ਹੋਇਆ, ਤੇ ਫਿਰ ਵਾਹਿਗੁਰੂ ਵਿਚ ਜਾ ਸਮਾਉਂਦਾ ਹੈ, ਤੇ ਵਾਹਿਗੁਰੂ ਜਪਣ ਵਾਲਿਆਂ ਦੀ ਏਥੇ ਓਥੇ ਸਹਾਇਤਾ ਕਰਨ ਦੀ ਸ਼ਕਤੀ ਰੱਖਦਾ ਹੈ)॥ ੪੯॥ ੧॥

# ਵਾਰ ੨

ੴ ਸਤਿਗੁਰ ਪ੍ਰਸਾਦਿ॥

## ੧. ਕਰਨਹਾਰ ਪ੍ਰਭੂ ਦਾ ਮੰਗਲ

੧. ਆਪਨੜੈ ਹਥਿ ਆਰਸੀ ਆਪੇ ਹੀ ਦੇਖੈ।
੨. ਆਪੇ ਦੇਖਿ ਦਿਖਾਇਦਾ ਛਿਅ ਦਰਸਨਿ ਭੇਖੈ।
੩. ਜੇਹਾ ਮੂਹੁ ਕਰਿ ਭਾਲਿਦਾ ਤੇਵੇਹੈ ਲੇਖੈ।
੪. ਹਸਦੇ ਹਸਦਾ ਦੇਖੀਐ ਸੋ ਰੂਪ ਸਰੇਖੈ।
੫. ਰੋਦੈ ਦਿਸੈ ਰੋਵਦਾ ਹੋਇ ਨਿਮਖ ਨਿਮੇਖੈ।
੬. ਆਪੇ ਆਪਿ ਵਰੱਤਦਾ ਸਤਿਸੰਗਿ ਵਿਸੇਖੈ॥ ੧॥

ਪਦ ਅਰਥ - ਆਰਸੀ=ਸ਼ੀਸ਼ਾ। ਸਰੇਖੈ=ਵਰਗਾ। ਨਿਮੇਖੈ=ਪਲਕ। ਵਿਸੇਖੈ=ਵਿਸ਼ੇਸ਼।

ਅਰਥ - ੧. (ਪ੍ਰਭੂ, ਸਰਬ ਵਿਆਪਕ) ਦੇ ਹੱਥ ਵਿਚ ਹੀ (ਆਪਣੇ ਰਚੇ ਸੰਸਾਰ ਦਾ) ਸ਼ੀਸ਼ਾ ਹੈ, ਆਪ ਹੀ (ਉਸਨੂੰ) ਦੇਖਣ ਵਾਲਾ ਹੈ। ੨. ਆਪ ਹੀ (ਉਹ) ਛੇ ਦਰਸ਼ਨਾਂ (ਧਰਮਾਂ) ਦੇ ਭੇਖਾਂ ਨੂੰ ਦੇਖਦਾ (ਤੇ ਧਰਮਾਂ ਦੇ ਲੋਕਾਂ ਨੂੰ) ਦਿਖਾਉਂਦਾ ਹੈ। ੩. (ਇਸੇ ਕਾਰਨ) ਜੇਹੋ ਜੇਹਾ (ਸੰਸਾਰ ਵਿਚ ਕੋਈ) ਮੂੰਹ ਕਰਕੇ (ਭਾਵ ਹਿਰਦੇ ਦੀ ਧਾਰਨਾ ਧਾਰ ਕੇ ਉਸਨੂੰ) ਦੇਖਦਾ ਹੈ, ਤਿਹੋ ਜੇਹਾ ਲੇਖੈ (ਭਾਵ ਨਜ਼ਰੀ) ਪੈਂਦਾ ਹੈ। ੪. ਹੱਸਦੇ ਨੂੰ ਹੱਸਦਾ ਹੀ ਨਜ਼ਰ ਆਉਂਦਾ ਹੈ। ੫. ਰੋਂਦੇ ਨੂੰ ਰੋਂਦਾ ਪ੍ਰਤੀਤ ਹੁੰਦਾ ਹੈ। (ਭਾਵ ਸ਼ੀਸ਼ੇ ਵਿਚ ਜਿਹੋ ਜਿਹਾ ਦ੍ਰਿਸ਼ ਆਵੇ, ਉਹੋ ਜਿਹਾ ਹੀ ਦਿਸਦਾ ਹੈ)। ੬. (ਉਹ ਪ੍ਰਭੂ) ਆਪ ਹੀ ਆਪੇ ਵਰਤ ਰਿਹਾ ਹੈ, (ਤੇ ਉਸਦੀ ਇਹ) ਵਿਸ਼ੇਸ਼ਤਾ (ਖੂਬੀ) ਸਤਿਸੰਗ ਵਿਚ ਹੀ (ਦੇਖੀ ਜਾ ਸਕਦੀ) ਹੈ॥ ੧॥

## ੨. ਵਾਜਾ ਵਜਾਉਣ ਵਾਲੇ ਦਾ ਦ੍ਰਿਸ਼ਟਾਂਤ

੧. ਜਿਉ ਜੰਤ੍ਰੀ ਹਥਿ ਜੰਤ੍ਰ ਲੈ ਸਭਿ ਰਾਗ ਵਜਾਏ।
੨. ਆਪੇ ਸੁਣਿ ਸੁਣਿ ਮਗਨੁ ਹੋਇ ਆਪੇ ਗੁਣ ਗਾਏ।
੩. ਸਬਦਿ ਸੁਰਤਿ ਲਿਵਲੀਣੁ ਹੋਇ ਆਪਿ ਰੀਝਿ ਰੀਝਾਏ।
੪. ਕਥਤਾ ਬਕਤਾ ਆਪਿ ਹੈ ਸੁਰਤਾ ਲਿਵ ਲਾਏ।

੫. ਆਪੇ ਆਪਿ ਵਿਸਮਾਦੁ ਹੋਇ ਸਰਬੰਗਿ ਸਮਾਏ।
੬. ਆਪੇ ਆਪਿ ਵਰੱਤਦਾ ਗੁਰਮੁਖਿ ਪਤੀਆਏ॥ ੨॥

ਪਦ ਅਰਥ - ਜੰਤ੍ਰੀ=ਸਾਜ ਵਜਾਉਣ ਵਾਲਾ। ਜੰਤ੍ਰ=ਸਾਜ, ਵਾਜਾ ਆਦਿ। ਮਗਨੁ=ਲਿਵਲੀਨ, ਮਸਤ। ਲਿਵਲੀਣੁ=ਅਟੰਕ ਸਮਾਧੀ। ਸੁਰਤਾ=ਸ੍ਰੋਤਾ।

ਅਰਥ - ੧. ਜਿਵੇਂ ਸਾਜ ਵਜਾਉਣ ਵਾਲਾ ਹੱਥ ਵਿਚ ਸਾਜ (ਵਾਜਾ) ਲੈ ਕੇ, (ਸਿਆਣਪ ਨਾਲ) ਸਭ ਰਾਗਾਂ ਨੂੰ ਵਜਾਉਂਦਾ ਹੈ। ੨. (ਇਤਨੇ ਸੁਰੀਲੇ ਤੇ ਸ਼ੁਧ ਰੂਪ ਵਿਚ ਵਜਾਉਂਦਾ ਹੈ ਕਿ) ਆਪ ਹੀ ਸੁਣ ਸੁਣ ਮਗਨ (ਮਸਤ) ਹੁੰਦਾ ਤੇ ਆਪ ਹੀ (ਉਸਦੇ) ਗੁਣ ਗਾਉਂਦਾ (ਸਲਾਹੁਤਾ ਕਰਦਾ) ਹੈ। ੩. (ਫਿਰ ਆਪੇ ਹੀ) ਸ਼ਬਦ ਸੁਰਤ (ਵਿਚ ਲਿਵ ਜੁੜ ਜਾਣ ਨਾਲ) ਲਿਵਲੀਨ ਹੋ ਕੇ (ਆਪ) ਰੀਝਦਾ ਤੇ (ਹੋਰਨਾਂ ਨੂੰ) ਰੀਝਾਉਂਦਾ (ਪ੍ਰਸੰਨ ਕਰਦਾ ਹੈ)। ੪. ਆਪ ਹੀ ਉਹ ਕਥਤਾ (ਕਥਾ ਕਰਨ ਵਾਲਾ) ਆਪ ਹੀ ਬਕਤਾ (ਬੋਲਣ ਵਾਲਾ) ਤੇ ਆਪ ਹੀ ਸੁਰਤਾ (ਸੁਰਤ ਵਿਚ ਲਿਵਲੀਨ ਹੋ) ਸਮਾਧੀ ਵਾਲਾ ਹੈ। ੫. ਉਹ ਆਪ ਹੀ ਆਪ ਅਸਚਰਜ (ਰੂਪਾਂ ਤੇ ਸ਼ਕਲਾਂ ਵਿਚ) ਸਾਰੇ ਸਰੀਰਾਂ ਦੇ ਅੰਗਾਂ ਵਿਚ ਸਮਾਇਆ ਹੈ। ੬. (ਉਹ ਪ੍ਰਭੂ) ਆਪੇ ਹੀ ਆਪ (ਸਭ ਪਾਸੇ) ਵਰਤ ਰਿਹਾ ਹੈ (ਪਰ ਇਸ ਗੱਲ 'ਤੇ ਭਰੋਸਾ) ਤੇ ਪ੍ਰਤੀਤੀ ਕੇਵਲ ਗੁਰਮੁਖ (ਪ੍ਰਭੂ ਤੇ ਸਤਿਗੁਰੂ ਨਾਲ ਅਭੇਦ ਹੋ ਜਾਣ ਵਾਲੇ ਹੀ) ਕਰਦੇ ਹਨ॥ ੨॥

## ੩. ਆਪੇ ਆਪ ਵਰਤਦਾ ਪ੍ਰਭੂ

੧. ਆਪੇ ਭੁਖਾ ਹੋਇ ਕੈ ਆਪਿ ਜਾਇ ਰਸੋਈ।
੨. ਭੋਜਨੁ ਆਪਿ ਬਣਾਇਦਾ ਰਸ ਵਿਚਿ ਰਸ ਗੋਈ।
੩. ਆਪੇ ਖਾਇ ਸਲਾਹਿ ਕੈ ਹੋਇ ਤ੍ਰਿਪਤਿ ਸਮੋਈ।
੪. ਆਪੇ ਰਸੀਆ ਆਪਿ ਰਸੁ ਰਸੁ ਰਸਨਾ ਭੋਈ।
੫. ਦਾਤਾ ਭੁਗਤਾ ਆਪਿ ਹੈ ਸਰਬੰਗੁ ਸਮੋਈ।
੬. ਆਪੇ ਆਪਿ ਵਰੱਤਦਾ ਗੁਰਮੁਖਿ ਸੁਖੁ ਹੋਈ॥ ੩॥

ਪਦ ਅਰਥ - ਸਮੋਈ=ਸਮਾ ਜਾਂਦਾ ਹੈ। ਰਸਨਾ=ਜੀਭ। ਗੋਈ=ਇੱਕ ਮਿਕ। ਸਰਬੰਗ=ਸਭ ਅੰਗ। ਭੁਗਤਾ=ਭੋਗਣ ਵਾਲਾ। ਤ੍ਰਿਪਤਿ ਸਮੋਈ=ਆਨੰਦਤਾ ਵਿਚ ਸਮਾ ਜਾਣਾ।

ਅਰਥ - ੧. ਆਪ ਹੀ ਭੁੱਖਾ ਹੋ ਕੇ, ਆਪ ਹੀ ਖਾਣ ਲਈ ਰਸੋਈ ਵੱਲ ਜਾਂਦਾ ਹੈ। ੨. (ਫਿਰ) ਭੋਜਨ ਵੀ ਬਣਾਉਣ ਵਾਲਾ ਆਪ ਹੀ ਹੈ। (ਭੋਜਨ ਵਿਚ) ਜੋ ਰਸ ਤੇ ਸੁਆਦ ਹੈ, (ਉਸ ਵਿਚ ਵੀ ਉਹ ਆਪ ਹੀ) ਸਮਾਇਆ ਹੋਇਆ ਹੈ। ੩. ਆਪੇ ਹੀ ਖਾ ਕੇ ਸਲਾਹੁੰਦਾ ਤੇ ਤ੍ਰਿਪਤ ਹੋ ਕੇ (ਆਨੰਦ ਹੋ ਕੇ) ਉਸ (ਆਨੰਦ) ਵਿਚ ਵੀ ਉਹ ਆਪ ਹੀ ਹੈ। ੪. ਆਪੇ ਹੀ ਰਸੀਆ (ਰਸ ਲੈਣ ਵਾਲਾ) ਹੈ ਤੇ ਆਪ ਹੀ ਰਸ ਤੇ ਰਸਨਾ (ਜੀਭਾ) ਦੇ ਸੁਆਦ ਵਿਚ ਹੈ। ੫. ਦਾਤਾਂ (ਦੇਣ ਵਾਲਾ) ਵੀ ਆਪ ਹੀ ਹੈ, ਆਪ

ਹੀ ਭੁਗਤਾ (ਭੋਗਣ, ਪ੍ਰਾਪਤ ਕਰਨ ਵਾਲਾ) ਹੈ, ਤੇ ਸਰੀਰ ਦੇ ਸਭ ਅੰਗਾਂ (ਸਰਬੰਗ) ਵਿਚ ਸਮਾ (ਵਿਆਪਕ ਹੋ) ਰਿਹਾ ਹੈ। ੬. (ਉਹ ਪ੍ਰਭੂ) ਆਪ ਹੀ ਸਭ ਪਾਸੇ ਵਰਤ ਰਿਹਾ ਹੈ, ਇਸ ਪ੍ਰਤੀਤੀ ਦਾ ਸੁਖ ਗੁਰਮੁਖਾਂ ਨੂੰ ਹੀ ਪ੍ਰਾਪਤ ਹੁੰਦਾ ਹੈ॥ ੩॥

## ੪. ਫਿਰ ਉਹੀ ਦ੍ਰਿਸ਼ਟਾਂਤ

੧. ਆਪੇ ਪਲੰਘੁ ਵਿਛਾਇ ਕੈ ਆਪਿ ਅੰਦਰਿ ਸਉਂਦਾ।
੨. ਸੁਹਣੇ ਅੰਦਰਿ ਜਾਇ ਕੈ ਦੇਸੰਤਰਿ ਭਉਂਦਾ।
੩. ਰੰਕੁ ਰਾਉ ਰਾਉ ਰੰਕੁ ਹੋਇ ਦੁਖ ਸੁਖ ਵਿਚਿ ਪਉਂਦਾ।
੪. ਤਤਾ ਸੀਅਰਾ ਹੋਇ ਜਲੁ ਆਵਟਣੁ ਖਉਂਦਾ।
੫. ਹਰਖ ਸੋਗ ਵਿਚਿ ਧਾਂਵਦਾ ਚਾਵਾਏ ਚਉਂਦਾ।
੬. ਆਪੇ ਆਪਿ ਵਰੱਤਦਾ ਗੁਰਮੁਖਿ ਸੁਖੁ ਰਉਂਦਾ॥ ੪॥

*ਪਦ ਅਰਥ* - ਪਲੰਘੁ=ਮੰਜਾ ਰੂਪ ਦੇਹ (ਸਰੀਰ)। ਸੁਹਣੇ ਅੰਦਰਿ=ਸੁਫਨੇ ਵਿਚ। ਰੰਕੁ ਰਾਉ=ਕੰਗਾਲ ਤੇ ਰਾਜਾ। ਸੀਅਰਾ=ਠੰਡਾ। ਆਵਟਣੁ=ਕਾੜ੍ਹਾ ਭਾਵ ਦੁੱਖ। ਖਉਂਦਾ=ਸਹਾਰਦਾ। ਚਉਂਦਾ=ਬੋਲਦਾ।

*ਅਰਥ* - ੧. (ਜਿਵੇਂ ਕੋਈ ਮਨੁੱਖ) ਆਪੇ ਹੀ ਪਲੰਘ ਡਾਹ ਕੇ ਅੰਦਰ ਵੜ ਕੇ ਸੌਂਦਾ ਹੈ। ੨. (ਪਰ ਸੁਤੇ ਸੁਤੇ) ਸੁਫਨੇ ਵਾਲੀ ਹਾਲਤ ਵਿਚ ਉਹ ਦੇਸ-ਦੇਸ਼ਾਂਤਰਾਂ ਵਿਚ (ਭਉਂਦਾ) ਜਾਂਦਾ ਹੈ। ੩. ਗਰੀਬ ਤੋਂ ਅਮੀਰ ਤੇ ਅਮੀਰ ਤੋਂ ਗਰੀਬ ਹੋ ਕੇ, ਦੁੱਖਾਂ ਸੁਖਾਂ ਦੇ ਚੱਕਰ ਵਿਚ ਪੈ ਜਾਂਦਾ ਹੈ। ੪. ਜਲ (ਪਾਣੀ) ਵਾਂਗ ਕਦੇ ਠੰਢਾ ਤੇ ਕਦੇ ਤੱਤਾ (ਗਰਮ) ਹੋ ਕੇ ਕੜ੍ਹਨ (ਕ੍ਰਿਝਣ) ਦਾ ਦੁੱਖ ਸੁਖ ਸਹਾਰਦਾ ਹੈ। ੫. (ਭਾਵ ਕਦੇ) ਹਰਖ ਤੇ ਕਦੇ ਸੋਗ (ਦੀ ਲਹਿਰ) ਵਿਚ ਦੌੜ ਪੈਂਦਾ ਹੈ। (ਜਦ ਕੋਈ ਪੁੱਛੇ ਤਾਂ) ਪੁੱਛਣ 'ਤੇ ਕਹਿੰਦਾ ਹੈ ਕਿ ਸੁਪਨੇ ਵਿਚ ਬੜੇ ਹੀ ਦੁੱਖ ਦੇਖੇ ਹਨ ਪਰ ਜਦ ਜਾਗ ਖੁਲ੍ਹੀ ਤਾਂ ਕੁਛ ਵੀ ਨਹੀਂ। ਭਾਵ ਦੁਨੀਆਂ ਵਿਚ ਆ ਕੇ ਬੇਖਬਰੀ ਦੇ ਆਲਮ ਵਿਚ, ਵਾਹਿਗੁਰੂ ਨੂੰ ਭੁੱਲ ਮਾਇਆ ਦੇ ਮੋਹ (ਪਿਆਰ-ਫਾਹੀ) ਰੂਪ ਸੁਪਨੇ ਵਿਚ ਪੈ ਕੇ ਸੰਸਾਰ ਵਿਚ ਬੜੇ ਦੁੱਖ ਸੁਖ ਉਠਾਏ, ਪਰ ਜਦ ਮੌਤ, ਭਾਵ ਜੀਵਨ ਦਾ ਅੰਤ ਹੋਇਆ, ਤਾਂ ਫਿਰ ਪਤਾ ਲੱਗਦਾ, ਕਿ ਇਹ ਅਮੋਲਕ ਜੀਵਨ ਬਿਰਥਾ ਚਲਾ ਗਿਆ ਹੈ, ਪਛਤਾਉਂਦਾ ਹੈ। (ਪਰ) ੬. ਗੁਰਮੁਖ (ਸਤਿਗੁਰੂ ਦੇ ਪੂਰਨ ਗੁਰਸਿੱਖਾਂ ਵਿਚ) ਉਹ (ਪ੍ਰਭੂ) ਆਪੇ ਹੀ ਵਰਤਦਾ ਹੈ, ਤੇ (ਇਹ ਸਾਰਾ ਭੇਦ ਸਮਝਾ ਕੇ) ਸੁਖ ਵਿਚ ਰੱਖਦਾ ਹੈ॥ ੪॥

## ੫. ਪ੍ਰਭੂ ਨਿਰਲੇਪ ਹੈ

੧. ਸਮਸਰਿ ਵਰਸੈ ਸ੍ਵਾਂਤ ਬੂੰਦ ਜਿਉ ਸਭਨੀ ਥਾਈ।
੨. ਜਲ ਅੰਦਰਿ ਜਲੁ ਹੋਇ ਮਿਲੈ ਧਰਤੀ ਬਹੁ ਭਾਈ।
੩. ਕਿਰਖ ਬਿਰਖ ਰਸੰ ਕਸ ਘਣੇ ਫਲੁ ਫੁਲੁ ਸੁਹਾਈ।

੪. ਕੇਲੇ ਵਿਚਿ ਕਪੂਰੁ ਹੋਇ ਸੀਤਲੁ ਸੁਖੁਦਾਈ।
੫. ਮੋਤੀ ਹੋਵੈ ਸਿਪ ਮੁਹਿ ਬਹੁ ਮੋਲ ਮੁਲਾਈ।
੬. ਬਿਸੀਅਰ ਦੇ ਮੁਹਿ ਕਾਲਕੂਟ ਚਿਤਵੇ ਬੁਰਿਆਈ।
੭. ਆਪੇ ਆਪਿ ਵਰੱਤਦਾ ਸਤਿਸੰਗਿ ਸੁਭਾਈ॥ ੫॥

ਪਦ ਅਰਥ - ਸਮਸਰਿ=ਇਕਸ ਜੇਹਾ। ਕਿਰਖ=ਖੇਤੀ। ਬਿਸੀਅਰ=ਸੱਪ। ਕਾਲਕੂਟ=ਜ਼ਹਿਰ। ਸੁਭਾਈ=ਸ਼ੋਭਨੀਕ, ਸੁੱਤੇ ਸਿੱਧ।

ਅਰਥ - ੧. ਜਿਵੇਂ ਸ੍ਵਾਂਤੀ ਬੂੰਦ ਸਭ ਪਾਸੇ ਇਕਸ ਜੇਹੀ ਵਰਸਦੀ ਹੈ। ੨. ਪਾਣੀ ਨਾਲ ਪਾਣੀ ਵਾਂਗ ਹੋ ਕੇ, ਜ਼ਮੀਨ ਵਿਚ ਹੀ ਘੁਲ-ਮਿਲ ਜਾਂਦੀ ਹੈ। ੩. (ਕਿਸੇ ਪਾਸੇ) ਖੇਤੀ, ਬ੍ਰਿਛ, ਰਸ (ਮਿੱਠੇ), ਰਸ (ਕੌੜੇ) ਫੁੱਲਾਂ ਫਲਾਂ ਵਿਚ (ਮਿਲ ਕੇ) ਸ਼ੋਭ ਰਹੀ ਹੈ। ੪. (ਉਹ ਸ੍ਵਾਂਤੀ ਬੂੰਦ ਜੇ) ਕੇਲੇ ਵਿਚ ਪਵੇ ਤਾਂ ਕਪੂਰ ਬਣ ਕੇ ਠੰਢੀ ਤੇ ਸੁਖ (ਦੇਣ ਵਾਲੀ ਵਸਤੂ) ਹੈ। ੫. ਸਿੱਪ ਵਿਚ ਪਵੇ ਤਾਂ ਮੋਤੀ ਬਣ ਵੱਡਾ ਮੁੱਲ ਪੁਆਉਂਦੀ ਹੈ। ੬. ਸੱਪ ਦੇ ਮੂੰਹ ਵਿਚ (ਪੈ ਜਾਏ) ਤਾਂ ਜ਼ਹਿਰ ਬਣ ਜਾਂਦੀ ਹੈ, (ਜੋ ਸਦਾ ਹੀ) ਬੁਰਾ ਚਿਤਵਦੀ ਹੈ (ਭਾਵ ਲੋਕਾਂ ਨੂੰ ਮਾਰਨ ਵਾਲੀ ਹੈ)। ੭. (ਪਰ ਉਹ ਪ੍ਰਭੂ ਜਿਸ ਦੀ ਇਹ ਲੀਲ੍ਹਾ ਹੈ, ਉਹ) ਆਪੇ ਹੀ ਆਪ (ਸਭਸ ਵਿਚ) ਵਰਤਦਾ ਹੈ, (ਪਰ) ਸਤਿਸੰਗਤਿ (ਗੁਰੂ ਦੀ ਸੱਚੀ ਸੰਗਤ, ਜਿਥੇ ਪ੍ਰਭੂ ਦੀ ਸਿਫਤ ਸਲਾਹ ਹੁੰਦੀ ਹੈ) ਵਿਚ ਉਹ ਪ੍ਰਭੂ ਸੁੱਤੇ-ਸਿੱਧ ਹੀ ਸ਼ੋਭਨੀਕ ਹੋ ਰਿਹਾ ਹੈ॥ ੫॥

## ੬. ਸੰਗਤ ਦਾ ਫਲ

੧. ਸੋਈ ਤਾਂਬਾ ਰੰਗ ਸੰਗਿ ਜਿਉ ਕੈਹਾਂ ਹੋਈ।
੨. ਸੋਈ ਤਾਂਬਾ ਜਿਸਤ ਮਿਲਿ ਪਿਤਲ ਅਵਲੋਈ।
੩. ਸੋਈ ਸੀਸੇ ਸੰਗਤੀ ਭੰਗਾਰ ਭੁਲੋਈ।
੪. ਤਾਂਬਾ ਪਾਰਸਿ ਪਰਸਿਆ ਹੋਇ ਕੰਚਨ ਸੋਈ।
੫. ਸੋਈ ਤਾਂਬਾ ਭਸਮ ਹੋਇ ਅਉਖਧ ਕਰਿ ਭੋਈ।
੬. ਆਪੇ ਆਪਿ ਵਰੱਤਦਾ ਸੰਗਤਿ ਗੁਣ ਗੋਈ॥ ੬॥

ਪਦ ਅਰਥ - ਰੰਗ=ਕਲੀ। ਅਵਲੋਈ=ਦੇਖਿਆ ਜਾਂਦਾ ਹੈ। ਸੀਸੇ=ਸਿੱਕਾ। ਭੰਗਾਰ=ਭਰਤ।

ਅਰਥ - ੧. (ਇੱਕ ਤਾਂਬੇ ਦੀ ਧਾਂਤ ਦਾ ਜ਼ਿਕਰ ਕਰਦੇ ਹੋਏ ਲਿਖਦੇ ਹਨ ਕਿ ਜਿਵੇਂ ਓਹੀ ਤਾਂਬਾ ਜੇ) ਕਲੀ ਨਾਲ ਮਿਲੇ (ਤਾਂ ਉਸ ਤੋਂ) ਕੈਹਾਂ (ਧਾਤ) ਬਣ ਜਾਂਦਾ ਹੈ। ੨. (ਜੇ ਓਹੋ ਤਾਂਬਾ) ਜਿਸਤ ਨਾਲ ਮਿਲੇ, ਤਾਂ ਪਿੱਤਲ ਰੂਪ (ਵਿਚ) ਨਜ਼ਰ ਆਉਂਦਾ ਹੈ। ੩. ਓਹੀ ਤਾਂਬਾ ਜੇ ਸਿੱਕੇ ਨਾਲ ਮਿਲੇ ਤਾਂ ਭਰਤ ਦੀ ਧਾਤ ਬਣ ਜਾਂਦਾ ਹੈ। ੪. ਓਹੀ ਤਾਂਬਾ ਜੇ ਪਾਰਸ ਨੂੰ ਛੂਹ ਜਾਵੇ, ਤਾਂ ਸੋਨਾ ਬਣ ਜਾਂਦਾ ਹੈ। ੫. ਓਹੀ

ਤਾਂਬਾ ਜੇ ਭਸਮ ਕਰ ਦੇਈਏ ਤਾਂ ਉਹ (ਕਈ ਬੀਮਾਰੀਆਂ ਨੂੰ ਕੱਟਣ ਵਾਲੀ) ਦਵਾਈ (ਬਣ ਜਾਂਦੀ) ਹੈ। ੬. (ਇਸੇ ਤਰ੍ਹਾਂ) ਪਰਮੇਸ਼ਰ ਘਟਾਂ ਘਟਾਂ ਵਿਚ ਵਿਆਪਕ ਹੋ ਕੇ (ਹਰ ਪਾਸੇ, ਜਿਵੇਂ ਜਿਵੇਂ ਦਾ ਕੋਈ ਹੈ, ਉਵੇਂ ਹੀ) ਦਿਖਾਈ ਦਿੰਦਾ ਹੈ ਤੇ ਸੰਗਤ ਦੇ ਗੁਣਾਂ ਅਨੁਸਾਰ ਹੀ ਗੁਣਾਂ ਵਾਲਾ ਅਖਵਾ ਰਿਹਾ ਹੈ॥ ੬॥

## ੭. ਪਾਣੀ ਦੀ ਮਿਸਾਲ

੧. ਪਾਣੀ ਕਾਲੇ ਰੰਗਿ ਵਿਚਿ ਜਿਉ ਕਾਲਾ ਦਿਸੈ।
੨. ਰਤਾ ਰਤੇ ਰੰਗਿ ਵਿਚਿ ਮਿਲਿ ਮੇਲਿ ਸਲਿਸੈ।
੩. ਪੀਲੈ ਪੀਲਾ ਹੋਇ ਮਿਲੈ ਹਿਤੁ ਜੇਹੀ ਵਿਸੈ।
੪. ਸਾਵਾ ਸਾਵੇ ਰੰਗਿ ਮਿਲਿ ਸਭਿ ਰੰਗ ਸਰਿਸੈ।
੫. ਤਤਾ ਠੰਢਾ ਹੋਇ ਕੈ ਹਿਤ ਜਿਸੈ ਤਿਸੈ।
੬. ਆਪੇ ਆਪਿ ਵਰੱਤਦਾ ਗੁਰਮੁਖਿ ਸੁਖੁ ਜਿਸੈ॥ ੭॥

ਪਦ ਅਰਥ - ਸਲਿਸੈ=ਬਰਾਬਰ। ਵਿਸੈ=ਉਹੋ ਜਿਹਾ ਹੀ। ਸਰਿਸੈ=ਵਰਗਾ। ਜਿਸੈ ਤਿਸੈ=ਜਿਹਾ ਤਿਹਾ।

ਅਰਥ - ੧. ਜਿਵੇਂ ਪਾਣੀ ਕਾਲੇ ਰੰਗ ਵਿਚ ਕਾਲਾ ਹੀ ਪ੍ਰਤੀਤ ਹੁੰਦਾ ਹੈ। ੨. ਜੇ ਲਾਲ ਰੰਗ (ਹੋਵੇ ਤਾਂ ਉਸ) ਵਿਚ ਲਾਲ ਹੀ ਦਿਸਦਾ ਹੈ। ੩. ਪੀਲੇ ਰੰਗ ਵਿਚ ਮਿਲ ਕੇ ਪੀਲਾ, (ਭਾਵ ਜਿਹੋ ਜੇਹੇ ਵਾਤਾਵਰਨ ਵਿਚ ਹੋਵੇ, ਉਹੋ ਜਿਹਾ ਹੀ) ਦਿਸਦਾ ਹੈ। ੪. ਸਾਵੇ ਰੰਗ ਵਿਚ ਮਿਲੇ ਤਾਂ ਸਾਵਾ (ਹਰਾ) ਦਿਸਦਾ ਹੈ। (ਭਾਵ) ਜਿਸ ਰੰਗ ਵਿਚ ਵੀ ਮਿਲੇ, ਉਹੋ ਜਿਹਾ ਹੀ ਹੋ ਜਾਂਦਾ ਹੈ। ੫. (ਫੇਰ) ਤੱਤਾ ਤੇ ਠੰਢਾ, ਜਿਹੋ ਜਿਹਾ ਵੀ ਕਾਰਣ ਬਣ ਜਾਵੇ, ਉਹ (ਪਾਣੀ) ਉਹੋ ਜਿਹਾ ਹੀ ਹੋ ਜਾਂਦਾ ਹੈ। (ਉਸੇ ਨਾਲ ਹੀ ਆਪਣਾ ਪਿਆਰ ਪਾ ਲੈਂਦਾ ਹੈ)। ੬. (ਇਸੇ ਤਰ੍ਹਾਂ ਸਭ ਪਾਸੇ ਪ੍ਰਭੂ ਦਾ ਆਪਣਾ ਹੀ ਪਸਾਰਾ ਹੈ, ਪਾਣੀ ਵਾਂਗ ਠੰਢਾ, ਤੱਤਾ, ਪੀਲਾ, ਹਰਾ ਸਭ ਵਿਚ ਉਹ (ਪਾਣੀ) ਇੱਕ ਸਮਾਨ ਹੀ ਹੈ, ਇਸ ਲਈ) ਪ੍ਰਭੂ ਦਾ ਆਪਣੇ ਆਪ ਦਾ ਹੀ ਪਸਾਰਾ (ਵਰਤਦਾ) ਹੈ, ਤੇ (ਇਸ ਗੱਲ ਨੂੰ ਠੀਕ ਜਾਣ ਕੇ), ਗੁਰਮੁਖ (ਕੇਵਲ ਗੁਰੂ ਦੇ ਹੁਕਮ ਤੇ ਸ਼ਬਦਾਂ ਵਿਚ ਲਿਵਲੀਨ ਹੋਣ ਵਾਲਾ) ਹੀ (ਇਸ ਵਾਤਾਵਰਣ ਤੋਂ ਉੱਚਾ ਹੋ ਕੇ, ਸਭ ਕੁਝ ਪ੍ਰਭੂ ਦੀ ਖੇਡ ਸਮਝ ਕੇ) ਸੁਖ ਪਾਉਂਦਾ ਤੇ ਸੁਖੀ ਰਹਿੰਦਾ ਹੈ॥ ੭॥

## ੮. ਦੀਵੇ ਦਾ ਦ੍ਰਿਸ਼ਟਾਂਤ

੧. ਦੀਵਾ ਬਲੈ ਬੈਸੰਤਰਹੁ ਚਾਨਣੁ ਅਨ੍ਹੇਰੇ।
੨. ਦੀਪਕ ਵਿਚਹੁੰ ਮਸੁ ਹੋਇ ਕੰਮ ਆਇ ਲਿਖੇਰੇ।
੩. ਕਜਲੁ ਹੋਵੈ ਕਾਮਣੀ ਸੰਗਿ ਭਲੇ ਭਲੇਰੇ।

੪. ਮਸਵਾਣੀ ਹਰਿ ਜਸੁ ਲਿਖੈ ਦਫਤਰ ਅਗਲੇਰੇ।
੫. ਆਪੇ ਆਪਿ ਵਰੱਤਦਾ ਗੁਰਮੁਖਿ ਚਉਫੇਰੇ॥ ੮॥

ਪਦ ਅਰਥ - ਮਸੁ=ਸ਼ਾਹੀ। ਕਜਲੁ=ਸੁਰਮਾ। ਕਾਮਣੀ=ਇਸਤ੍ਰੀ। ਲਿਖੇਰੇ=ਲਿਖਾਰੀ, ਲੇਖਕ।

ਅਰਥ - ੧. ਦੀਵਾ ਅੱਗ ਨਾਲ ਬਲ ਕੇ, ਹਨੇਰੇ ਵਿਚ ਚਾਨਣ ਕਰਦਾ ਹੈ। ੨. ਦੀਵੇ ਦੀ ਲਾਟ ਨਾਲ, ਉਪਰ ਜੋ ਸ਼ਾਹੀ (ਕਾਲਖ) ਲੱਗਦੀ ਹੈ, ਉਹ ਲਿਖਣ ਵਾਲੇ (ਲਿਖਾਰੀ) ਦੇ ਕੰਮ ਆਉਂਦੀ ਹੈ। ੩. (ਜਾਂ ਫਿਰ ਉਹ ਕਾਲਖ ਨੂੰ ਲਾਹ ਕੇ) ਇਸਤ੍ਰੀ (ਅੱਖਾਂ ਵਿਚ ਪਾਕੇ) ਕੱਜਲ ਬਣਾ ਲੈਂਦੀ ਹੈ। ਭਲਿਆਂ ਦੇ ਸੰਗ (ਵਿਚ ਮਿਲ ਕੇ) ਭਲੇ ਹੀ ਬਣੀਦਾ ਹੈ। ੪. (ਉਸ) ਕਾਲਖ ਨੂੰ (ਦਵਾਤ ਵਿਚ ਪਾ ਕੇ) ਲਿਖਾਰੀ ਹਰੀ ਦਾ ਜੱਸ (ਸਿਫਤ ਸਲਾਹ) ਲਿਖਦਾ.(ਤੇ ਮੁਨੀਮ ਆਪਣੇ) ਦਫਤਰ ਦਾ ਵੱਡਾ (ਅਗਲੇਰਾ) ਲੇਖਾ ਜੋਖਾ ਲਿਖਦਾ ਹੈ। ੫. (ਇਹ ਸਭ ਕੁਝ ਉਸ ਕਰਤੇ ਦਾ) ਆਪੇ ਆਪ ਦਾ ਖੇਲ (ਵਰਤਾਵਾ) ਹੈ (ਜੋ ਊਚ ਨੀਚ ਤੇ ਭਲੇ ਬੁਰੇ ਵਿਚ ਵੱਖ ਵੱਖ ਤਰੀਕਿਆਂ ਨਾਲ) ਸਭ ਪਾਸੇ ਵਰਤ-ਵਰਤਾ ਕਰ ਰਿਹਾ ਹੈ॥ ੮॥

## ੯. ਉਹ ਆਪ ਹੀ ਅਨੇਕ ਤੇ ਫਿਰ ਆਪ ਹੀ ਏਕ ਹੈ

੧. ਬਿਰਖੁ ਹੋਵੈ ਬੀਉ ਬੀਜੀਐ ਕਰਦਾ ਪਾਸਾਰਾ।
੨. ਜੜ ਅੰਦਰਿ ਪੇਡ ਬਾਹਰਾ ਬਹੁ ਡਾਲ ਬਿਸਥਾਰਾ।
੩. ਪਤ ਫੁਲ ਫਲ ਫਲੀਦਾ ਰਸ ਰੰਗ ਸਵਾਰਾ।
੪. ਵਾਸੁ ਨਿਵਾਸੁ ਉਲਾਸੁ ਕਰਿ ਹੋਇ ਵਡ ਪਰਵਾਰਾ।
੫. ਫਲ ਵਿਚਿ ਬੀਉ ਸੰਜੀਉ ਹੋਇ ਫਲ ਫਲੇ ਹਜਾਰਾ।
੬. ਆਪੇ ਆਪਿ ਵਰੱਤਦਾ ਗੁਰਮੁਖਿ ਨਿਸਤਾਰਾ॥ ੯॥

ਪਦ ਅਰਥ - ਪਾਸਾਰਾ=ਫੈਲਾਅ। ਪੇਡ=ਬ੍ਰਿਛ ਦਾ ਤਣਾ। ਡਾਲ=ਛੋਟੀਆਂ ਟਾਹਣੀਆਂ। ਉਲਾਸੁ=ਵਾਧਾ, ਪ੍ਰਕਾਸ਼। ਸੰਜੀਉ=ਪੱਕਣਾ।

ਅਰਥ - ੧. (ਜਿਵੇਂ ਇੱਕ) ਬੀਜ ਦੇ ਬੀਜਣ ਨਾਲ, ਵੱਡੇ ਪਸਾਰ ਵਾਲਾ (ਦਰਖਤ ਪੈਦਾ) ਹੋ ਜਾਂਦਾ ਹੈ। ੨. ਜੜ (ਧਰਤੀ ਦੇ) ਵਿਚ ਤੇ ਪੇੜ (ਤਣਾ) ਬਾਹਰ ਹੁੰਦਾ (ਤੇ ਫਿਰ ਉਸ ਤਣੇ 'ਤੇ) ਅਨੇਕਾਂ ਟਾਹਣੀਆਂ ਦਾ ਵਿਸਥਾਰ (ਵਾਧਾ) ਹੋ ਜਾਂਦਾ ਹੈ। ੩. ਪੱਤੇ, ਫੁੱਲ, ਫਲ ਤੇ ਫਲੀਆਂ (ਤੇ ਇਨ੍ਹਾਂ ਸਭਨਾਂ ਵਿਚ) ਰਸ ਤੇ ਰੰਗ ਭਰੇ (ਆਪ ਤੋਂ ਆਪ ਸਵਾਰੇ) ਜਾਂਦੇ ਹਨ। ੪. ਫੁੱਲ ਤੇ ਫਲਾਂ ਵਿਚ (ਅਗੋਂ ਕਈ ਤਰ੍ਹਾਂ ਦੀਆਂ) ਵਾਸ਼ਨਾ ਪੈਦਾ ਹੋ, ਉਸ ਵਿਚ ਪ੍ਰਕਾਸ਼ (ਵਾਧਾ) ਕਰਦੀਆਂ ਹਨ। (ਤੇ ਦਰਖਤ ਦੇ ਟਾਹਣ ਤੇ ਪੱਤੇ ਆਦਿ) ਵੱਡਾ ਪਰਿਵਾਰ ਹੋ ਜਾਂਦਾ ਹੈ। ੫. ਫਲਾਂ ਵਿਚ ਬੀਜ ਪੱਕਦੇ ਤੇ (ਫਿਰ ਅੱਗੋਂ ਉਨ੍ਹਾਂ ਤੋਂ) ਹਜ਼ਾਰਾਂ ਹੋਰ ਫਲ (ਤੇ ਦਰਖਤ ਆਦਿ) ਬਣ ਜਾਂਦੇ ਹਨ। ੬. (ਇਸੇ ਤਰ੍ਹਾਂ ਬੀਜ ਰੂਪ ਵਿਚ) ਸਾਰੇ ਪਾਸੇ ਇੱਕ ਈਸ਼ਵਰ ਹੀ ਆਪਦੇ ਨਿਰਗੁਣ ਰੂਪ ਵਿਚ ਪਸਰ ਰਿਹਾ ਹੈ। ਇਹ ਗੱਲ ਸਮਝ ਲੈਣ ਵਾਲੇ ਗੁਰਮੁਖਾਂ ਦਾ ਨਿਸਤਾਰਾ ਹੁੰਦਾ ਹੈ॥ ੯॥

## ੧੦. ਕਪਾਹ ਤੇ ਸੂਤਰ ਦਾ ਦ੍ਰਿਸ਼ਟਾਂਤ

੧. ਹੋਵੇ ਸੂਤੁ ਕਪਾਹ ਦਾ ਕਰਿ ਤਾਣਾ ਵਾਣਾ।
੨. ਸੂਤਹੁ ਕਪੜੁ ਜਾਣੀਐ ਆਖਾਣ ਵਖਾਣਾ।
੩. ਚਉਸੀ ਤੈ ਚਉਤਾਰ ਹੋਇ ਗੰਗਾ ਜਲੁ ਜਾਣਾ।
੪. ਖਾਸਾ ਮਲਮਲ ਸਿਰੀਸਾਫੁ ਤਨ ਸੁਖ ਮਨਿ ਭਾਣਾ।
੫. ਪਗ ਦੁਪਟਾ ਚੋਲਣਾ ਪਟੁਕਾ ਪਰਵਾਣਾ।
੬. ਆਪੇ ਆਪਿ ਵਰੱਤਦਾ ਗੁਰਮੁਖਿ ਰੰਗ ਮਾਣਾ॥ ੧੦॥

ਪਦ ਅਰਥ - ਵਾਣਾ=ਪੇਟਾ। ਆਖਾਣ=ਨਾਮ। ਗੰਗਾ ਜਲੁ=ਕਪੜੇ ਦੀ ਕਿਸਮ। ਸਿਰੀਸਾਫ=ਇਹ ਵੀ ਕਪੜੇ ਦੀ ਕਿਸਮ ਦਾ ਨਾਂ ਹੈ।

ਅਰਥ - ੧. ਕਪਾਹ ਤੋਂ ਸੂਤਰ ਬਣਦਾ, ਜੋ ਤਾਣਾ ਪੇਟਾ ਕਰਕੇ ਬਣਦਾ ਹੈ। ੨. ਸੂਤਰ ਤੋਂ (ਹੀ ਫੇਰ) ਕੱਪੜਾ ਬਣਦਾ ਹੈ, ਜਿਸ ਦੇ ਕਈ (ਕਿਸਮਾਂ ਦੇ) ਨਾਮ ਬਣ ਜਾਂਦੇ ਹਨ। ੩. ਚਉਸੀ (ਚਾਰ ਤਾਰਾਂ ਵਾਲੇ) ਕੱਪੜੇ ਨੂੰ ਚਉਤਾਰ ਕਹਿੰਦੇ ਹਨ, ਗੰਗਾ ਜਲ ਨਾਮੀ ਕੱਪੜਾ ਜਾਣਿਆਂ ਜਾਂਦਾ ਹੈ। ੪. ਖਾਸਾ ਤੇ ਮਲਮਲ ਅਤੇ ਸਿਰੀਸਾਫ ਆਦਿ ਕੱਪੜੇ ਸਰੀਰ ਨੂੰ ਸੁਖ ਦੇਣ ਵਾਲੇ, ਮਨ ਭਾਉਂਦੇ ਬਣਦੇ ਹਨ। ੫. ਪੱਗਾਂ, ਦੁਪੱਟੇ, ਤੇ ਚੋਲੇ, ਪਟਕੇ ਆਦਿਕ (ਜੋ ਸਭ ਪਾਸੇ ਪਰਵਾਣ) ਮੰਨੇ ਜਾਂਦੇ ਹਨ। ੬.(ਇਸੇ ਤਰ੍ਹਾਂ ਸੂਤਰ ਤੋਂ ਵੱਖ ਵੱਖ ਕਿਸਮ ਦੇ ਕੱਪੜੇ ਦਾ ਦ੍ਰਿਸ਼ਟਾਂਤ ਦੇ ਕੇ ਦੱਸਦੇ ਹਨ, ਕਿ ਇਸੇ ਤਰ੍ਹਾਂ ਹੀ ਇੱਕ ਪ੍ਰਭੂ, ਸੂਤਰ ਦੀ ਨਿਆਈਂ) ਸਭ ਪਾਸੇ ਆਪੇ ਹੀ ਆਪ ਵਰਤ ਰਿਹਾ। (ਜੋ ਇਸ ਭੇਦ ਨੂੰ ਗੁਰੂ ਦੁਆਰਾ ਪ੍ਰਾਪਤ ਕਰਕੇ, ਦ੍ਰਿੜ ਕਰ ਲੈਂਦੇ ਹਨ ਉਹ) ਗੁਰਮੁਖ ਹੀ ਇਸ ਅਨੇਕਤਾ (ਤੋਂ ਅਲੋਪ ਹੋ ਇੱਕ ਪ੍ਰਭੂ ਦੇ ਰਸ) ਵਿਚ ਰੰਗ ਮਾਣਦੇ ਹਨ॥ ੧੦॥

## ੧੧. ਸੋਨੇ ਦਾ ਦ੍ਰਿਸ਼ਟਾਂਤ ਦੇਂਦੇ ਹਨ

੧. ਸੁਨਿਆਰਾ ਸੁਇਨਾ ਘੜੈ ਗਹਣੇ ਸਾਵਾਰੇ।
੨. ਪਿਪਲ ਵਤਰੇ ਵਾਲੀਆ ਤਾਨਉੜੇ ਤਾਰੇ।
੩. ਵੇਸਰਿ ਨਥਿ ਵਖਾਣੀਐ ਕੰਠ ਮਾਲਾ ਧਾਰੇ।
੪. ਟੀਕਤਿ ਮਣੀਆ ਮੋਤਿਸਰ ਗਜਰੇ ਪਾਸਾਰੇ।
੫. ਦੁੱਰ ਬਹੁੱਟਾ ਗੋਲ ਛਾਪ ਕਰਿ ਬਹੁ ਪਰਕਾਰੇ।
੬. ਆਪੇ ਆਪਿ ਵਰੱਤਦਾ ਗੁਰਮੁਖਿ ਵੀਚਾਰੇ॥ ੧੧॥

ਪਦ ਅਰਥ - ਵੇਸਰਿ=ਨੱਥ। ਕੰਠ ਮਾਲਾ=ਕੈਂਠਾ ਜਾਂ ਮਾਲਾ। ਦੁੱਰ=ਕੰਨ ਦੀਆਂ ਬੀਰਬਲੀਆਂ। ਗਜਰੇ=ਵੱਡੀਆਂ ਚੂੜੀਆਂ, ਗੋਖੜੂ।

ਅਰਥ - ੧. ਸੁਨਿਆਰਾ ਸੋਨੇ ਨੂੰ ਘੜ ਘੜ ਸੁੰਦਰ ਗਹਿਣੇ ਬਣਾਉਂਦਾ ਹੈ। ੨. ਪਿੱਪਲ ਵੱਤਰੇ, ਵਾਲੀਆਂ, ਤਨੌੜੇ, (ਕੰਨਾਂ ਦੇ ਗਹਿਣੇ) ਸਿਤਾਰੇ ਆਦਿ। ੩. ਨੱਕ ਵਿਚ ਪਾਉਣ ਵਾਲੀ ਨੱਥ ਸੋਨੇ ਦੀ ਹੀ ਅਖਵਾਉਂਦੀ ਹੈ। ਕੰਠੀਆਂ (ਕੈਂਠਾ) ਤੇ ਗਲ ਦੀ ਮਾਲਾ ਇਸੇ ਸੋਨੇ ਦੇ ਹੀ ਘੜੇ ਜਾਂਦੇ ਹਨ। ੪. ਟਿੱਕਾ ਮਣੀਆਂ ਵਾਲਾ, ਮੋਤੀਆਂ ਦੀ ਮਾਲਾ ਤੇ ਗੋਖੜੂ ਆਦਿ ਦਾ ਪਸਾਰ ਸੁਨਿਆਰਾ ਕਰਦਾ ਹੈ। ੫. ਬੀਰਬਲੀਆਂ, ਬਾਹਾਂ ਵਾਲੇ ਬੁਹੱਟੇ, ਗੋਲ ਮੁੰਦਰੀਆਂ ਤੇ ਛੱਲੇ ਕਈ ਕਿਸਮ ਦੇ ਘੜਦਾ ਹੈ। ੬.(ਇਸੇ ਤਰ੍ਹਾਂ ਹੀ ਪ੍ਰਭੂ ਇੱਕ ਸੋਨੇ ਵਾਂਗ ਸਭ ਪਾਸੇ, ਅਨੇਕਾਂ ਰੂਪਾਂ ਵਿਚ) ਆਪੇ ਆਪ ਹੀ ਵਰਤ ਰਿਹਾ ਹੈ। (ਕੋਈ ਵਿਰਲਾ ਹੀ ਇਸ ਭੇਦ ਨੂੰ ਸਮਝਦਾ ਤੇ ਦ੍ਰਿੜ ਕਰਦਾ ਹੈ, ਪਰ) ਗੁਰਮੁਖ (ਗੁਰੂ ਦੇ ਉਪਦੇਸ਼ਾਂ ਨੂੰ ਆਪਣੇ ਜੀਵਨ ਦੇ ਹਰ ਕੰਮ ਵਿਚ ਦਾਖਲ ਕਰ ਲੈਣ ਵਾਲਾ) ਹੀ ਇਸ (ਪ੍ਰਭੂ ਦੀ ਖੇਡ ਦੀ) ਵਿਚਾਰ ਕਰਦਾ (ਤੇ ਸਮਝਦਾ) ਹੈ॥ ੧੧॥

## ੧੨. ਗੰਨੇ ਦੇ ਰਸ ਦਾ ਦ੍ਰਿਸ਼ਟਾਂਤ

੧. ਗੰਨਾ ਕੋਲੂ ਪੀੜੀਐ ਰਸੁ ਦੇ ਦਰਹਾਲਾ।
੨. ਕੋਈ ਕਰੇ ਗੁੜੁ ਭੇਲੀਆਂ ਕੋ ਸਕਰ ਵਾਲਾ।
੩. ਕੋਈ ਖੰਡ ਸਵਾਰਦਾ ਮੱਖਣ ਮੱਸਾਲਾ।
੪. ਹੋਵੈ ਮਿਸਰੀ ਕਲੀਕੰਦ ਮਿਠਿਆਈ ਢਾਲਾ।
੫. ਖਾਵੈ ਰਾਜਾ ਰੰਕੁ ਕਰਿ ਰਸ ਭੋਗ ਸੁਖਾਲਾ।
੬. ਆਪੇ ਆਪਿ ਵਰੱਤਦਾ ਗੁਰਮੁਖਿ ਸੁਖਾਲਾ॥ ੧੨॥

ਪਦ ਅਰਥ - ਰਸੁ=ਰਹੁ। ਦਰਹਾਲਾ=ਬਿਨਾਂ ਦੇਰੀ ਦੇ। ਮੱਖਣ ਮੱਸਾਲਾ=ਮਖਾਣੇ, ਲਾਚੀਆਂ ਤੇ ਛੋਲਿਆਂ ਵਾਲੇ। ਕਲੀਕੰਦ=ਬਰਫੀ ਦੀਆਂ ਟੁਕੜੀਆਂ ਵਾਂਗ।

ਅਰਥ - ੧. ਗੰਨਾ ਜਦੋਂ ਕੋਹਲੂ ਵਿਚ ਪੀੜਿਆ ਜਾਂਦਾ ਹੈ, ਤਾਂ ਤਤਕਾਲ ਹੀ ਉਸ ਵਿਚੋਂ ਰਸ ਨਿਕਲ ਆਉਂਦਾ ਹੈ। ੨. (ਕੋਈ ਰਸ ਨੂੰ ਕਾੜ੍ਹ ਕੇ) ਗੁੜ ਦੀਆਂ ਢੇਲੀਆਂ ਬਣਾਉਂਦਾ, ਕੋਈ ਬਰੀਕ ਸ਼ੱਕਰ ਬਣਾ ਲੈਂਦਾ ਹੈ। ੩. ਕੋਈ (ਮਹੀਨ ਸ਼ੱਕਰ ਤੋਂ ਅੱਗੇ ਵਧ) ਖੰਡ ਬਣਾਉਂਦਾ ਤੇ ਕੋਈ ਮਖਾਣੇ, ਮਸਾਲੇ ਵਾਲੇ। ੪. ਕਿਤੇ (ਓਹੀ ਗੰਨੇ ਦਾ ਰਸ) ਮਿਸ਼ਰੀ ਤੇ ਕਲਾਕੰਦ ਬਣਾਉਂਦਾ ਹੈ ਤੇ ਕੋਈ ਖੰਡ ਨੂੰ ਢਾਲ ਕੇ ਮਿਠਿਆਈਆਂ (ਪੇਠਾ ਆਦਿ) ਬਣਾਉਂਦਾ ਹੈ। ੫. ਰਾਜੇ (ਅਮੀਰ ਲੋਕ (ਮਠਿਆਈਆਂ ਤੇ ਰੰਕ (ਗਰੀਬ ਸ਼੍ਰੇਣੀ ਗੁੜ ਸ਼ੱਕਰ ਆਦਿ) ਖਾ ਕੇ (ਇਹਨਾਂ ਦੇ) ਰਸਾਂ ਨੂੰ ਸੁਖ ਆਨੰਦ ਤੇ ਖੁਸ਼ੀ ਨਾਲ ਖਾਂਦੇ ਹਨ)। ੬. (ਇਸੇ ਤਰ੍ਹਾਂ ਗੰਨੇ ਵਾਂਗ, ਉਹ ਇਹ ਧ੍ਰੁਵੇ ਰੂਪ ਪ੍ਰਭੂ ਸਭ ਪਾਸੇ, ਵੱਖੋ ਵੱਖ ਰੰਗਾਂ ਵਿਚ) ਆਪ ਹੀ ਆਪ ਵਰਤ ਰਿਹਾ ਹੈ, (ਪਰ ਇਸ ਭੇਦ ਨੂੰ ਗੁਰੂ ਤੋਂ ਵਰੋਸਾਇਆ ਗੁਰਮੁਖ ਹੀ ਜਾਣਦਾ ਹੈ ਤੇ ਉਹ) ਪ੍ਰਭੂ ਦੀ ਇਸ ਅਨੇਕਤਾ-ਮਈ ਲੀਲ੍ਹਾ ਵਿਚ ਸੁਖ ਤੇ ਆਨੰਦ ਮਾਣ ਰਿਹਾ ਹੈ॥ ੧੨॥

# ੧੩. ਗਾਂ ਦੇ ਦੁੱਧ ਦੀ ਅਨੇਕਤਾ ਦਾ ਦ੍ਰਿਸ਼ਟਾਂਤ

੧. ਗਾਈ ਰੰਗ ਬਿਰੰਗ ਬਹੁ ਦੁਧੁ ਉਜਲੁ ਵਰਣਾ।
੨. ਦੂਧਹੁ ਦਹੀ ਜਮਾਈਐ ਕਰਿ ਨਿਹਚਲੁ ਧਰਣਾ।
੩. ਦਹੀ ਵਿਲੋਇ ਅਲੋਈਐ ਛਾਹਿ ਮਖਣ ਤਰਣਾ।
੪. ਮਖਣੁ ਤਾਇ ਅਉਟਾਇ ਕੈ ਘਿਉ ਨਿਰਮਲ ਕਰਣਾ।
੫. ਹੋਮ ਜਗ ਨਈਵੇਦ ਕਰਿ ਸਭ ਕਾਰਜ ਸਰਣਾ।
੬. ਆਪੇ ਆਪਿ ਵਰੱਤਦਾ ਗੁਰਮੁਖਿ ਹੋਇ ਜਰਣਾ॥੧੩॥

ਪਦ ਅਰਥ - ਵਿਲੋਇ=ਰਿੜਕਣਾ। ਅਲੋਈਐ=ਦੇਖਣਾ। ਅਉਟਾਇ=ਕਾਹੜ ਲੈਣਾ। ਨਈਵੇਦ=ਪੂਜਾ ਦੀ ਭੇਟ। ਸਰਣਾ=ਸਰਦਾ, ਸਉਰਦਾ।

ਅਰਥ - ੧. ਗਊਆਂ ਅਨੇਕਾਂ ਰੰਗਾਂ ਦੀਆਂ ਹੁੰਦੀਆਂ ਹਨ, ਪਰ ਉਨ੍ਹਾਂ ਦਾ ਦੁੱਧ ਤਾਂ ਚਿੱਟਾ ਹੀ ਵਰਣਨ ਕੀਤਾ ਜਾਂਦਾ ਹੈ। ੨. ਦੁੱਧ ਤੋਂ ਦਹੀਂ ਜਮਾਈਦਾ ਹੈ, (ਤਾਂ) ਅਡੋਲ (ਕਰਕੇ) ਟਿਕਾ ਦੇਈਦਾ ਹੈ, (ਤਾਂਕਿ ਨਿਹਚਲ ਹੋ ਕੇ ਜੰਮ ਜਾਏ)। ੩. ਦਹੀਂ ਨੂੰ ਰਿੜਕ ਕੇ ਜਦ ਦੇਖੀਦਾ ਹੈ ਤਾਂ ਮੱਖਣ ਨਿਕਲ ਆਉਂਦਾ ਹੈ। ਜਿਸ ਨੂੰ ਨਿਤਾਰ ਕੇ (ਲੱਸੀ ਵਿਚੋਂ) ਕੱਢ ਲਈਦਾ ਹੈ। ੪. ਮੱਖਣ ਨੂੰ ਗਰਮ ਕਰ ਕੇ ਕਾੜ੍ਹ ਕੇ (ਉਸ ਵਿਚੋਂ) ਨਿਰਮਲ (ਸ਼ੁੱਧ ਰੂਪ ਵਿਚ) ਘਿਉ ਨਿਕਲ ਆਉਂਦਾ ਹੈ। ੫. (ਫਿਰ ਇਸੇ ਨਿਰਮਲ ਘਿਉ ਤੋਂ ਹੀ) ਹੋਮ, ਜੱਗ ਤੇ ਪੂਜਾ ਦੀ ਭੇਟਾ (ਦੇਣ ਦੇ) ਕੰਮ ਸਰਦੇ (ਜਾਂ ਸਵਾਰੇ ਜਾਂਦੇ) ਹਨ। ੬. (ਇਸੇ ਤਰ੍ਹਾਂ, ਦੁੱਧ ਵਾਂਗ ਹੀ, ਉਸ ਵਿਸ਼ਾਲ ਤੇ ਕਰਣ ਕਾਰਣ ਪ੍ਰਭੂ ਜੀ) ਆਪ ਤੋਂ ਆਪ ਹੀ (ਸਭ ਪਾਸੇ) ਵਰਤ ਰਹੇ। (ਕੌਤਕ ਕਰ ਰਹੇ) ਹਨ। ਗੁਰਮੁਖ (ਗੁਰੂ ਤੋਂ ਗਿਆਨ ਪ੍ਰਾਪਤ ਤੇ ਨਿਸ਼ਚੈ ਕਰਨ ਵਾਲੇ ਕਿ ਇਹ ਸਭ ਪ੍ਰਭੂ ਦਾ ਹੀ ਪਸਾਰਾ ਹੈ)। ਇਸ ਭੇਦ ਨੂੰ ਜਾਣਦੇ ਤੇ ਜਰਦੇ ਹਨ॥ ੧੩॥

# ੧੪. ਸੂਰਜ ਏਕੋ ਰੁੱਤ ਅਨੇਕ

੧. ਪਲ ਘੜੀਆ ਮੂਰਤਿ ਪਹਰਿ ਥਿਤ ਵਾਰ ਗਣਾਏ।
੨. ਦੁਇ ਪਖ ਬਾਰਹ ਮਾਹ ਕਰਿ ਸੰਜੋਗ ਬਣਾਏ।
੩. ਛਿਅ ਰੁਤੀ ਵ਼ਰਤਾਈਆਂ ਬਹੁ ਚਲਿਤ ਬਣਾਏ।
੪. ਸੂਰਜੁ ਇਕੁ ਵਰਤਦਾ ਲੋਕੁ ਵੇਦ ਅਲਾਏ।
੫. ਚਾਰਿ ਵਰਨ ਛਿਅ ਦਰਸਨਾਂ ਬਹੁ ਪੰਥਿ ਚਲਾਏ।
੬. ਆਪੇ ਆਪਿ ਵਰੱਤਦਾ ਗੁਰਮੁਖਿ ਸਮਝਾਏ॥ ੧੪॥

ਪਦ ਅਰਥ - ਮੂਰਤਿ=ਮਹੂਰਤ। ਅਲਾਏ=ਆਖਣਾ, ਕਹਿਣਾ।

ਅਰਥ - ੧. ਪਲ ਘੜੀਆਂ, ਮਹੂਰਤ, ਪਹਿਰ, ਥਿੱਤਾਂ ਤੇ ਵਾਰਾਂ ਦੀ ਗਿਣਤੀ ਕੀਤੀ ਜਾਂਦੀ ਹੈ। ੨. ਦੋ ਪੱਖ (ਉਤਰਾਇਣ ਤੇ ਦਖਨਾਇਣ) ਅਤੇ ੧੨ ਮਹੀਨਿਆਂ ਦਾ ਸੰਜੋਗ ਕਰਕੇ ਬਣਾ ਦਿੱਤੇ ਹਨ। ੩. ਛੇ ਰੁੱਤਾਂ ਵਰਤਾ ਦਿੱਤੀਆਂ ਹਨ ਤੇ ਇਉਂ ਕੌਤਕ ਕਰ ਦਿੱਤੇ ਹਨ। ੪. ਇਕੱਲੇ ਸੂਰਜ ਦਾ ਇਹ ਪਸਾਰਾ (ਵਰਤਾਰਾ) ਹੈ, (ਬਹੁਤੇ) ਲੋਕੀਂ ਤੇ ਵੇਦਾਂ ਦੇ ਗਿਆਨੀਆਂ ਦਾ (ਇਹੋ ਹੀ) ਆਖਣਾ ਹੈ। ੫. ਛੇ ਦਰਸ਼ਨ (ਧਰਮ) ਤੇ ਚਾਰ ਵਰਨਾਂ ਦੇ ਅਨੇਕਾਂ ਪੰਥ (ਰਸਤੇ, ਆਪ ਲੋਕਾਂ ਨੇ ਹੀ) ਚਲਾਏ ਹਨ, (ਪ੍ਰਭੂ ਦੀ ਕ੍ਰਿਤ ਨਹੀਂ)। ੬. (ਇਹ ਅਸਲੀਅਤ) ਗੁਰਮੁਖ ਹੀ (ਸਮਝ ਸਕਦੇ ਤੇ) ਸਮਝਾਉਂਦੇ ਹਨ (ਕਿ ਇਹ ਸਭ ਇੱਕ) ਆਪੇ ਆਪ (ਸਭ ਪਾਸੇ) ਪ੍ਰਭੂ ਜੀ ਦੀ ਹੀ ਵਿਆਪਕਤਾ ਹੈ॥ ੧੪॥

# ੧੫. ਇਕੋ ਇੱਕ ਦਾ ਹੋਰ ਦ੍ਰਿਸ਼ਟਾਂਤ

੧. ਇਕੁ ਪਾਣੀ ਇਕ ਧਰਤਿ ਹੈ ਬਹੁ ਬਿਰਖ ਉਪਾਏ।
੨. ਅਫਲ ਸਫਲ ਪਰਕਾਰ ਬਹੁ ਫਲ ਫੁਲ ਸੁਹਾਏ।
੩. ਬਹੁ ਰਸ ਰੰਗ ਸੁਵਾਸਨਾ ਪਰਕਿਰਤਿ ਸੁਭਾਏ।
੪. ਬੈਸੰਤਰੁ ਇਕੁ ਵਰਨ ਹੋਇ ਸਭ ਤਰਵਰ ਛਾਏ।
੫. ਗੁਪਤਹੁ ਪਰਗਟ ਹੋਇ ਕੈ ਭਸਮੰਤ ਕਰਾਏ।
੬. ਆਪੇ ਆਪਿ ਵਰੱਤਦਾ ਗੁਰਮੁਖਿ ਸੁਖ ਪਾਏ॥ ੧੫॥

ਪਦ ਅਰਥ - ਅਫਲ=ਫਲ ਤੋਂ ਵਾਂਝਾ। ਸਫਲ=ਫਲ ਸਹਿਤ। ਤਰਵਰ=ਦਰਖਤ। ਭਸਮੰਤ=ਭਸਮ, ਸੜ ਕੇ ਸੁਆਹ ਹੋ ਜਾਣਾ।

ਅਰਥ - ੧. ਇਕੋ ਹੀ ਧਰਤੀ ਹੈ, ਇਕੋ ਹੀ ਪਾਣੀ ਹੈ, ਜਿਸ ਤੋਂ ਕਈ ਤਰ੍ਹਾਂ ਦੇ ਦਰਖ਼ਤ ਪੈਦਾ ਹੋਏ ਹਨ। ੨. (ਕਈ) ਫਲਾਂ ਤੋਂ ਸੱਖਣੇ (ਤੇ ਕਈ) ਫਲਾਂ ਵਾਲੇ, (ਅਨੇਕਾਂ ਹੀ) ਫਲ ਤੇ ਫੁੱਲ ਸ਼ੋਭ ਰਹੇ ਹਨ। ੩. ਅਨੇਕਾਂ (ਬੜੀ ਤਰ੍ਹਾਂ ਦੇ) ਰਸ ਤੇ ਰੰਗ ਤੇ ਸੁਹਣੀਆਂ ਸੁਗੰਧੀਆਂ ਤੇ ਸੁੰਦਰ ਪ੍ਰਕਿਰਤੀ ਵਾਲੇ ਸ਼ੋਭਾਇਮਾਨ ਹੋ ਰਹੇ ਹਨ। ੪. (ਪਰ ਪ੍ਰਭੂ ਜੀ ਦੀ ਕੁਦਰਤ ਵੇਖੋ ਕਿ ਇਨ੍ਹਾਂ ਸਭ ਤਰ੍ਹਾਂ ਦੇ) ਫੈਲੇ ਹੋਏ ਬ੍ਰਿਛਾਂ ਵਿਚੋਂ ਅਗਨੀ ਇੱਕ ਰੂਪ ਵਿਚ ਹੀ ਹੋ ਕੇ ਨਿਕਲਦੀ (ਪ੍ਰਕਾਸ਼ ਹੁੰਦੀ ਹੈ)। ੫. ਬ੍ਰਿਛਾਂ ਵਿਚੋਂ ਗੁਪਤ (ਰੂਪ ਤੋਂ) ਪ੍ਰਗਟ ਹੋ ਕੇ, (ਉਨ੍ਹਾਂ ਸਭ ਬ੍ਰਿਛਾਂ ਦੀਆਂ ਲੱਕੜਾਂ ਦੇ ਢੇਰਾਂ ਨੂੰ ਸਾੜ ਕੇ) ਸੁਆਹ ਕਰ ਦੇਂਦੀ ਹੈ। ਭਾਵ ਅਗਨੀ ਬ੍ਰਿਛਾਂ ਵਿਚ ਗੁਪਤ ਸੀ, ਦਿਸਦੀ ਨਹੀਂ ਸੀ ਪਰ ਅਣ-ਦਿਸਦੇ ਰੂਪ ਭਾਵ ਲੱਕੜਾਂ ਵਿਚੋਂ ਹੀ ਨਿਕਲ ਕੇ ਗੁਪਤ ਹੋ ਪ੍ਰਗਟ ਹੋ ਕੇ, ਸਭ ਨੂੰ ਛਿਨ ਵਿਚ ਹੀ ਭਸਮਾ-ਭੂਤ ਕਰ ਦੇਂਦੀ ਹੈ। ੬. ਇਹੀ ਪ੍ਰਕਾਸ਼ ਰੂਪ ਪ੍ਰਭੂ ਜੀ ਦੀ ਗੱਲ ਹੈ। ਉਹ ਪ੍ਰਭੂ ਆਪੇ ਆਪ ਹੀ ਸਭ ਪਾਸੇ ਤੇ ਹਰ ਵਸਤੂ ਵਿਚ ਵਿਆਪਕ ਹੋ ਕੇ ਵਰਤ ਰਿਹਾ ਹੈ, (ਪਰ ਇਸ ਕੌਤਕ ਦਾ ਭੇਦ) ਗੁਰਮੁਖ-ਜਨ ਜਾਣਦੇ ਹਨ ਤੇ ਸੁਖ ਪਾ ਰਹੇ ਹਨ॥ ੧੫॥

## ੧੬. ਬਿਰਦ ਪਾਲਣ ਦਾ ਦ੍ਰਿਸ਼ਟਾਂਤ

੧. ਚੰਦਨ ਵਾਸ ਵਣਾਸਪਤਿ ਸਭ ਚੰਦਨ ਹੋਵੈ।
੨. ਅਸਟ ਧਾਤੁ ਇਕ ਧਾਤੁ ਹੋਇ ਸੰਗਿ ਪਾਰਸਿ ਢੋਵੈ।
੩. ਨਦੀਆ ਨਾਲੇ ਵਾਹੜੇ ਮਿਲਿ ਗੰਗ ਗੰਗੋਵੈ।
੪. ਪਤਿਤ ਉਧਾਰਣੁ ਸਾਧਸੰਗੁ ਪਾਪਾਂ ਮਲੁ ਧੋਵੈ।
੫. ਨਰਕ ਨਿਵਾਰ ਅਸੰਖ ਹੋਇ ਲਖ ਪਤਿਤ ਸੰਗੋਵੈ।
੬. ਆਪੇ ਆਪਿ ਵਰੱਤਦਾ ਗੁਰਮੁਖਿ ਅਲੋਵੈ॥ ੧੬॥

ਪਦ ਅਰਥ - ਢੋਵੈ=ਪਰਸ ਕੇ। ਵਾਹੜੇ=ਨਦੀਆਂ ਨਾਲਿਆਂ ਦਾ ਪਾਣੀ। ਗੰਗੋਵੈ=ਗੰਗਾ ਵਰਗਾ ਜਲ ਹੋ ਜਾਣਾ। ਸੰਗੋਵੈ=ਸੰਗੀ, ਸਾਥੀ। ਅਲੋਵੈ=ਅਲਾਪਦੇ, ਕਹਿੰਦੇ ਜਾਂ ਵੇਖਦੇ।

ਅਰਥ - ੧. (ਜੰਗਲ ਵਿਚ) ਚੰਦਨ (ਦੇ ਰੁਖ) ਦੀ ਵਾਸ਼ਨਾ ਨਾਲ, ਬਾਕੀ ਦੇ ਰੁਖ (ਜੋ ਨੇੜੇ ਨੇੜੇ ਹੁੰਦੇ ਹਨ, ਭਾਵ ਸਾਰੀ) ਵਨਾਸਪਤੀ ਚੰਦਨ ਦੀ ਸੁਗੰਧ ਵਾਲੀ ਹੀ ਹੋ ਜਾਂਦੀ ਹੈ। ੨. ਅੱਠ ਧਾਤਾਂ ਵਿਚੋਂ ਕੋਈ ਧਾਤ ਹੋਵੇ, ਉਹ ਪਾਰਸ ਨਾਲ ਛੋਹੇ ਤਾਂ ਸੋਨਾ ਬਣ ਜਾਂਦੀ ਹੈ। ੩. ਨਦੀਆਂ ਨਾਲਿਆਂ ਦਾ ਪਾਣੀ, ਗੰਗਾ ਵਿਚ ਮਿਲ ਕੇ, ਗੰਗਾ ਦੇ ਪਾਣੀ ਵਰਗਾ ਹੀ ਪਵਿੱਤਰ ਹੋ ਜਾਂਦਾ ਹੈ, (ਉਸ ਨੂੰ ਕੋਈ ਫਿਰ ਵੱਖਰੇ ਰੂਪ ਵਿਚ ਵੇਖ ਨਹੀਂ ਸਕਦਾ)। ੪. (ਇਸੇ ਤਰ੍ਹਾਂ ਇੱਕ) ਸਾਧ ਸੰਗਤ (ਐਸੀ ਥਾਂ) ਹੈ, ਜੋ ਪਾਪੀਆਂ ਦਾ ਉਧਾਰ ਕਰ ਦਿੰਦੀ ਹੈ ਤੇ ਪਾਪਾਂ ਦੀ ਮੈਲ ਧੋ ਦਿੰਦੀ ਹੈ। ੫. (ਸਾਧ ਸੰਗਤ) ਕਰਨ ਨਾਲ ਅਸੰਖਾਂ ਪਾਪੀਆਂ ਦੇ ਨਰਕ ਟਲ ਜਾਂਦੇ ਹਨ। ੬. ਉਹ ਪ੍ਰਭੂ ਆਪੇ ਆਪ ਹੀ ਸਭ ਵਿਚ ਵਰਤ ਰਿਹਾ ਹੈ, (ਜਿਸ ਨੂੰ) ਗੁਰਮੁਖ ਹੀ ਦੇਖਦੇ ਹਨ॥ ੧੬॥

## ੧੭. ਪ੍ਰਭੂ ਲਈ ਪ੍ਰੇਮ ਕਿਹੋ ਜਿਹਾ ਹੋਵੇ ?

੧. ਦੀਪਕ ਹੇਤੁ ਪਤੰਗ ਦਾ ਜਲ ਮੀਨ ਤਰੰਦਾ।
੨. ਮਿਰਗੁ ਨਾਦ ਵਿਸਮਾਦੁ ਹੈ ਭਵਰ ਕਵਲਿ ਵਸੰਦਾ।
੩. ਚੰਦ ਚਕੋਰ ਪਰੀਤਿ ਹੈ ਦੇਖਿ ਧਿਆਨੁ ਧਰੰਦਾ।
੪. ਚਕਵੀ ਸੂਰਜ ਹੇਤੁ ਹੈ ਸੰਜੋਗੁ ਬਣੰਦਾ।
੫. ਨਾਰਿ ਭਤਾਰ ਪਿਆਰੁ ਹੈ ਮਾਂ ਪੁਤੁ ਮਿਲੰਦਾ।
੬. ਆਪੇ ਆਪਿ ਵਰੱਤਦਾ ਗੁਰਮੁਖਿ ਪਰਚੰਦਾ॥ ੧੭॥

ਪਦ ਅਰਥ - ਪਤੰਗ=ਪਤੰਗਾ। ਮੀਨ=ਮੱਛੀ। ਵਿਸਮਾਦੁ=ਮਸਤ। ਨਾਰਿ ਭਤਾਰ=ਇਸਤ੍ਰੀ ਤੇ ਪਤੀ।

ਅਰਥ - ੧. ਦੀਵੇ ਨਾਲ ਪਤੰਗੇ ਨੂੰ ਪਿਆਰ ਹੈ, ਤੇ ਮੱਛੀ ਜਲ ਨਾਲ ਪ੍ਰੇਮ ਕਰਦੀ ਹੈ। ੨. ਹਿਰਨ ਨਾਦ (ਦੀ ਆਵਾਜ਼ 'ਤੇ) ਮਸਤ ਹੈ, ਤੇ ਭੌਰਾ ਕੰਵਲ ਫੁੱਲ ਦਾ ਪ੍ਰੇਮੀ ਹੈ। ੩. ਚੰਦ ਨਾਲ ਚਕੋਰ ਦੀ ਪ੍ਰੀਤੀ ਹੈ, ਚੰਦਰਮਾ ਨੂੰ ਵੇਖ ਕੇ ਉਹ ਉਧਰ ਹੀ ਧਿਆਨ ਧਰਦਾ ਹੈ। ੪. ਚਕਵੀ ਨੂੰ ਸੂਰਜ ਨਾਲ ਪਿਆਰ ਹੈ, (ਕਿਉਂਕਿ ਕੁਦਰਤ ਵੱਲੋਂ ਐਸਾ ਹੀ) ਸੰਜੋਗ ਬਣ ਗਿਆ ਹੈ। ੫. ਇਸਤ੍ਰੀ ਤੇ ਪਤੀ ਵਿਚ ਪਿਆਰ ਹੈ, ਮਾਂ ਪੁੱਤਰ ਨੂੰ ਪਿਆਰ ਨਾਲ ਮਿਲਦੀ ਹੈ। ੬. (ਪਰ ਇਹਨਾਂ ਸਭਨਾਂ ਵਿਚ ਓਹ ਪ੍ਰਭੂ) ਆਪੇ ਹੀ ਆਪ ਵਰਤ ਰਿਹਾ ਹੈ, ਗੁਰਮੁਖ (ਇਸ ਖੇਡ ਨੂੰ ਸਮਝਦਾ ਤੇ) ਪਰਚਦਾ (ਪਤੀਜ ਜਾਂਦਾ) ਹੈ॥ ੧੭॥

## ੧੮. ਪ੍ਰਭੂ ਹਰ ਅੰਗ ਵਿਚ ਵਿਆਪਕ ਹੈ

੧. ਅਖੀ ਅੰਦਰਿ ਦੇਖਦਾ ਸਭ ਚੋਜ ਵਿਡਾਣਾ।
੨. ਕੰਨੀ ਸੁਣਦਾ ਸੁਰਤਿ ਕਰਿ ਆਖਾਣਿ ਵਖਾਣਾ।
੩. ਜੀਭੈ ਅੰਦਰਿ ਬੋਲਦਾ ਬਹੁ ਸਾਦ ਲੁਭਾਣਾ।
੪. ਹਥੀਂ ਕਿਰਤਿ ਕਮਾਂਵਦਾ ਪਗਿ ਚਲੈ ਸੁਜਾਣਾ।
੫. ਦੇਹੀ ਅੰਦਰਿ ਇਕੁ ਮਨੁ ਇੰਦ੍ਰੀ ਪਰਵਾਣਾ।
੬. ਆਪੇ ਆਪਿ ਵਰੱਤਦਾ ਗੁਰਮੁਖਿ ਸੁਖੁ ਮਾਣਾ॥ ੧੮॥

ਪਦ ਅਰਥ - ਚੋਜ ਵਿਡਾਣਾ=ਅਸਚਰਜ ਖੇਡ। ਆਖਾਣਿ=ਪ੍ਰਸੰਗ। ਲੁਭਾਣਾ=ਮੋਹਿਤ ਹੋਣਾ। ਸੁਜਾਣਾ=ਸਿਆਣਾ।

ਅਰਥ - ੧. (ਹਰ ਮਨੁੱਖ) ਅੱਖਾਂ ਨਾਲ ਸਾਰੇ ਵੱਡੇ ਵੱਡੇ ਕੌਤਕ ਦੇਖਦਾ ਹੈ। ੨. ਕੰਨਾਂ ਨਾਲ ਸਾਰੇ ਪ੍ਰਸੰਗ ਧਿਆਨ ਨਾਲ ਸੁਣਦਾ ਹੈ। ੩. ਜੀਭ ਦੇ ਅੰਦਰੋਂ ਬੋਲਦਾ ਹੈ, ਤੇ ਜੀਭਾ ਦੇ ਸੁਆਦ (ਰਸ) ਵਿਚ ਲੁਭਾਇਮਾਨ ਹੁੰਦਾ ਹੈ। ੪. ਹੱਥਾਂ ਨਾਲ ਕਿਰਤ ਕਰਦਾ ਹੈ ਤੇ ਪੈਰਾਂ ਨਾਲ ਤੁਰਦਾ ਹੈ। ੫. (ਇਸ ਮਨੁੱਖਾ) ਦੇਹੀ ਵਿਚ ਇੱਕ ਮਨ (ਰੂਪ, ਸਭ ਦਾ ਪ੍ਰਧਾਨ ਇੰਦਰਾ) ਹੈ, (ਜਿਸ ਦੇ ਹੁਕਮ ਜਾਂ ਸਲਾਹ ਨੂੰ ਹੋਰ ਸਭ) ਇੰਦਰੇ ਪ੍ਰਵਾਨ ਕਰਦੇ ਹਨ। ੬. ਇਨ੍ਹਾਂ ਸਭਨਾਂ ਵਿਚ ਉਹ ਪ੍ਰਭੂ ਆਪੇ ਆਪ ਹੀ ਵਰਤਦਾ ਹੈ। ਪ੍ਰਭੂ ਦੀ ਇਸ ਅਸਚਰਜ ਕੌਤਕਾਂ ਭਰੀ ਅਵਸਥਾ ਨੂੰ, ਗੁਰੂ ਤੋਂ ਵਰੋਸਾਇਆ ਗੁਰਮੁਖ ਹੀ ਠੀਕ ਤੌਰ 'ਤੇ ਅਨੁਭਵ ਕਰਦਾ ਹੈ, ਇਸ ਲਈ ਇਸ ਅਜਬ ਵਰਤਾਰੇ ਨੂੰ ਵੇਖ ਕੇ ਗੁਰਮੁਖ ਸੁਖ ਮਾਣਦਾ ਹੈ॥ ੧੮॥

## ੧੯. ਸ੍ਰਿਸ਼ਟੀ ਤੇ ਕਰਤੇ ਦਾ ਸੰਬੰਧ ਤੇ ਪ੍ਰਬੰਧ

੧. ਪਵਣ ਗੁਰੂ ਗੁਰੁ ਸਬਦੁ ਹੈ ਰਾਗ ਨਾਦ ਵੀਚਾਰਾ।
੨. ਮਾਤ ਪਿਤਾ ਜਲੁ ਧਰਤਿ ਹੈ ਉਤਪਤਿ ਸੰਸਾਰਾ।
੩. ਦਾਈ ਦਾਇਆ ਰਾਤਿ ਦਿਹੁ ਵਰਤੇ ਵਰਤਾਰਾ।

੪. ਸਿਵ ਸਕਤੀ ਦਾ ਖੇਲੁ ਮੇਲੁ ਪਰਕਿਰਤਿ ਪਸਾਰਾ।
੫. ਪਾਰਬ੍ਰਹਮ ਪੂਰਨ ਬ੍ਰਹਮੁ ਘਟਿ ਚੰਦੁ ਅਕਾਰਾ।
੬. ਆਪੇ ਆਪਿ ਵਰੱਤਦਾ ਗੁਰਮੁਖਿ ਨਿਰਧਾਰਾ॥ ੧੯॥

ਪਦ ਅਰਥ - ਗੁਰ ਸਬਦੁ=ਗੁਰੂ-ਬਚਨ (ਉਪਦੇਸ਼)। ਸਿਵ ਸਕਤੀ=ਪ੍ਰਭੂ ਦੀ ਚੇਤਨ ਸ਼ਕਤੀ।

ਅਰਥ - ੧. ਪਵਣ (ਹਵਾ) ਗੁਰੂ ਹੈ, ਗੁਰ ਸ਼ਬਦ (ਗੁਰੂ ਦਾ ਉਪਦੇਸ਼) ਹੈ, (ਜਿਸ ਨਾਲ) ਰਾਗ ਨਾਦ ਦਾ ਵਿਚਾਰ (ਸਮਝ) ਪੈਂਦਾ ਹੈ। ੨. ਧਰਤੀ ਮਾਤਾ ਤੇ ਜਲ ਪਿਤਾ ਹੈ। (ਇਹਨਾਂ ਤੱਤਾਂ ਤੋਂ ਅੱਗੋਂ) ਸ੍ਰਿਸ਼ਟੀ ਦੀ ਉਤਪੱਤੀ ਹੁੰਦੀ ਹੈ। ੩. (ਇਸ ਪੈਦਾ ਹੋਈ ਸ੍ਰਿਸ਼ਟੀ ਦੀ) ਖਿਡਾਵੀ ਰਾਤ ਹੈ ਤੇ ਦਿਨ ਖਿਡਾਵਾ ਹੈ। (ਬਸ ਇਨ੍ਹਾਂ ਦੋਹਾਂ ਦੇ) ਵਰਤਾਰੇ ਵਿਚ ਹੀ ਜੀਵ ਵਰਤਦਾ ਹੈ। ੪. ਸ਼ਿਵ ਸ਼ਕਤੀ (ਭਾਵ ਚੇਤਨ ਤੇ ਜੜ ਰੂਪ ਸ਼ਕਤੀਆਂ) ਦੇ ਮੇਲ ਨਾਲ ਸੰਸਾਰ ਰਚਾ ਦਿੱਤਾ ਹੈ। ੫. (ਇਸ ਸਾਰੀ ਰਚਨਾ ਵਿਚ) ਪਾਰਬ੍ਰਹਮ (ਪ੍ਰਭੂ ਜੀ ਐਉਂ) ਪੂਰਨ ਰੂਪ ਵਿਚ ਰਮੇ ਹੋਏ ਹਨ, ਜਿਵੇਂ ਘੜੇ ਦੇ ਪਾਣੀ ਵਿਚ ਚੰਦਰਮਾਂ ਦਾ ਪ੍ਰਤੀਬਿੰਬ ਲਿਸ਼ਕਦਾ ਹੈ। ੬. (ਸੋ ਇਉਂ ਉਹ ਪ੍ਰਭੂ) ਆਪੇ ਆਪ ਹੀ (ਸਭ ਪਾਸੇ) ਵਰਤ ਰਿਹਾ ਹੈ, (ਪਰ) ਗੁਰਮੁਖਾਂ (ਗੁਰੂ ਤੋਂ ਵਰੋਸਾਏ ਸ੍ਰੇਸ਼ਟ ਜਨਾਂ) ਦਾ ਆਧਾਰ (ਆਸਰਾ) ਰੂਪ (ਬਣ ਰਿਹਾ) ਹੈ॥ ੧੯॥

## ੨੦. ਸਭ ਵਿਚ ਉਹ ਪ੍ਰਭੂ ਆਪੇ ਹੀ ਆਪ ਹੈ

੧. ਫੁਲਾਂ ਅੰਦਰਿ ਵਾਸੁ ਹੈ ਹੋਇ ਭਵਰੁ ਲੁਭਾਣਾ।
੨. ਅੰਬਾਂ ਅੰਦਰਿ ਰਸ ਧਰੇ ਕੋਇਲ ਰਸੁ ਮਾਣਾ।
੩. ਮੋਰ ਬਬੀਹਾ ਹੋਇ ਕੈ ਘਣ ਵਰਸ ਸਿਞਾਣਾ।
੪. ਖੀਰ ਨੀਰ ਸੰਜੋਗ ਹੋਇ ਕਲੀਕੰਦ ਵਖਾਣਾ।
੫. ਓਅੰਕਾਰੁ ਆਕਾਰੁ ਕਰਿ ਹੋਇ ਪਿੰਡ ਪਰਾਣਾ।
੬. ਆਪੇ ਆਪਿ ਵਰੱਤਦਾ ਗੁਰਮੁਖਿ ਪਰਵ੍ਰਾਣਾ॥ ੨੦॥ ੨॥

ਪਦ ਅਰਥ - ਵ੍ਰਾਸੁ=ਵਾਸ਼ਨਾ। ਰਸ=ਮਿਠਾਸ। ਖੀਰ=ਦੁੱਧ। ਕਲੀਕੰਦ=ਮਿਠਾਈ ਜਾਂ ਕਲੀ ਤੇ ਫਲ।

ਅਰਥ - ੧. ਫੁੱਲਾਂ ਅੰਦਰ ਵਾਸ਼ਨਾ (ਵੀ ਆਪ ਹੀ) ਹੈ, ਪਰ ਭੌਰਾ (ਬਣ ਕੇ ਉਹ ਆਪ ਹੀ ਉਸਦੀ ਵਾਸ਼ਨਾ ਦਾ) ਲੋਭੀ ਹੈ। ੨. ਅੰਬਾਂ ਵਿਚ ਰਸ (ਮਿਠਾਸ ਵੀ ਆਪ ਹੀ) ਧਰਦਾ ਹੈ (ਤੇ ਆਪ ਹੀ) ਕੋਇਲ (ਰੂਪ ਹੋ) ਰਸ ਮਾਣਦਾ ਹੈ। ੩. ਮੋਰ ਬਬੀਹਾ ਬਣ (ਆਪ ਹੀ ਆਪਣੇ ਵਰ੍ਹਾਏ) ਘਣੇ ਵਸ ਰਹੇ (ਮੀਂਹ) ਵਿਚ (ਆਪਣੇ ਆਪ ਨੂੰ) ਪਛਾਣਦਾ ਹੈ। ੪. (ਜਿਵੇਂ) ਦੁੱਧ ਤੇ ਪਾਣੀ ਦਾ ਸੰਜੋਗ (ਮੇਲ ਹੁੰਦਾ) ਹੈ ਤੇ ਕਲੀਕੰਦ (ਬਰਫੀ ਜਾਂ ਪੇਠੇ ਦੀ ਮਠਿਆਈ ਦਾ) ਸੰਜੋਗ ਹੁੰਦਾ ਹੈ। ੫. (ਇਵੇਂ ਹੀ) ਓਅੰਕਾਰ (ਪ੍ਰਭੂ ਆਪਣਾ) ਅਕਾਰ ਬਣਾ, (ਉਨ੍ਹਾਂ ਵਿਚ) ਸਰੀਰ ਤੇ ਪ੍ਰਾਣ ਧਣ ਜਾਂਦਾ ਹੈ। ੬. (ਉਹ) ਆਪੇ ਹੀ ਆਪ ਵਰਤ ਰਿਹਾ ਹੈ। (ਜਿਸ ਨੂੰ) ਗੁਰਮੁਖਾਂ ਨੇ ਹੀ ਪਰਵਾਣ (ਭਾਵ ਜ਼ਾਹਰਾ ਰੂਪ ਪ੍ਰਤੱਖ ਕਰਕੇ ਜਾਣਿਆਂ) ਹੈ॥ ੨੦॥ ੨॥

# ਵਾਰ ੩

ੴ ਸਤਿਗੁਰ ਪ੍ਰਸਾਦਿ॥

## ੧. ਆਦਿ ਪੁਰਖ ਪ੍ਰਤੀ ਆਦੇਸ ਦਾ ਮੰਗਲਾਚਰਣ

੧. ਆਦਿ ਪੁਰਖ ਆਦੇਸੁ ਆਦਿ ਵਖਾਣਿਆ।
੨. ਸੋ ਸਤਿਗੁਰੁ ਸਚਾ ਵੇਸੁ ਸਬਦਿ ਸਿਞਾਣਿਆ।
੩. ਸਬਦਿ ਸੁਰਤਿ ਉਪਦੇਸੁ ਸਚਿ ਸਮਾਣਿਆ।
੪. ਸਾਧਸੰਗਤਿ ਸਚੁ ਦੇਸੁ ਘਰੁ ਪਰਵਾਣਿਆ।
੫. ਪ੍ਰੇਮ ਭਗਤਿ ਆਵੇਸੁ ਸਹਜਿ ਸੁਖਾਣਿਆ।
੬. ਭਗਤਿਵਛਲੁ ਪਰਵੇਸੁ ਮਾਣੁ ਨਿਮਾਣਿਆ।
੭. ਬ੍ਰਹਮਾ ਬਿਸਨੁ ਮਹੇਸੁ ਅੰਤੁ ਨ ਜਾਣਿਆ।
੮. ਸਿਮਰਿ ਸਹਸਿ ਫਣ ਸੇਸੁ ਤਿਲੁ ਨ ਪਛਾਣਿਆ।
੯. ਗੁਰਮੁਖਿ ਦਰ ਦਰਵੇਸੁ ਸਚੁ ਸੁਹਾਣਿਆ॥ ੧॥

ਪਦ ਅਰਥ - ਆਦੇਸੁ=ਨਮਸਕਾਰ। ਦਰ=ਦਰਵਾਜ਼ਾ। ਸੁਹਾਣਿਆ=ਸੋਹਣਾ ਲੱਗਾ।

ਅਰਥ - ੧. ਆਦਿ ਪੁਰਖ (ਪ੍ਰਭੂ, ਪਰਮੇਸ਼ਰ) ਨੂੰ ਬੰਦਨਾ ਹੈ, ਜੋ ਸਭ ਦਾ ਆਦਿ (ਮੁੱਖ, ਭਾਵ ਕਰਤਾ) ਕਿਹਾ ਜਾਂਦਾ ਹੈ। ੨. ਉਹੋ ਸਤਿਗੁਰੂ ਜੀ ਸੱਚੇ ਸਰੂਪ (ਸੱਚੇ ਵੇਸ, ਪਹਿਰਾਵੇ) ਵਾਲੇ ਹਨ, (ਜਿਨ੍ਹਾਂ ਨੇ ਧੁਰੋਂ ਆਏ) ਸ਼ਬਦ (ਉਪਦੇਸ਼) ਨਾਲ (ਉਸ ਆਦਿ ਪੁਰਖ, ਪ੍ਰਭੂ) ਨੂੰ ਜਾਣ ਪਛਾਣ ਲਿਆ ਹੈ। ੩. (ਜਿਸ ਸਤਿਗੁਰੂ ਜੀ ਨੇ) ਸ਼ਬਦ (ਉਪਦੇਸ਼ ਨੂੰ) ਸੁਰਤ (ਧਿਆਨ ਵਿਚ) ਬਿਠਾ ਕੇ (ਆਪਣੇ ਸਿੱਖਾਂ, ਜਗਿਆਸੂਆਂ ਨੂੰ) (ਸੱਚੇ ਪ੍ਰਭੂ ਦੇ ਧਿਆਨ) ਵਿਚ ਲਗਾ ਦਿੱਤਾ (ਭਾਵ, ਲਿਵਲੀਨ ਕਰ ਦਿੱਤਾ) ਹੈ। ੪. ਸਾਧ ਸੰਗਤ (ਹੀ) ਸੱਚਾ ਉਪਦੇਸ਼ (ਗੁਰ-ਸਿੱਖਿਆ ਪ੍ਰਾਪਤ ਕਰਨ ਦਾ ਸੱਚਾ ਅਸਥਾਨ) ਹੈ, (ਤੇ ਇਹੀ ਅਸਥਾਨ ਭਾਵ) ਘਰ ਪ੍ਰਮਾਣੀਕ ਸੱਚੇ ਸਤਿਗੁਰੂ ਦਾ ਪ੍ਰਵਾਣ ਹੁੰਦਾ) ਹੈ। ੫. ਜਿਥੋਂ ਜਗਿਆਸੂ ਦਾ ਪ੍ਰੇਮਾ-ਭਗਤੀ ਵਿਖੇ ਪ੍ਰਵੇਸ਼ (ਹੋ ਕੇ) ਸਹਿਜ-ਸੁਖ (ਦੀ ਪ੍ਰਾਪਤੀ ਹੁੰਦੀ) ਹੈ। ੬. (ਜਿਨ੍ਹਾਂ ਜਗਿਆਸੂਆਂ ਜਾਂ ਸਿੱਖਾਂ ਦਾ ਗੁਰ ਸ਼ਬਦ ਉਪਦੇਸ਼ ਨਾਲ) ਭਗਤ ਵਛਲ (ਪ੍ਰਭੂ) ਨਾਲ ਪਰਵੇਸ਼ (ਮਿਲਾਪ) ਹੈ, (ਉਹ) ਨਿਮਾਣਿਆਂ ਦੇ ਮਾਣ (ਬਣ ਜਾਂਦੇ) ਹਨ, ਜਿਵੇਂ ਕਿ (ਸ੍ਰੀ ਗੁਰੂ ਅੰਗਦ ਦੇਵ ਜਾਂ ਗੁਰੂ ਅਮਰਦਾਸ ਜੀ ਤੇ ਬਾਕੀ ੭ ਸਤਿਗੁਰੂ ਸਾਹਿਬਾਨ)। ੭. ਬ੍ਰਹਮਾ, ਵਿਸ਼ਨੂੰ ਤੇ ਸ਼ਿਵ (ਵਰਗੇ ਵੱਡੇ ਦੇਵਤਿਆਂ ਨੇ ਵੀ) ਅੰਤ ਨਹੀਂ ਪਾਇਆ, ਤੇ ੮. ਸ਼ੇਸ਼ ਨਾਗ

ਹਜ਼ਾਰਾਂ ਫਣਾਂ ਵਾਲਾ (ਰੋਜ਼ਾਨਾ) ਸਿਮਰਦਾ ਹੈ, ਪਰ ਰਤਾ ਭਰ (ਵੀ ਅੰਤ) ਨਹੀਂ ਜਾਣ ਸਕਿਆ, ੯. (ਪਰ ਜਿਹੜੇ) ਗੁਰਮੁਖ (ਸਾਧ ਸੰਗਤ ਦੇ) ਦਰ ਦੇ ਦਰਵੇਸ਼ (ਉਸਦੇ ਆਸਰੇ ਪਰਨੇ) ਹੋ ਗਏ, (ਉਨ੍ਹਾਂ ਨੂੰ ਹੀ ਸੱਚ ਤੇ ਸੱਚ ਦਾ ਪ੍ਰਤੀਕ ਪ੍ਰਭੂ ਜਾਂ ਪ੍ਰਭੂ-ਰੂਪ ਸਤਿਗੁਰੂ ਜੀ) ਸੋਹਣੇ ਲੱਗੇ॥ ੧॥

## ੨. ਗੁਰੂ-ਚੇਲੇ ਦੀ ਨੇੜਤਾ ਤੇ ਵਡਿਆਈ

੧. ਗੁਰੁ ਚੇਲੇ ਰਹਰਾਸਿ ਅਲਖੁ ਅਭੇਉ ਹੈ।
੨. ਗੁਰੁ ਚੇਲੇ ਸਾਬਾਸਿ ਨਾਨਕ ਦੇਉ ਹੈ।
੩. ਗੁਰਮਤਿ ਸਹਜਿ ਨਿਵਾਸੁ ਸਿਫਤਿ ਸਮੇਉ ਹੈ।
੪. ਸਬਦਿ ਸੁਰਤਿ ਪਰਗਾਸ ਅਛਲ ਅਛੇਉ ਹੈ।
੫. ਗੁਰਮੁਖਿ ਆਸ ਨਿਰਾਸ ਮਤਿ ਅਰਖੇਉ ਹੈ।
੬. ਕਾਮ ਕਰੋਧ ਵਿਣਾਸੁ ਸਿਫਤਿ ਸਮੇਉ ਹੈ।
੭. ਸਤਿ ਸੰਤੋਖ ਉਲਾਸ ਸਕਤਿ ਨ ਸੇਉ ਹੈ।
੮. ਘਰ ਹੀ ਵਿਚਿ ਉਦਾਸੁ ਸਚੁ ਸੁਚੇਉ ਹੈ।
੯. ਵੀਹ ਇਕੀਹ ਅਭਿਆਸੁ ਗੁਰ ਸਿਖ ਦੇਉ ਹੈ॥ ੨॥

ਪਦ ਅਰਥ - ਰਹਰਾਸਿ=ਰਹੁਰੀਤ, ਗੁਰੂ-ਚੇਲੇ ਦੀ ਏਕਤਾ, (ਦੋ ਤੋਂ ਇੱਕ ਰੂਪ ਹੋ ਜਾਣਾ)। ਅਲਖੁ ਅਭੇਉ=ਦਿਸਣ ਤੇ ਭੇਦ ਤੋਂ ਰਹਿਤ। ਸਮੇਉ=ਇੱਕ ਮਿੱਕ ਹੋ ਜਾਣਾ। ਅਰਖੇਉ=ਉੱਚੀ ਤੇ ਅਤਿ ਬਰੀਕ। ਉਲਾਸ=ਖੇੜਾ, ਪ੍ਰਸੰਨਤਾ। ਸੇਉ=ਸ਼ਿਵ।

ਅਰਥ - ੧. ਗੁਰੂ ਤੇ ਚੇਲੇ ਦੀ ਏਕਤਾ (ਦੋ ਤੋਂ ਇੱਕ ਰੂਪ ਬਣ ਜਾਣਾ) ਤੇ ਰਹੁਰੀਤੀ, (ਐਸੀ ਹੈ) ਜੋ ਨਾ (ਆਮ) ਦਿਸਦੀ ਹੈ, ਨਾ ਜਾਣੀ (ਭੇਦ ਰਹਿਤ) ਜਾਂਦੀ ਹੈ। ੨. ਗੁਰੂ ਤੇ ਚੇਲਾ ਧੰਨਤਾ ਯੋਗ ਹਨ, (ਜੋ ਦੋ ਰੂਪਾਂ ਤੋਂ ਇੱਕ-ਰੂਪ) ਨਾਨਕ ਦੇਉ (ਦੋ ਨਾਮਾਂ ਤੋਂ ਇੱਕ ਨਾਮ ਦਾ ਹੀ ਸਰੂਪ ਧਰ ਗਏ) ਹਨ। ੩. (ਚੇਲੇ, ਗੁਰੂ ਅੰਗਦ ਦੇਵ ਜੀ ਦਾ) ਗੁਰੂ ਦੀ ਮੱਤ (ਉਪਦੇਸ਼) ਦੁਆਰਾ ਸਹਿਜ (ਅਵਸਥਾ) ਵਿਖੇ ਨਿਵਾਸ (ਹੋ ਗਿਆ) ਹੈ (ਤੇ) ਸਿਫਤ (ਸਲਾਹ) ਵਿਖੇ ਹੀ ਸਮਾ (ਲਿਵਲੀਨ) ਗਏ ਹਨ, ੪. ਸ਼ਬਦ ਦਾ ਸੁਰਤ (ਵਿਚ) ਪ੍ਰਗਾਸ (ਹੁੰਦੇ ਹੀ ਉਹ) ਅਛਲ (ਨਾ ਛਲੇ ਜਾਣ ਵਾਲੇ) ਅਭੇਉ (ਭੇਦ ਰਹਿਤ, ਭਾਵ ਸਮਝ ਵਿਚ ਨਾ ਆ ਸਕਣ ਵਾਲੀ ਅਵਸਥਾ ਦੇ ਮਾਲਕ ਬਣ ਗਏ) ਹਨ। ੫. ਗੁਰਮੁਖ (ਗੁਰੂ ਤੋਂ ਵਰੋਸਾ ਕੇ ਉਹ) ਆਸ਼ਾ ਤੇ ਨਿਰਾਸ਼ਾ (ਵਿਚ ਇੱਕ ਸਮਾਨ ਰਹਿਣ ਵਾਲੀ) ਉਚੀ (ਤੇ ਨਾ ਸਮਝ ਆ ਸਕਣ ਵਾਲੀ ਤੇ (ਸੂਖਮ ਮੱਤ (ਬੁਧੀ ਦੇ ਮਾਲਕ, ਚੜ੍ਹਦੀ-ਕਲਾ ਦੇ ਪ੍ਰਤੀਕ) ਵਾਲੇ ਹਨ। ੬. (ਉਨ੍ਹਾਂ ਦੇ ਅੰਦਰੋਂ) ਕਾਮ, ਕ੍ਰੋਧ ਦਾ ਨਾਸ (ਹੋ ਚੁਕਾ ਹੈ) ਉਹ ਸੱਚੇ ਪ੍ਰਭੂ ਦੀ (ਸੱਚੀ) ਸਿਫਤ (ਸਲਾਹ ਵਿਚ) ਲਿਵਲੀਨ ਹੋ ਗਏ ਹਨ। ੭. (ਜਿਨ੍ਹਾਂ ਦੇ ਮਨ ਵਿਚ ਹਰ ਸਮੇਂ) ਸਤਿ, ਸੰਤੋਖ ਤੇ ਪ੍ਰਸੰਨਤਾ ਹੈ, (ਅਤੇ) ਸ਼ਿਵ ਸ਼ਕਤੀ (ਦੋਹਾਂ) ਦਾ ਅਭਾਵ ਹੈ। ੮. (ਉਹ)

ਘਰ (ਭਾਵ ਗ੍ਰਿਹਸਥ) ਵਿਚ ਹੀ ਉਦਾਸ (ਤੇ ਤਨ ਮਨ ਦੇ) ਸੱਚੇ ਸੁੱਚੇ ਹਨ। ੯. ਗੁਰਦੇਵ ਤੇ ਸਿੱਖ ਦਾ ਵੀਹ ਵਿਸਵੇ (ਪੂਰਨ ਤੌਰ 'ਤੇ ਵੈਰਾਗਵਾਨ ਹੋ ਕੇ ਅਗਲੀ ਮੰਜ਼ਲ ਇਕੀਹ (ਇੱਕ ਈਸ਼ਵਰ ਦਾ ਹੀ ਆਸਰਾ ਤੇ) ਅਭਿਆਸ ਹੈ, (ਭਾਵ ਇਸੇ ਅਵਸਥਾ ਵਿਚ ਹੀ ਉਹ ਦ੍ਰਿੜ੍ਹ ਰਹਿੰਦੇ ਹਨ, ਪਰ ਫੇਰ ਵੀ ਇਸੇ ਅਵਸਥਾ ਵਿਚ ਰਹਿਣ ਦਾ ਅਭਿਆਸ ਵੀ ਕਰੀ ਜਾਂਦੇ ਹਨ, ਦੂਜੇ ਪਾਸੇ ਉਨ੍ਹਾਂ ਦਾ ਧਿਆਨ ਜਾਂਦਾ ਹੀ ਨਹੀਂ)॥ ੨॥

## ੩. ਗੁਰੂ-ਚੇਲੇ ਦੀ ਏਕਤਾ ਦਾ ਹੋਰ ਵਿਸਥਾਰ

੧. ਗੁਰ ਚੇਲਾ ਪਰਵਾਣੁ ਗੁਰਮੁਖਿ ਜਾਣੀਐ।
੨. ਗੁਰਮੁਖਿ ਚੋਜਿ ਵਿਡਾਣੁ ਅਕੱਥ ਕਥਾਣੀਐ।
੩. ਕੁਦਰਤਿ ਨੋ ਕੁਰਬਾਣੁ ਕਾਦਰੁ ਜਾਣੀਐ।
੪. ਗੁਰਮੁਖਿ ਜਗਿ ਮਿਹਮਾਣੁ ਜਗੁ ਮਿਹਮਾਣੀਐ।
੫. ਸਤਿਗੁਰ ਸਤਿ ਸੁਹਾਣੁ ਆਖਿ ਵਖਾਣੀਐ।
੬. ਦਰਿ ਢਾਢੀ ਦਰਵਾਣੁ ਚਵੈ ਗੁਰਬਾਣੀਐ।
੭. ਅੰਤਰਿਜਾਮੀ ਜਾਣੁ ਹੇਤੁ ਪਛਾਣੀਐ।
੮. ਸਚੁ ਸਬਦੁ ਨੀਸਾਣੁ ਸੁਰਤਿ ਸਮਾਣੀਐ।
੯. ਇਕੋ ਦਰਿ ਦੀਬਾਣੁ ਸਬਦਿ ਸਿਵਾਣੀਐ॥ ੩॥

ਪਦ ਅਰਥ - ਚੋਜਿ ਵਿਡਾਣੁ=ਅਸਚਰਜ ਕੌਤਕ। ਕੁਦਰਤਿ=ਪ੍ਰਭੂ ਦੀ ਨਾ ਸਮਝ ਆਉਣ ਵਾਲੀ ਲੀਲ੍ਹਾ। ਕਾਦਰੁ=ਸ੍ਰਿਸ਼ਟੀ ਦਾ ਕਰਤਾ। ਮਿਹਮਾਣੀਐ=ਪ੍ਰਾਹੁਣੇ ਵਾਂਗਰ। ਚਵੈ=ਬੋਲਣਾ। ਦੀਬਾਣੁ=ਆਸਰਾ।

ਅਰਥ - ੧ ਗੁਰੂ ਦਾ ਚੇਲਾ ਪ੍ਰਮਾਣੀਕ (ਮੰਨਿਆ ਪ੍ਰਮੰਨਿਆ) ਗੁਰਮੁਖਿ (ਗੁਰੂ ਤੋਂ ਵਰੋਸਾਇਆ ਹੋਇਆ, ਪੱਕਾ ਚੇਲਾ) ਜਾਣਿਆਂ ਜਾਂਦਾ ਹੈ। ੨. (ਫਿਰ ਉਸ) ਗੁਰਮੁਖ ਦੇ ਕੰਮ (ਚੋਜ) ਵੀ (ਗੁਰੂ ਵਾਂਗ) ਅਸਚਰਜ ਹੁੰਦੇ ਹਨ, ਜੋ ਬਿਆਨ ਨਹੀਂ ਕੀਤੇ ਜਾ ਸਕਦੇ (ਭਾਵ ਕਥਨ ਕਰਕੇ ਠੀਕ ਤਰ੍ਹਾਂ ਨਾਲ ਦੱਸੇ ਨਹੀਂ ਜਾ ਸਕਦੇ)। ੩. ਕੁਦਰਤਿ (ਪ੍ਰਭੂ ਦੀ ਰਚਨਾ ਰੂਪ ਲੀਲ੍ਹਾ) ਤੋਂ ਬਲਿਹਾਰ ਜਾਈਏ, (ਜਿਸ ਨੂੰ ਵੇਖ ਕੇ) ਕਾਦਰ (ਦੀ ਮਹੱਤਤਾ ਤੇ ਵਡਿਆਈ ਨੂੰ) ਜਾਣਿਆਂ ਜਾਂਦਾ ਹੈ। ੪. ਗੁਰਮੁਖ ਜਗਤ ਵਿਚ ਪ੍ਰਾਹੁਣੇ (ਵਾਂਗ ਰਹਿੰਦੇ, ਭਾਵ ਪ੍ਰਾਹੁਣੇ ਵਾਂਗ ਸਮਝਦੇ ਹਨ ਕਿ ਏਥੇ ਦੋ ਜਾਂ ਚਾਰ ਦਿਨ ਹੀ ਠਹਿਰਨਾ ਹੈ) ਪਰ ਸੰਸਾਰੀਆਂ ਵੱਲੋਂ ਜੋ ਸਤਿਕਾਰ ਹੁੰਦਾ, ਉਹ ਮਹਿਮਾਨਾਂ ਵਾਲਾ ਹੈ, (ਭਾਵ ਗੁਰਮੁਖ ਮਹਿਮਾਨਾਂ ਵਾਂਗ ਸਤਿਕਾਰੇ ਜਾਂਦੇ ਹਨ)। ੫. ਸਤਿਗੁਰੂ ਜੀ ਨੂੰ ਸੱਚ ਹੀ ਸੋਹਣਾ ਲੱਗਦਾ ਹੈ, (ਗੁਰਮੁਖ ਇਹੋ ਗੱਲ) ਆਖਦੇ ਤੇ ਕਥਨ ਕਰਕੇ ਦਸਦੇ ਹਨ। ੬. ਗੁਰਮੁਖ, (ਸਤਿਗੁਰੂ ਦੇ) ਦਰ ਦਾ ਢਾਢੀ (ਦਰਵਾਣੁ) ਬਣ ਕੇ, ਗੁਰਬਾਣੀ ਹੀ ਬੋਲਦਾ (ਭਾਵ ਗੁਰੂ ਦੇ ਸ਼ਬਦ (ਉਪਦੇਸ਼) ਦਾ ਜ਼ਿਕਰੋ-ਜ਼ਕਾਰ ਕਰਦਾ ਹੈ)। ਭਾਵ ਗੁਰੂ ਦਾ ਚੇਲਾ। ੭. (ਗੁਰਮੁਖ ਅੰਤਰਜਾਮੀ (ਅਕਾਲ ਪੁਰਖ) ਦੇ ਹਿੱਤ (ਭਾਵ ਉਸਦੇ ਪੱਖ) ਨੂੰ ਪਛਾਣਦਾ (ਜਾਣਦਾ) ਹੈ। ੮. (ਗੁਰਮੁਖ ਕੋਲ) ਨੀਸ਼ਾਨੀ (ਹੀ) ਸੱਚੇ ਤੇ ਸੱਚ ਦੇ ਸ਼ਬਦ (ਦੀ ਹੀ)

ਹੁੰਦੀ ਹੈ, (ਜਿਸ ਰਾਹੀਂ ਉਸਦੀ) ਸੁਰਤ (ਪ੍ਰਭੂ ਦੀ ਪ੍ਰੀਤੀ) ਵਿਚ ਹੀ ਲਿਵਲੀਨ ਹੋ (ਭਾਵ ਸਮਾ) ਜਾਂਦੀ ਹੈ। ੯. (ਗੁਰਮੁਖ ਨੂੰ) ਇੱਕ (ਸਾਧ ਸੰਗਤ ਦੇ) ਦਰ ਦਾ ਹੀ ਆਸਰਾ (ਤੇ ਓਟ) ਹੈ, (ਜਿਥੋਂ ਗੁਰਬਾਣੀ ਦੇ) ਸ਼ਬਦ ਦੇ ਸਹਾਰੇ (ਇੱਕ ਬ੍ਰਹਮ ਪਰਮੇਸ਼ਰ ਨੂੰ) ਪਛਾਣਦਾ (ਭਾਵ ਜਾਣ ਲੈਂਦਾ) ਹੈ॥ ੩॥

## ੪. ਗੁਰੂ-ਚੇਲੇ ਪ੍ਰਥਾਇ ਹੋਰ ਆਖਦੇ ਹਨ

੧. ਸਬਦੁ ਗੁਰੂ ਗੁਰੁ ਵਾਹੁ ਗੁਰਮੁਖਿ ਪਾਇਆ।<br>
੨. ਚੇਲਾ ਸੁਰਤਿ ਸਮਾਹੁ ਅਲਖੁ ਲਖਾਇਆ।<br>
੩. ਗੁਰ ਚੇਲੇ ਵੀਵਾਹੁ ਤੁਰੀ ਚੜਾਇਆ।<br>
੪. ਗਹਿਰ ਗੰਭੀਰ ਅਥਾਹੁ ਅਜਰੁ ਜਰਾਇਆ।<br>
੫. ਸਚਾ ਬੇਪਰਵਾਹੁ ਸਚਿ ਸਮਾਇਆ।<br>
੬. ਪਾਤਿਸਾਹਾ ਪਾਤਿਸਾਹੁ ਹੁਕਮੁ ਚਲਾਇਆ।<br>
੭. ਲਉਬਾਲੀ ਦਰਗਾਹੁ ਭਾਣਾ ਭਾਇਆ।<br>
੮. ਸਚੀ ਸਿਫਤਿ ਸਲਾਹੁ ਅਪਿਉ ਪੀਆਇਆ।<br>
੯. ਸਬਦੁ ਸੁਰਤਿ ਅਸਗਾਹੁ ਅਘੜ ਘੜਾਇਆ॥ ੪॥

ਪਦ ਅਰਥ - ਵੀਵਾਹੁ=ਮੇਲ-ਮਿਲਾਪ। ਤੁਰੀ=ਤੁਰੀਆ ਪਦ, ਸਹਜ ਅਵਸਥਾ। ਲਉਬਾਲੀ=ਬੇਪਰਵਾਹ। ਅਪਿਉ=ਅੰਮ੍ਰਿਤ। ਅਸਗਾਹੁ=ਅਥਾਹ। ਅਘੜ=ਮੂਰਖਾਂ ਵਾਲੀ ਦਸ਼ਾ।

ਅਰਥ - ੧ ਗੁਰੂ-ਸ਼ਬਦ ਦੇਣ ਵਾਲਾ ਗੁਰੂ, ਧੰਨਤਾ ਯੋਗ ਹੈ ਅਤੇ ਉਹ ਗੁਰਮੁਖ ਵੀ ਧੰਨ ਹੈ, (ਜਿਸ ਨੇ ਗੁਰ-ਸ਼ਬਦ) ਪ੍ਰਾਪਤ ਕੀਤਾ ਹੈ। ੨. ਚੇਲੇ (ਗੁਰੂ ਨਾਨਕ ਦੇਵ ਜੀ ਦੇ ਪੈਰੋਕਾਰ, ਗੁਰੂ ਅੰਗਦ ਦੇਵ, ਗੁਰੂ ਅਮਰਦਾਸ ਤੇ ਬਾਕੀ ਗੁਰੂਆਂ ਦੇ ਪੂਰੇ ਗੁਰੂ, ਗੁਰੂ ਨਾਨਕ ਦੇ ਚੇਲੇ ਅਖਵਾਏ, (ਉਨ੍ਹਾਂ ਨੇ) ਸ਼ਬਦ ਨੂੰ (ਆਪਣੀ) ਸੁਰਤ ਵਿਚ ਮੇਲ ਕੇ (ਭਾਵ ਸ਼ਬਦ-ਸੁਰਤ ਵਿਚ ਇੱਕ ਮਿੱਕ ਹੋ ਆਪ) ਅਲਖ (ਨਾ ਲਖੇ ਜਾਣ ਵਾਲੇ ਪ੍ਰਭੂ) ਨੂੰ ਲਖਿਆ (ਵੇਖਿਆ, ਪਛਾਣਿਆਂ) ਤੇ ਹੋਰਨਾਂ ਨੂੰ ਦਿਖਾਇਆ। ੩. ਜਦ (ਗੁਰੂ ਅੰਗਦ) ਚੇਲੇ ਦਾ ਗੁਰੂ ਨਾਨਕ ਦੇਵ ਜੀ ਨਾਲ ਵੀਵਾਹ (ਭਾਵ ਮੇਲ) ਹੋਇਆ (ਤਾਂ ਗੁਰੂ ਨੇ ਚੇਲੇ ਨੂੰ) ਤੁਰੀ (ਤੁਰੀਆ ਪਦ, ਸਹਜ ਅਵਸਥਾ) ਦੀ ਘੋੜੀ 'ਤੇ ਚੜ੍ਹਾ ਦਿੱਤਾ। ੪. (ਫਲ ਸਰੂਪ ਚੇਲੇ ਨੂੰ ਫਿਰ ਗੁਰੂ ਨੇ) ਗਹਿਰ, ਗੰਭੀਰ ਤੇ ਅਥਾਹ ਬਣਾ ਕੇ, (ਐਸੀ ਅਵਸਥਾ ਵਿਚ ਪੁਚਾ ਦਿੱਤਾ ਕਿ ਜਿਸ ਵਿਚ ਚੇਲੇ ਦੇ ਹਿਰਦੇ ਅੰਦਰ) ਨਾ ਜਰੇ ਜਾਣ ਵਾਲੇ ਹਾਲਾਤ ਨੂੰ ਜਰਨ ਦੀ ਸ਼ਕਤੀ ਪੈਦਾ ਕਰ ਦਿੱਤੀ। ੫. (ਚੇਲਾ, ਗੁਰੂ ਅੰਗਦ ਦੇਵ ਫਿਰ ਐਵੇਂ ਕੁ ਐਵੇਂ ਦੇ ਨਹੀਂ, ਸਗੋਂ) ਸੱਚੇ ਬੇਪਰਵਾਹ (ਹੋ ਕੇ, ਪ੍ਰਭੂ ਦੇ) ਸੱਚ ਵਿਚ ਸਮਾ ਗਏ, (ਭਾਵ ਸੱਚ ਦਾ ਰੂਪ ਹੀ ਬਣ ਗਏ)। ੬. ਪਾਤਸ਼ਾਹਾਂ ਦੇ ਪਾਤਸ਼ਾਹ (ਭਾਵ ਵੱਡੇ ਪ੍ਰਭੂ ਦੇ ਪ੍ਰਬੰਧਕਾਂ, ਬ੍ਰਹਮਾ, ਸ਼ਿਵ ਆਦਿਕਾਂ 'ਤੇ) ਭੀ ਉਨ੍ਹਾਂ ਦਾ ਹੁਕਮ ਚਲਣ ਲੱਗ ਗਿਆ। ੭. (ਪਰ ਏਨੀ ਵੱਡੀ ਤਾਕਤ ਦੇ ਮਾਲਕ ਹੋ ਕੇ ਵੀ

ਉਹ) ਬੇਪਰਵਾਹ ਪਰਮੇਸ਼ਰ ਦੇ ਭਾਣੇ ਨੂੰ ਚੰਗਾ (ਭਾਵ ਮਿੱਠਾ ਕਰਕੇ) ਮੰਨਦੇ ਹਨ। ੮. (ਵਾਹਿਗੁਰੂ ਦੀ) ਸੱਚੀ ਸਿਫਤ ਸਲਾਹ ਦੇ ਅੰਮ੍ਰਿਤ ਨੂੰ (ਆਪ ਪੀਤਾ ਤੇ ਪਰਉਪਕਾਰੀ ਸਤਿਗੁਰੂ ਜੀ ਨੇ ਅੱਗੋਂ) ਹੋਰਨਾਂ ਨੂੰ ਪਿਆਇਆ। ੯. ਸ਼ਬਦ ਦੀ ਅਥਾਹ ਸੁਰਤ (ਸ਼ਬਦ ਦੀ ਲਿਵ ਵਿਚ ਜੋੜ ਕੇ ਅਨੇਕਾਂ) ਅਘੜਾਂ (ਬੇਸਮਝਾਂ ਤੇ ਮੂਰਖਾਂ ਨੂੰ) ਅਕਲ ਵਾਲੇ ਤੇ ਨਾਮ ਜਪਣ ਵਾਲੇ (ਘੜਾਇਆ) ਬਣਾ ਦਿੱਤਾ॥ ੪॥

## ੫. ਗੁਰਸਿੱਖੀ ਗੁਰਮੁਖਾਂ ਦਾ ਪੰਥ

੧. ਮੁਲਿ ਨ ਮਿਲੈ ਅਮੋਲੁ ਨ ਕੀਮਤਿ ਪਾਈਐ।
੨. ਪਾਇ ਤਰਾਜੂ ਤੋਲੁ ਨ ਅਤੁਲੁ ਤੁਲਾਈਐ।
੩. ਨਿਜ ਘਰਿ ਤਖਤੁ ਅਡੋਲੁ ਨ ਡੋਲਿ ਡੁਲਾਈਐ।
੪. ਗੁਰਮੁਖਿ ਪੰਥ ਨਿਰੋਲੁ ਨ ਰਲੇ ਰਲਾਈਐ।
੫. ਕਥਾ ਅਕਥ ਅਬੋਲੁ ਨ ਬੋਲ ਬੁਲਾਈਐ।
੬. ਸਦਾ ਅਭੁਲੁ ਅਭੋਲੁ ਨ ਭੋਲਿ ਭੁਲਾਈਐ।
੭. ਗੁਰਮੁਖਿ ਪੰਥੁ ਅਲੋਲੁ ਸਹਜਿ ਸਮਾਈਐ।
੮. ਅਮਿਉ ਸਰੋਵਰ ਝੋਲੁ ਗੁਰਮੁਖਿ ਪਾਈਐ।
੯. ਲਖ ਟੋਲੀ ਇਕ ਟੋਲੁ ਨ ਆਪੁ ਗਣਾਈਐ॥ ੫॥

ਪਦ ਅਰਥ - ਤਰਾਜੂ=ਤੱਕੜੀ। ਤੋਲੁ=ਵੱਟਾ। ਨਿਰੋਲੁ=ਸ਼ੁੱਧ। ਅਭੁਲੁ=ਗਲਤੀ ਰਹਿਤ। ਅਲੋਲੁ=ਸਥਿਰ। ਝੋਲੁ=ਨਿਤਾਰ ਕੇ। ਆਪੁ ਗਣਾਈਐ=ਆਪਾ ਨ ਜਣਾਉਣਾ, ਹੰਕਾਰ ਨਾ ਕਰਨਾ।

ਅਰਥ - ੧. (ਗੁਰਸਿੱਖੀ ਦਾ ਪੰਥ) ਅਮੋਲਕ ਹੈ, ਇਹ ਕਿਸੇ ਮੁੱਲ ਤੋਂ ਨਹੀਂ ਮਿਲ ਸਕਦਾ ਨਾ ਇਸਦੀ ਕੀਮਤ ਹੀ ਪੈ ਸਕਦੀ ਹੈ। ੨. (ਇਹ ਵਸਤੂ) ਤੱਕੜੀ ਵਿਚ ਵੱਟੇ ਪਾ ਕੇ ਤੋਲੀ ਵੀ ਨਹੀਂ ਜਾ ਸਕਦੀ (ਭਾਵ ਤੋਲ ਰਹਿਤ ਹੈ)। ੩. (ਇਸ ਪੰਥ ਦੇ ਪੰਥੀ) ਆਪਣੇ ਘਰ (ਹਿਰਦੇ) ਦੇ ਤਖਤ ਉਤੇ (ਥਿਰ) ਅਡੋਲ ਰਹਿੰਦੇ ਹਨ, ਡੋਲਦੇ ਨਹੀਂ। ੪. ਗੁਰਮੁਖਾਂ ਦਾ ਪੰਥ ਨਿਰੋਲ (ਸ਼ੁਧ) ਹੈ ਕਿ ਕਿਸੇ ਨਾਲ ਰਲਾਇਆਂ ਰਲਦਾ ਵੀ ਨਹੀਂ। ੫. (ਇਸ ਦੀ) ਕਥਾ (ਵਿਆਖਿਆ) ਅਕਥ ਹੈ, ਬੋਲਿਆਂ ਬੋਲੀ ਨਹੀਂ ਜਾ ਸਕਦੀ। (ਕਥਨ ਰਹਿਤ ਹੈ)। ੬. ਇਹ ਹਮੇਸ਼ਾਂ ਭੁੱਲ ਤੋਂ ਰਹਿਤ, ਸੁਘੜ (ਦਾਨਿਆਂ ਦੀ) ਗਤੀ ਵਾਲੀ ਹੈ, ਭੁਲਾਇਆਂ ਵੀ ਭੁਲਣ ਵਾਲੀ ਨਹੀਂ ਹੁੰਦੀ। ੭. (ਇਹ) ਗੁਰਮੁਖ ਅਡੋਲ (ਸਥਿਰ) ਰਹਿੰਦਾ ਤੇ ਸਹਜ ਪਦ ਦੀ ਹੋਂਦ ਵਿਚ (ਟਿਕਣ ਵਾਲਾ) ਹੈ। ੮. ਅੰਮ੍ਰਿਤ (ਅਕਥ ਕਥਾ) ਦੇ ਸਰੋਵਰ ਨੂੰ ਝੋਲ (ਝੋਲ ਪੀਂਦੇ, ਸਹਿਜ ਅਵਸਥਾ ਨੂੰ) ਗੁਰਮੁਖ (ਸਹਿਜੇ ਹੀ) ਪ੍ਰਾਪਤ ਕਰ ਲੈਂਦੇ ਹਨ। ੯. ਲੱਖਾਂ (ਅਮੋਲਕ) ਪਦਾਰਥਾਂ ਵਰਗਾ ਪਦਾਰਥ (ਇਨ੍ਹਾਂ ਦੇ ਪਾਸ ਇਹ ਹੈ ਕਿ) ਇਹ ਲੱਖ ਪਦਾਰਥ ਹੁੰਦੇ ਵੀ ਆਪਾ ਨਹੀਂ ਜਣਾਉਂਦੇ, (ਭਾਵ ਹੰਕਾਰ ਤੋਂ ਰਹਿਤ ਰਹਿੰਦੇ ਹਨ)॥ ੫॥

# ੬. ਗੁਰਸਿੱਖੀ, ਪੂਰੇ ਸਤਿਗੁਰੂ ਦਾ ਬਖਸ਼ਿਆ ਸੌਦਾ

੧. ਸਉਦਾ ਇਕਤੁ ਹਟਿ ਸਬਦਿ ਵਿਸਾਹੀਐ।
੨. ਪੂਰਾ ਪੂਰੇ ਵਟਿ ਕਿ ਆਖਿ ਸਲਾਹੀਐ।
੩. ਕਦੇ ਨ ਹੋਵੈ ਘਟਿ ਸਚੀ ਪਤਿਸਾਹੀਐ।
੪. ਪੂਰੇ ਸਤਿਗੁਰ ਖਟਿ ਅਖੁਟੁ ਸਮਾਹੀਐ।
੫. ਸਾਧ ਸੰਗਤਿ ਪਰਗਟਿ ਸਦਾ ਨਿਬਾਹੀਐ।
੬. ਚਾਵਲ ਇਕਤੇ ਸਟਿ ਨ ਦੂਜੀ ਵਾਹੀਐ।
੭. ਜਮ ਦੀ ਫਾਹੀ ਕਟਿ ਦਾਦਿ ਇਲਾਹੀਐ।
੮. ਪੰਜੇ ਦੂਤ ਸੰਘਟਿ ਸੁ ਢੇਰੀ ਢਾਹੀਐ।
੯. ਪਾਣੀ ਜਿਉ ਹਰਿਹਟਿ ਸੁ ਖੇਤਿ ਉਮਾਹੀਐ॥ ੬॥

ਪਦ ਅਰਥ - ਹਟਿ=ਦੁਕਾਨ। ਅਖੁਟੁ=ਨਾ ਮੁਕਣ ਵਾਲਾ। ਹਰਿਹਟਿ=ਟਿੰਡਾਂ ਵਾਲਾ ਹਰਟ।

ਅਰਥ - ੧. ਸੌਦਾ (ਨਾਮ ਰੂਪੀ ਪਦਾਰਥ) ਇਕੋ ਹੱਟ (ਸਾਧ ਸੰਗਤਿ ਤੋਂ ਹੀ) ਮਿਲ ਸਕਦਾ ਹੈ। ੨. ਪੂਰੇ (ਸਤਿਗੁਰੂ) ਦਾ ਪੂਰਾ (ਬਚਨ, ਭਾਵ ਉਪਦੇਸ਼ ਰੂਪ ਵੱਟਾ) ਵੱਟ (ਪੂਰਾ) ਹੈ, (ਤੇ ਉਸ ਪੂਰੇ ਨੂੰ) ਕੀ ਕਹਿ ਕੇ ਸਲਾਹੀਏ (ਭਾਵ ਪੂਰੇ ਸਤਿਗੁਰੂ ਦੇ ਉਪਦੇਸ਼ ਦੀ) ਸਿਫਤ ਹੋ ਨਹੀਂ ਸਕਦੀ। ੩. (ਇਹ ਪੂਰੇ ਦਾ) ਤੋਲ ਕਦੇ ਘਟ ਨਹੀਂ ਸਕਦਾ, (ਕਿਉਂਕਿ ਪੂਰੇ ਦੀ) ਸੱਚੀ ਪਾਤਸ਼ਾਹੀ ਦਾ ਜੋ ਹੈ। ੪. ਪੂਰੇ ਸਤਿਗੁਰੂ (ਨਾਲ ਮਿਲ ਕੇ, ਜੋ ਇਸ ਸੌਦੇ ਦਾ ਲਾਭ) ਖੱਟਦੇ ਹਨ, (ਉਹ ਨਾ ਖਤਮ ਹੋਣ ਵਾਲੇ) ਸਹਿਜ ਆਨੰਦ ਵਿਖੇ ਸਮਾ (ਭਾਵ ਲਿਵਲੀਨ ਹੋ) ਜਾਂਦੇ ਹਨ। ੫. (ਇਸ ਸੌਦੇ ਦੀ ਹੱਟੀ) ਸਾਧ ਸੰਗਤ ਪਰਗਟਿ (ਮਸ਼ਹੂਰ) ਹੈ, (ਜਿਸ ਦੇ ਨਾਲ) ਸਦਾ ਹੀ ਨਿਬਾਹ ਕਰੀਏ (ਭਾਵ ਨਿਭੀਏ, ਪਿੱਛੇ ਨਾ ਹਟੀਏ)। ੬. ਚੌਲਾਂ ਨੂੰ ਇਕੋ ਹੀ ਸੱਟ ਛੜ ਦੇਂਦੀ ਹੈ। (ਇਸੇ ਤਰਾਂ ਸਾਧ ਸੰਗਤ ਦਾ ਇੱਕ ਵੇਰਾਂ ਹੀ ਐਸਾ ਲੜ ਫੜੋ, ਐਸੀ ਪ੍ਰੀਤੀ ਪਾਓ ਕਿ ਮੁੜ ਦੂਜੀ ਵੇਰ ਵਿਛੜਨ ਭਾਵ) ਸੱਟ ਮਾਰਨ ਦੀ ਲੋੜ ਹੀ ਨਾ ਪਵੇ, (ਇਸ ਤਰ੍ਹਾਂ ਸਾਧ ਸੰਗਤ ਵਿਚ ਰਚ ਜਾਏ)। ੭. ਜਮ ਦੀ ਫਾਹੀ ਨੂੰ (ਜੋ ਹਰ ਸਮੇਂ ਸਿਰ 'ਤੇ ਲਟਕ ਰਹੀ ਹੈ) ਰੱਬੀ ਬਖਸ਼ਿਸ਼ ਪ੍ਰਾਪਤ ਕਰਕੇ (ਸਦਾ ਲਈ ਕੱਟ ਦਿਓ)। ੮. ਕਾਮ ਕ੍ਰੋਧ ਆਦਿ ਪੰਜਾਂ ਦੂਤਾਂ ਨੂੰ ਘੇਰ ਕੇ (ਐਸਾ ਮਾਰੋ ਕਿ) ਉਹਨਾਂ ਦਾ ਨਾਮੋ ਨਿਸ਼ਾਨ ਹੀ ਮਿਟਾ ਦਿਓ। ੯. ਜਿਵੇਂ ਟਿੰਡਾਂ ਵਾਲੇ ਖੂਹ ਦਾ ਪਾਣੀ ਖੇਤ ਨੂੰ ਹਰਾ ਭਰਾ ਕਰਦਾ ਹੈ, ਇਸੇ ਤਰ੍ਹਾਂ ਸਾਧ ਸੰਗਤ ਦੇ ਜ਼ੋਰ ਨਾਲ ਸੁਰਤ ਦੇ ਖੇਤ ਨੂੰ ਹਰਾ ਭਰਾ ਰੱਖੋ॥ ੬॥

# ੭. ਪੂਰੇ ਸਤਿਗੁਰੂ ਦੀ ਮਹਿਮਾ

੧. ਪੂਰਾ ਸਤਿਗੁਰੁ ਆਪਿ ਨ ਅਲਖੁ ਲਖਾਵਈ।
੨. ਦੇਖੈ ਥਾਪਿ ਉਥਾਪਿ ਜਿਉ ਤਿਸੁ ਭਾਵਈ।
੩. ਲੇਪੁ ਨ ਪੁੰਨਿ ਨ ਪਾਪਿ ਉਪਾਇ ਸਮਾਵਈ।
੪. ਲਾਗੂ ਵਰੁ ਨ ਸਰਾਪ ਨ ਆਪ ਜਣਾਵਈ।
੫. ਗਾਵੈ ਸਬਦੁ ਅਲਾਪਿ ਅਕਥੁ ਸੁਣਾਵਈ।
੬. ਅਕਥ ਕਥਾ ਜਪੁ ਜਾਪਿ ਨ ਜਗਤੁ ਕਮਾਵਈ।
੭. ਪੂਰੈ ਗੁਰ ਪਰਤਾਪਿ ਆਪੁ ਗਵਾਵਈ।
੮. ਲਾਹੇ ਤਿੰਨੇ ਤਾਪਿ ਸੰਤਾਪ ਘਟਾਵਈ।
੯. ਗੁਰਬਾਣੀ ਮਨ ਧ੍ਰਾਪਿ ਨਿਜ ਘਰਿ ਆਵਈ॥ ੭॥

ਪਦ ਅਰਥ - ਥਾਪਿ ਉਥਾਪਿ=ਸਾਜਣ ਤੇ ਨਾਸ ਕਰਨ ਵਾਲਾ। ਲਾਗੂ=ਲਗਣਾ। ਧ੍ਰਾਪਿ=ਰੱਜਣਾ।

ਅਰਥ - ੧. ਪੂਰਾ ਸਤਿਗੁਰੂ ਆਪ (ਪਰਮੇਸ਼ਰ ਦਾ ਰੂਪ) ਅਲਖ (ਨਾ ਜਾਣੇ ਜਾ ਸਕਣ ਵਾਲਾ) ਹੈ, (ਨਾ ਹੀ ਉਹ ਕਿਸੇ ਨੂੰ) ਆਪਾ ਜਣਾਉਂਦਾ ਹੈ, (ਭਾਵ ਆਪਣੀ ਮਹੱਤਤਾ ਨੂੰ ਐਵੇਂ ਫੋਕੇ ਗੁਰੂਆਂ ਵਾਂਗ, ਆਪਣੇ ਮੂੰਹੋਂ ਨਹੀਂ ਕਹਿੰਦਾ, ਸਗੋਂ ਇਹ ਮਹੱਤਤਾ ਤੇ ਵਡਿਆਈ, ਪੂਰੇ ਗੁਰੂ ਦੇ ਨਿੱਤ ਕਰਮ-ਅਭਿਆਸ ਤੋਂ ਆਪਣੇ ਆਪ ਹੀ ਪ੍ਰਗਟ ਹੋ ਜਾਂਦੀ ਹੈ। ੨. ਦੇਖਦਾ, (ਹੈ ਪ੍ਰਭੂ ਤੇ ਜਗਤ ਨੂੰ ਉਹ ਆਪ ਹੀ) ਸਾਜਦਾ (ਤੇ ਫਿਰ) ਖਤਮ ਕਰਦਾ ਹੈ, (ਪਰ ਇਸ ਕੰਮ ਵਿਚ ਉਹ ਕਿਸੇ ਦੀ ਸਲਾਹ ਨਹੀਂ ਲੈਂਦਾ) ਜਿਵੇਂ ਉਸ ਨੂੰ ਭਾਉਂਦਾ ਹੈ (ਤਿਵੇਂ ਹੀ ਕਰਦਾ) ਹੈ। ੩. (ਪਰਮੇਸ਼ਰ ਨੂੰ ਜਗਤ ਦੇ) ਸਾਜਣ ਤੇ ਢਾਹ ਦੇਣ ਦਾ ਕੋਈ ਪਾਪ ਨਹੀਂ ਲੱਗਦਾ, ੪. ਨਾ ਉਸਨੂੰ ਕੋਈ ਵਰ ਤੇ ਸਰਾਪ ਹੀ ਲੱਗਦਾ ਹੈ, (ਕਿਉਂਕਿ ਇਸ ਕੰਮ ਵਿਚ ਉਹ) ਆਪਣਾ ਆਪ ਪ੍ਰਗਟ ਨਹੀਂ ਕਰਦਾ। ੫. ਗਾਉਂਦਾ ਹੈ (ਪੂਰਾ ਸਤਿਗੁਰੂ) ਸ਼ਬਦ, ਤੇ ਅਲਾਪ ਕਰਕੇ ਅਕਥ (ਪ੍ਰਭੂ ਦੇ ਗੁਣਾਂ ਨੂੰ) ਸੁਣਾਉਂਦਾ ਹੈ। ੬. ਅਕਥ ਕਥਾ (ਪਰਮੇਸ਼ਰ ਦੀ ਕਰਦਾ ਤੇ) ਜਪੁ ਜਾਪੁ (ਕਰਦਿਆਂ) ਜਗਤ ਦੀ (ਕਾਰ, ਚੁਗਲੀ ਨਿੰਦਾ ਜਾਂ ਹੰਕਾਰ ਆਦਿ ਵਾਲੀ) ਕਾਰ ਨੂੰ ਨਹੀਂ ਕਮਾਉਂਦਾ। ੭. (ਅਜਿਹੇ) ਪੂਰੇ ਸਤਿਗੁਰੂ ਦਾ ਐਸਾ ਪਰਤਾਪ ਹੈ (ਕਿ ਉਹ ਆਪਣੇ ਜਗਿਆਸੂਆਂ, ਗੁਰਸਿੱਖਾਂ ਦੀ ਹੰਗਤਾ ਤੇ) ਹਉਮੈ ਨੂੰ ਵੀ ਖਤਮ ਕਰ ਦੇਂਦਾ ਹੈ। ੮. (ਪੂਰੇ ਗੁਰੂ ਦਾ ਇਹ ਪਰਤਾਪ ਹੈ ਕਿ ਉਹ ਆਪਣੀ ਸੰਗਤ ਵਿਚ ਆਉਣ ਵਾਲਿਆਂ ਦੇ) ਤਿੰਨੇ ਤਾਪ (ਦੁੱਖ, ਰੋਗ, ਸੰਤਾਪ) ਉਤਾਰ ਦਿੰਦਾ ਹੈ ਅਜੇਹੇ ਦੁੱਖਾਂ ਨੂੰ ਉਕਾ ਹੀ) ਘਟਾ ਦਿੰਦਾ ਹੈ, (ਭਾਵ ਕਈਆਂ ਦੇ ਇਕ ਦਮ ਤੇ ਕਈਆਂ ਦੇ ਆਹਿਸਤਾ ਆਹਿਸਤਾ, ਭਾਵ ਉਸਦੇ ਅਭਿਆਸ ਅਨੁਸਾਰ ਮੇਟਦਾ ਹੈ)। ੯. ਗੁਰਬਾਣੀ (ਗੁਰੂ ਦੇ ਉਪਦੇਸ਼ਾਂ ਨੂੰ ਕਮਾ ਕਮਾ ਕੇ) ਮਨ ਰੱਜ ਜਾਂਦਾ, ਤੇ ਉਹ ਆਪਣੇ ਘਰ ਵਿਚ ਟਿਕ ਜਾਂਦਾ ਹੈ॥ ੭॥

## ੮. ਗੁਰਸਿੱਖਾਂ ਲਈ ਘਾਲ ਕਮਾਈ ਦਾ ਵਰਣਨ

੧. ਪੂਰਾ ਸਤਿਗੁਰ ਸਤਿ ਗੁਰਮੁਖਿ ਭਾਲੀਐ।
੨. ਪੂਰੀ ਸਤਿਗੁਰ ਮਤਿ ਸਬਦਿ ਸਮ੍ਹਾਲੀਐ।
੩. ਦਰਗਹ ਧੋਈਐ ਪਤਿ ਹਉਮੈ ਜਾਲੀਐ।
੪. ਘਰ ਹੀ ਜੋਗ ਜੁਗਤਿ ਬੈਸਣਿ ਧਰਮਸਾਲੀਐ।
੫. ਪਾਵਣ ਮੋਖ ਮੁਕਤਿ ਗੁਰ ਸਿਖਿ ਪਾਲੀਐ।
੬. ਅੰਤਰਿ ਪ੍ਰੇਮ ਭਗਤਿ ਨਦਰਿ ਨਿਹਾਲੀਐ।
੭. ਪਾਤਿਸਾਹੀ ਇਕ ਛਤਿ ਖਰੀ ਸੁਖਾਲੀਐ।
੮. ਪਾਣੀ ਪੀਹਣੁ ਘਤਿ ਸੇਵਾ ਘਾਲੀਐ।
੯. ਮਸਕੀਨੀ ਵਿਚਿ ਵਤਿ ਚਾਲ ਨਿਰਾਲੀਐ॥ ੮॥

ਪਦ ਅਰਥ - ਇਕ ਛਤਿ=ਉਹ ਬਾਦਸ਼ਾਹੀ ਜਿਸਦਾ ਇਕੋ ਛਤਰ ਹੈ ਭਾਵ ਕੋਈ ਦੂਜਾ ਨਹੀਂ। ਮਸਕੀਨੀ=ਗਰੀਬੀ (ਹਿਰਦੇ ਦੀ)।

ਅਰਥ - ੧. ਪੂਰਾ ਸਤਿਗੁਰੂ (ਹੀ ਸੱਚਾ) ਸਤਿ (ਸਰੂਪ) ਹੈ, (ਜਿਸ ਨੂੰ) ਗੁਰਮੁਖ (ਭਾਵ ਗੁਰੂ ਦੇ ਆਸਰੇ 'ਤੇ ਗੁਰੂ ਸਿੱਖਿਆ ਦੇ ਸਹਾਰੇ) ਬਣ ਕੇ ਢੂੰਡੀਏ। ੨. (ਪੂਰੇ) ਸਤਿਗੁਰੂ ਦੀ ਪੂਰੀ ਮੱਤ (ਸਿੱਖਿਆ ਇਹੀ ਹੈ ਕਿ ਬਸ ਸੱਚੇ) ਸ਼ਬਦ ਦੀ ਸੰਭਾਲ ਕਰੀਏ। ੩. ਦਰਗਾਹ (ਵਿਚ ਢੋਈ ਪਾਉਣ ਲਈ ਆਪਣੀ) ਪਤ ਨੂੰ ਧੋਈਏ, (ਭਾਵ ਸਵਾਰੀਏ ਤੇ) ਹਉਮੈ (ਆਪਾ-ਭਾਵ, ਹੰਗਤਾ ਹੰਕਾਰ ਨੂੰ) ਸਾੜ ਘੱਤੀਏ। ੪. (ਬਸ) ਘਰ ਵਿਚ ਜੋਗ (ਸੁਰਤ ਵਿਚ ਲਿਵਲੀਨ ਹੋਣ ਦੀ) ਜੁਗਤ ਸਤਿ ਸੰਗਤ (ਧਰਮਸਾਲ) ਵਿਚ ਬਹਿ ਕੇ ਸਿੱਖ ਲਈਏ। ੫. ਜੋ ਗੁਰੂ ਦੀ ਸਿੱਖਿਆ ਨੂੰ ਇਸ ਬਿਧਿ ਪਾਲਦੇ (ਭਾਵ ਕਮਾਉਂਦੇ ਹਨ) ਉਹ ਮੋਖ ਤੇ ਮੁਕਤੀ ਪ੍ਰਾਪਤ ਕਰ ਲੈਂਦੇ ਹਨ। ੬. (ਜਿਨ੍ਹਾਂ ਦੇ) ਅੰਦਰ ਪ੍ਰੇਮਾ-ਭਗਤੀ (ਹੋਵੇਗੀ), ਉਹ ਨਦਰੀ ਨਦਰ ਨਿਹਾਲ ਹੋਣਗੇ। (ਭਾਵ ਪ੍ਰਭੂ ਦੀ ਬਖਸ਼ਿਸ਼ ਪਾਉਣਗੇ)। ੭. ਇੱਕ ਛਤਰ ਵਾਲੀ ਪਾਤਸ਼ਾਹੀ (ਭਾਵ ਪ੍ਰਭੂ ਨਾਲ ਅਭੇਦਤਾ) ਉਨ੍ਹਾਂ ਨੂੰ ਸੁਖੈਨ ਹੀ ਪ੍ਰਾਪਤ ਹੋ ਜਾਂਦੀ ਹੈ। ੮.(ਅਜੇਹੀ ਮਸਤ ਦਸ਼ਾ ਵਿਚ ਪੁਜ ਕੇ (ਉਹ ਪਾਣੀ ਢੋਂਦੇ, ਚੱਕੀ ਪੀਂਹਦੇ ਤੇ ਵਧ ਵਧ ਕੇ ਸੇਵਾ ਦੀ ਘਾਲਣਾ ਘਾਲਦੇ ਹਨ। ੯. (ਐਸੀ ਦਸ਼ਾ ਵਿਚ ਪੁਜ ਕੇ ਹੀ ਉਹ) ਐਸੀ ਨਿਰਾਲੀ ਚਾਲ ਤੇ ਗਰੀਬੀ (ਨਿਰਮਾਣਤਾ) ਵਾਲੇ ਰੰਗ ਢੰਗ ਵਿਚ ਜੀਵਨ ਬਿਤਾਉਂਦੇ ਹਨ॥ ੮॥

## ੯. ਗੁਰਮੁਖਾਂ ਦੀ ਨਿਸ਼ਾਨੀ ਤੇ ਕਰਮ

੧. ਗੁਰਮੁਖਿ ਸਚਾ ਖੇਲੁ ਗੁਰ ਉਪਦੇਸਿਆ।

੨. ਸਾਧ ਸੰਗਤਿ ਦਾ ਮੇਲੁ ਸਬਦਿ ਅਵੇਸਿਆ।
੩. ਫੁਲੀਂ ਤਿਲੀਂ ਫੁਲੇਲ ਸੰਗਿ ਸਲੇਸਿਆ।
੪. ਗੁਰ ਸਿਖ ਨਕ ਨਕੇਲ ਮਿਟੈ ਅੰਦੇਸਿਆ।
੫. ਨ੍ਹਾਵਣੁ ਅੰਮ੍ਰਿਤ ਵੇਲ ਵਸਣ ਸੁਦੇਸਿਆ।
੬. ਗੁਰ ਜਪੁ ਰਿਦੈ ਸੁਹੇਲੁ ਗੁਰ ਪਰਵੇਸਿਆ।
੭. ਭਾਉ ਭਗਤਿ ਭਉ ਭੇਲੁ ਸਾਧ ਸਰੇਸਿਆ।
੮. ਨਿਤ ਨਿਤ ਨਵਲ ਨਵੇਲ ਗੁਰਮੁਖਿ ਭੇਸਿਆ।
੯. ਖੈਰ ਦਲਾਲ ਦਲੇਲ ਸੇਵ ਸਹੇਸਿਆ॥ ੯॥

ਪਦ ਅਰਥ - ਅਵੇਸਿਆ=ਧੁਰਾ ਬਣਾਉਣਾ। ਸਲੇਸਿਆ=ਉੱਤਮ ਤੇ ਮਹਿਕ ਭਿੰਨਾ। ਸੁਦੇਸਿਆ=ਭਲਾ ਦੇਸ਼। ਖੈਰ=ਭਿੱਛਿਆ। ਸਹੇਸਿਆ=ਪ੍ਰਭੂ ਨਾਲ ਮਿਲੇ ਹੋਏ।

ਅਰਥ - ੧. ਜਿਨ੍ਹਾਂ ਗੁਰਮੁਖਾਂ ਨੂੰ ਗੁਰੂ-ਉਪਦੇਸ਼ ਪ੍ਰਾਪਤ ਹੋਇਆ ਹੈ, (ਉਨ੍ਹਾਂ ਦਾ ਹਰ ਕਰਮ, ਨਿਤ-ਜੀਵਨ) ਸੱਚਾ ਖੇਲ ਹੈ। ੨. (ਉਹ) ਸਾਧ ਸੰਗਤ ਦੇ ਮੇਲ ਵਿਚ ਮਿਲ ਕੇ (ਹਰ ਸਮੇਂ) ਸ਼ਬਦ ਦੀ ਵਿਚਾਰ (ਵਰਤੋਂ) ਕਰਦੇ ਹਨ। ੩. (ਜਿਵੇਂ) ਫੁੱਲਾਂ ਨਾਲ ਮਿਲ ਕੇ, ਤਿਲ (ਵੀ ਫੁੱਲਾਂ ਵਰਗੀ) ਮਹਿਕ ਵਾਲੇ ਬਣ ਜਾਂਦੇ ਹਨ, ਤਿਵੇਂ ਹੀ ਸਾਧ ਸੰਗਤ ਦੇ ਸੰਗ ਵਿਚ ਗੁਰਮੁਖ ਵੀ ਮਹਿਕ ਵਾਲੇ (ਭਾਵ ਪ੍ਰਭੂ ਦੇ ਰੰਗ ਵਿਚ ਰੰਗੇ ਜਾਂਦੇ) ਹਨ। ੪. ਗੁਰਸਿੱਖਾਂ ਦੇ ਨੱਕ ਵਿਚ (ਗੁਰਮੁਖਤਾਈ ਦੀ) ਨਕੇਲ (ਹੈ, ਜਿਸ ਨਾਲ ਉਨ੍ਹਾਂ ਦੇ) ਅੰਦੇਸ਼ੇ (ਭਰਮ ਤੇ ਮੋਹ ਦੇ ਜਾਲ) ਮਿਟ ਜਾਂਦੇ ਹਨ। ੫. (ਉਹ) ਅੰਮ੍ਰਿਤ ਵੇਲੇ ਇਸ਼ਨਾਨ ਕਰਦੇ (ਤੇ ਗੁਰੂ ਦੇ ਸ਼ਬਦ ਵਿਚ ਲਿਵਲੀਨ ਹੋ ਕੇ ਉਸ) ਅਗੰਮੀ ਦੇਸ ਦੇ ਵਾਸੀ ਬਣਦੇ ਹਨ, ਜੋ ਅਤਿ (ਨਿਰਮਲ ਤੇ) ਸ੍ਰੇਸ਼ਟ ਹੈ। ੬. ਗੁਰੂ ਦੇ ਜਪ ਦਾ ਜਾਪ ਹਿਰਦੇ ਵਿਚ ਜਪ ਕੇ ਸੁਹੇਲੇ (ਸੁਖੀ) ਹੁੰਦੇ, ਤੇ ਗੁਰੂ ਵਿਚ ਪਰਵੇਸ਼ (ਅਭੇਦ) ਹੋ ਜਾਂਦੇ ਹਨ। ੭. ਉਨ੍ਹਾਂ ਦਾ ਚੂੰਕਿ ਭੈ ਤੇ ਭਾਉ-ਭਗਤੀ ਨਾਲ ਮੇਲ (ਹੋਇਆ ਰਹਿੰਦਾ ਹੈ, ਇਸ ਕਰਕੇ ਉਹੀ) ਸੱਚੇ ਸਾਧੂ (ਦੀ ਪਦਵੀ ਦੇ) ਮਾਲਕ ਹਨ। ੮. ਗੁਰਮੁਖਾਂ ਨੂੰ ਨਿੱਤ ਨਿੱਤ (ਦਿਨ ਬਦਿਨ) ਨਵੇਂ ਤੋਂ ਨਵਾਂ (ਜੀਵਨ-ਰੰਗ ਚੜ੍ਹਦਾ) ਹੈ, ਉਹ ਪ੍ਰੇਮਾ-ਭਗਤੀ ਦੇ ਰਸ ਵਿ ਲਿਵਲੀਨ ਹੁੰਦੇ ਜਾਂਦੇ ਹਨ ਤੇ ਉਹ) ੯. ਖੈਰ (ਸੁਖ ਦੇ) ਦਾਤੇ ਹਨ। (ਗੁਰਮੁਖ, ਗੁਰਸਿੱਖ) ਸੇਂਵਦੇ (ਭਾਵ ਪ੍ਰਭੂ ਨੂੰ ਜਪਦੇ ਹਨ ਇਸ ਲਈ ਉਹ) ਪ੍ਰਭੂ ਨਾਲ ਆਪ ਮਿਲੇ ਹੋਏ ਤੇ ਹੋਰਨਾਂ ਨੂੰ ਮੇਲ ਦੇਣ ਦੇ (ਦਲੇਲ) ਵੱਡੇ ਖੁਲ੍ਹ-ਦਿਲੇ ਦਾਤੇ (ਦਲਾਲ) ਹਨ॥ ੯॥

## ੧੦. ਗੁਰ ਮੂਰਤਿ ਤੇ ਗੁਰਸ਼ਬਦ

੧. ਗੁਰ ਮੂਰਤਿ ਕਰਿ ਧਿਆਨ ਸਦਾ ਹਜੂਰ ਹੈ।
੨. ਗੁਰਮੁਖਿ ਸਬਦੁ ਗਿਆਨੁ ਨੇੜਿ ਨ ਦੂਰ ਹੈ।

੩. ਪੂਰਬ ਲਿਖਤੁ ਨੀਸਾਣੁ ਕਰਮ ਅੰਕੂਰ ਹੈ।
੪. ਗੁਰ ਸੇਵਾ ਪਰਧਾਨੁ ਸੇਵਕ ਸੂਰ ਹੈ।
੫. ਪੂਰਨ ਪਰਮ ਨਿਧਾਨ ਸਦ ਭਰਪੂਰ ਹੈ।
੬. ਸਾਧਸੰਗਤਿ ਅਸਥਾਨੁ ਜਗਮਗ ਨੂਰ ਹੈ।
੭. ਲਖ ਲਖ ਸਸੀਅਰ ਭਾਨੁ ਕਿਰਣਿ ਠਰੂਰ ਹੈ।
੮. ਲਖ ਲਖ ਬੇਦ ਪੁਰਾਣਿ ਕੀਰਤਨ ਚੂਰ ਹੈ।
੯. ਭਗਤਿ ਵਛਲ ਪਰਵਾਣੁ ਚਰਣਾ ਧੂਰ ਹੈ॥ ੧੦॥

ਪਦ ਅਰਥ - ਨੀਸਾਣੁ=ਨਿਸ਼ਾਨੀ। ਅੰਕੂਰ=ਅੰਗੂਰ, ਕਰੂੰਮਲਾਂ ਫੁਟਣੀਆਂ। ਸੂਰ=ਸੂਰਮਾ। ਨੂਰ=ਪ੍ਰਕਾਸ਼। ਠਰੂਰ=ਠੰਢਾ ਠਾਰ। ਚੂਰ=ਮਾਤ ਕਰਨਾ।

ਅਰਥ - ੧. ਗੁਰੂ ਦੀ ਮੂਰਤ ਦਾ ਧਿਆਨ ਕਰੋ, (ਉਹ ਗੁਰੂ) ਸਦਾ ਹੀ ਹਾਜ਼ਰਾ ਹਜ਼ੂਰ ਹੈ। ੨. ਗੁਰਮੁਖਾਂ (ਗੁਰੂ ਤੋਂ ਵਰੋਸਾਇਆਂ) ਨੂੰ ਸ਼ਬਦ ਦਾ ਗਿਆਨ (ਚਾਨਣਾ, ਐਸਾ ਹੋਇਆ ਕਿ ਉਨ੍ਹਾਂ ਨੂੰ ਪਰਮੇਸ਼ਰ (ਹਰ ਥਾਂ) ਦਿਸਦਾ ਹੈ, ਦੂਰ ਨਹੀਂ ਜਾਪਦਾ। ੩. (ਪਰ ਜਦ) ਪਿਛਲੇ ਕੀਤੇ ਕਰਮਾਂ ਦਾ ਨਿਸ਼ਾਨ ਅੰਗੂਰ (ਜਿਵੇਂ ਪੌਦੇ ਦੀਆਂ ਕਰੂੰਮਲਾਂ) ਫੁਟਦੀਆਂ ਹਨ, ਇਵੇਂ ਪੂਰਬਲੇ ਕਰਮਾਂ ਦਾ ਨਿਸ਼ਾਨ ਪ੍ਰਗਟ ਹੋ ਜਾਂਦਾ ਹੈ। ੪. (ਫੇਰ ਕੀ ਹੁੰਦਾ ?) ਸੇਵਕ ਸੂਰਮਾ (ਬਣ ਕੇ) ਗੁਰੂ ਦੀ ਸੇਵਾ (ਵਧ ਚੜ੍ਹ ਕੇ ਕਰਨ ਵਿਚ) ਪਰਧਾਨ (ਭਾਵ ਮੁਖੀ ਹੋ ਜਾਂਦਾ) ਹੈ। ੫. (ਬਖਸ਼ਿਸ਼ਾਂ ਤੇ ਰਹਿਮਤਾਂ ਕਰਨ ਵਾਲਾ ਪ੍ਰਭੂ) ਸਦਾ ਹੀ ਪੂਰਨ ਤੇ ਵੱਡਾ ਭੰਡਾਰ ਹੈ, (ਜੋ ਕਦੇ ਵੀ ਖਾਲੀ ਨਹੀਂ ਹੁੰਦਾ)। ੬. ਸਾਧ ਸੰਗਤ ਜਿਸ ਥਾਂ ਹੁੰਦੀ ਹੈ ਉਥੇ ਹੀ (ਜ਼ਾਹਰਾ ਜ਼ਹੂਰ ਪ੍ਰਭੂ) ਦਾ ਨੂਰ ਜਗਮਗ ਕਰ ਰਿਹਾ ਹੁੰਦਾ ਹੈ। ੭. (ਇਸ ਨੂਰੀ ਸਾਧ ਸੰਗਤ ਦੇ ਪ੍ਰਕਾਸ਼ ਸਾਹਮਣੇ) ਲੱਖਾਂ ਸੂਰਜ ਤੇ ਚੰਦਰਮਾਂ (ਦੇ ਪ੍ਰਕਾਸ਼ ਦੀਆਂ) ਕਿਰਨਾਂ ਮਾਤ ਹਨ, (ਭਾਵ ਪ੍ਰਭੂ ਦੀ ਸੱਚੀ-ਸਿਫਤ ਸਲਾਹ ਦੇ ਮੁਕਾਬਲੇ ਕੁਝ ਵੀ ਨਹੀਂ ਹਨ)। ੮. ਲੱਖਾਂ ਬੇਦ ਤੇ ਲੱਖਾਂ ਹੀ ਪੁਰਾਣ (ਸਤਿਸੰਗ ਵਿਚ ਪ੍ਰਭੂ ਦੀ ਸਿਫਤ ਦੇ) ਕੀਰਤਨ ਸਾਹਮਣੇ ਚੂਰ (ਭਾਵ ਹੇਚ) ਹਨ। ੯. (ਸੋ ਐਸੇ ਪ੍ਰਭੂ ਦੇ ਪਿਆਰਿਆਂ ਦੀ) ਚਰਣ ਧੂੜੀ ਭਗਤ-ਵਛਲ (ਭਗਤਾਂ ਦੀ ਪੈਜ ਰੱਖਣ ਵਾਲੇ ਪ੍ਰਭੂ ਦੀ ਨਿਗਾਹ ਵਿਚ) ਪਰਵਾਣ ਹੈ॥ ੧੦॥

## ੧੧. *ਸਿੱਖ ਤੇ ਗੁਰੂ ਦੀ ਅਭੇਦਤਾ*

੧. ਗੁਰਸਿਖੁ ਸਿਖੁ ਗੁਰ ਸੋਇ ਅਲਖੁ ਲਖਾਇਆ।
੨. ਗੁਰ ਦੀਖਿਆ ਲੈ ਸਿਖਿ ਸਿਖੁ ਸਦਾਇਆ।
੩. ਗੁਰ ਸਿਖ ਇੱਕੋ ਹੋਇ ਜੋ ਗੁਰ ਭਾਇਆ।
੪. ਹੀਰਾ ਕਣੀ ਪਰੋਇ ਹੀਰੁ ਬਿਧਾਇਆ।

੫. ਜਲ ਤਰੰਗੁ ਅਵਲੋਇ ਸਲਿਲ ਸਮਾਇਆ।
੬. ਜੋਤੀ ਜੋਤਿ ਸਮੋਇ ਦੀਪੁ ਦੀਪਾਇਆ।
੭. ਅਚਰਜ ਅਚਰਜੁ ਢੋਇ ਚਲਿਤੁ ਬਣਾਇਆ।
੮. ਦੁਧਹੁ ਦਹੀ ਵਿਲੋਇ ਘੇਉ ਕਢਾਇਆ।
੯. ਇਕੁ ਚਾਨਣੁ ਤ੍ਰਿਹੁ ਲੋਇ ਪ੍ਰਗਟੀ ਆਇਆ॥ ੧੧॥

ਪਦ ਅਰਥ - ਅਵਲੋਇ=ਦੇਖਣਾ ਕਰੋ, ਭਾਵ ਦੇਖੋ। ਸਲਿਲ=ਜਲ ਦੀਆਂ ਲਹਿਰਾਂ। ਢੋਇ=ਮਿਲਣਾ। ਵਿਲੋਇ=ਰਿੜਕ ਕੇ।

ਅਰਥ - ੧. ਗੁਰਸਿੱਖ ਨੇ ਪਹਿਲੇ ਸਿੱਖੀ ਪ੍ਰਾਪਤ ਕੀਤੀ ਫੇਰ ਓਹੀ ਗੁਰੂ ਹੋਇਆ ਤੇ (ਉਸ ਨੇ) ਅਲਖ (ਨਾ ਜਾਣੇ ਜਾਣ ਵਾਲੇ, ਪ੍ਰਭੂ ਨੂੰ ਜਾਣਿਆਂ ਤੇ ਜਣਾਇਆ)। ੨. (ਜਿਵੇਂ ਸਿੱਖ ਹੋ, ਗੁਰੂ ਅੰਗਦ ਨੇ ਗੁਰੂ ਨਾਨਕ ਤੋਂ ਸਿੱਖੀ ਪ੍ਰਾਪਤ ਕੀਤੀ, ਭਾਵ) ਗੁਰੂ ਦੀ ਸਿੱਖਿਆ ਲੈ ਸਿੱਖ ਬਣੇ ਤੇ ਸਿੱਖ ਸਦਾਏ, ੩. (ਪਰ ਜਦੋਂ ਸੇਵਾ ਕਰ ਕਰ ਕੇ) ਗੁਰੂ ਕੀ ਨਜ਼ਰੇ ਭਾ ਗਏ, (ਭਾਵ ਚੰਗੇ ਲੱਗ ਗਏ) ਤਾਂ ਗੁਰੂ ਤੇ ਸਿੱਖ ਇਕੋ ਹੋ ਗਏ, (ਲਹਿਣੇ ਤੋਂ, ਗੁਰੂ ਨਾਨਕ ਦਾ ਦੂਜਾ ਰੂਪ, ਗੁਰੂ ਅੰਗਦ ਬਣ ਗਏ)। ੪. ਹੀਰੇ ਦੀ ਕਣੀ ਨੇ ਹੀਰੇ ਨੂੰ ਵਿੰਨ੍ਹ ਕੇ ਪਰੋ ਦਿੱਤਾ। ੫. (ਉਸੇ ਤਰ੍ਹਾਂ, ਜਿਵੇਂ) ਜਲ ਦੀਆਂ ਤਰੰਗਾਂ (ਜਾਂ ਲਹਿਰਾਂ ਜਲ ਵਿਚੋਂ ਹੀ ਨਿਕਲਦੀਆਂ ਤੇ ਫਿਰ) ਜਲ ਵਿਚ ਹੀ ਲੀਨ ਹੋ ਜਾਂਦੀਆਂ ਹਨ। ੬. (ਉਵੇਂ ਹੀ ਜਿਵੇਂ) ਦੀਵੇ ਤੋਂ ਦੀਵਾ ਜਗ ਜਾਂਦਾ, (ਇਵੇਂ ਗੁਰੂ ਜੋਤ) ਜੋਤਿ ਵਿਚ ਸਮਾ ਜਾਂਦੀ ਹੈ। ੭. (ਇਵੇਂ ਹੀ ਗਹਿਰ-ਗੰਭੀਰ ਸਤਿਗੁਰੂ ਜੀ ਨੇ) ਅਸਚਰਜਤਾ ਨੂੰ ਅਸਚਰਜ ਢੰਗ ਨਾਲ ਮੇਲ ਅਸਚਰਜ ਹੀ ਚਰਿੱਤਰ ਬਣਾ ਦਿੱਤਾ। ੮. (ਜਿਵੇਂ) ਦੁੱਧ ਤੋਂ ਦਹੀਂ (ਬਣਾ ਕੇ, ਫਿਰ ਉਸ ਨੂੰ) ਰਿੜਕ ਕੇ (ਉਸ ਵਿਚੋਂ) ਘਿਓ ਕੱਢ ਲਈਦਾ ਹੈ। ੯. (ਇਉਂ ਇਸ ਪ੍ਰਭੂ ਦੇ ਸਰੂਪ ਗੁਰੂ ਦੇ ਗਿਆਨ ਦਾ) ਚਾਨਣ ਤਿੰਨਾਂ ਲੋਕਾਂ ਵਿਚ ਪ੍ਰਗਟ (ਪ੍ਰਕਾਸ਼) ਹੋ ਗਿਆ॥ ੧੧॥

## ੧੨. ਪਹਿਲੇ ਭਾਵ ਨੂੰ ਹੀ ਫਿਰ ਦੁਹਰਾਉਂਦੇ ਹਨ

੧. ਸਤਿਗੁਰ ਨਾਨਕ ਦੇਉ ਗੁਰਾ ਗੁਰੁ ਹੋਇਆ।
੨. ਅੰਗਦੁ ਅਲਖੁ ਅਭੇਉ ਸਹਜਿ ਸਮੋਇਆ।
੩. ਅਮਰਹੁ ਅਮਰ ਸਮੇਉ ਅਲਖੁ ਅਲੋਇਆ।
੪. ਰਾਮ ਨਾਮ ਅਰਿਖੇਉ ਅੰਮ੍ਰਿਤੁ ਚੋਇਆ।
੫. ਗੁਰ ਅਰਜਨ ਕਰਿ ਸੇਉ ਢੋਐ ਢੋਇਆ।
੬. ਗੁਰ ਹਰਿਗੋਬਿੰਦ ਅਮੇਉ ਅਮਿਉ ਵਿਲੋਇਆ।
੭. ਸਚਾ ਸਚਿ ਸੁਚੇਉ ਸਚਿ ਖਲੋਇਆ।

੮. ਆਤਮ ਅਗਹ ਅਗੇਉ ਸਬਦੁ ਪਰੋਇਆ।
੯. ਗੁਰਮੁਖ ਅਭਰ ਭਰੇਉ ਭਰਮ ਭਉ ਖੋਇਆ॥ ੧੨॥

ਪਦ ਅਰਥ - ਸਮੋਇਆ=ਸਮਾ ਦਿੱਤਾ। ਰਾਮ ਨਾਮ=ਗੁਰੂ ਰਾਮ ਦਾਸ ਜੀ। ਅਰਿਖੇਉ=ਪ੍ਰੇਮ। ਢੋਐ ਢੋਇਆ=ਦਾਤ ਨਾਲ ਵਰੋਸਾਏ ਗਏ। ਅਗੇਉ=ਅਗਾਧ। ਅਭਰ=ਸੱਖਣਾ।

ਅਰਥ - ੧. ਸਤਿਗੁਰੂ ਨਾਨਕ ਦੇਵ ਜੀ (ਕਲਜੁਗ ਵਿਚ ਵੱਡੇ) ਗੁਰੂਆਂ ਦੇ ਗੁਰਦੇਵ ਹੋਏ। ੨. (ਉਨ੍ਹਾਂ ਵੱਲੋਂ ਗੁਰੂ) ਅੰਗਦ (ਜੀ ਨੂੰ) ਅਲਖ ਅਭੇਉ (ਨਾ ਜਾਣੇ ਜਾ ਸਕਣ ਵਾਲੇ ਭੇਦ ਰਹਿਤ ਪ੍ਰਭੂ) ਨਾਲ, ਸਹਜ ਪਦ ਵਿਚ ਸਮੋ ਦਿੱਤਾ। ੩. (ਗੁਰੂ ਅੰਗਦ ਦੇਵ ਜੀ ਨੇ ਗੁਰੂ) ਅਮਰਦਾਸ ਨੂੰ ਅਮਰ (ਅਵਸਥਾ ਭਾਵ ਪ੍ਰਭੂ ਦੀ ਪ੍ਰੇਮਾ-ਭਗਤੀ ਵਿਖੇ ਪਹੁੰਚਾ ਕੇ) ਪ੍ਰਭੂ ਨੂੰ ਲਖਾ ਦਿੱਤਾ। ੪. ਰਾਮਦਾਸ (ਗੁਰੂ ਜੀ ਦੇ ਹਿਰਦੇ ਵਿਚ, ਗੁਰੂ ਅਮਰਦਾਸ ਜੀ ਨੇ) ਪ੍ਰੇਮ ਰਸ ਦਾ ਅੰਮ੍ਰਿਤ ਚੋ ਦਿੱਤਾ। ੫. (ਫੇਰ) ਗੁਰੂ ਅਰਜਨ ਦੇਵ ਜੀ ਨੇ ਸੇਵਾ ਕੀਤੀ (ਤੇ ਉਹ ਪਿਤਾ ਗੁਰੂ ਵੱਲੋਂ ਇਸ ਈਸ਼ਵਰੀ) ਦਾਤ ਨਾਲ ਨਿਵਾਜੇ (ਤੇ ਸਤਿਕਾਰੇ) ਗਏ। ੬. (ਗੁਰੂ) ਹਰਿਗੋਬਿੰਦ ਜੀ ਨੇ (ਗੁਰ ਸ਼ਬਦ ਨੂੰ) ਰਿੜਕਿਆ (ਕਮਾਈ ਕੀਤੀ, ਉਹ ਪਿਤਾ ਗੁਰੂ ਦੀ ਬਖਸ਼ਿਸ਼ ਨਾਲ) ਅਮੇਉ (ਮਿਣਤੀ ਤੋਂ ਰਹਿਤ, ਅਗਾਧ) ਹੋ ਗਏ। ੭. (ਪ੍ਰਭੂ) ਸੱਚੇ ਦੀ (ਸੱਚੀ ਕਿਰਪਾ) ਸੱਚੇ (ਸਤਿਗੁਰਾਂ ਦੇ ਹਿਰਦੇ ਥਾਣੀ ਹੁੰਦੀ ਆਪਣੇ ਅਸਲੀ) ਸੱਚ (ਦੇ ਨਿਸ਼ਾਨੇ 'ਤੇ ਹੀ) ਆ ਖਲੋਤੀ (ਤੇ ਸਿੱਖਾਂ ਦੇ ਹਿਰਦਿਆਂ ਵਿਚ ਭੀ ਇਹ ਸੱਚ) ਆ ਖਲੋਤਾ। ੮. (ਸਿੱਖਾਂ ਦੇ) ਆਤਮਾ (ਮਨ ਤੇ ਹਿਰਦੇ) ਨੂੰ ਅਥਾਹ ਤੇ ਅਗਾਧ (ਗੁਰੂ) ਸ਼ਬਦ ਨਾਲ ਪਰੋ, (ਭਾਵ ਜੋੜ) ਦਿੱਤਾ। ੯. ਗੁਰਮੁਖ (ਗੁਰਸਿੱਖਾਂ ਨੇ ਫਿਰ) ਅਭਰ (ਨਾ ਭਰੇ ਜਾਣ ਵਾਲੇ ਹਿਰਦਿਆਂ) ਨੂੰ (ਗੁਰੂ ਸ਼ਬਦ ਨਾਲ ਜੁੜ ਕੇ ਆਪਣੇ) ਭਰਮ ਤੇ ਡਰਾਂ ਨੂੰ ਖਤਮ ਕਰ ਦਿੱਤਾ। ਭਾਵ ਗੁਰੂ ਅਰਜਨ ਦੇਵ ਜੀ ਦੀ ਸ਼ਹੀਦੀ ਮਗਰੋਂ ਜੋ ਡਰ ਤੇ ਸਹਿਮ ਸਿੱਖ ਹਿਰਦਿਆਂ ਵਿਚ ਉਤਪੰਨ ਹੋ ਗਿਆ ਸੀ, ਉਹ ਗੁਰੂ ਹਰਿਗੋਬਿੰਦ ਸਾਹਿਬ ਦੇ ਗੁਰਤਾ-ਗੱਦੀ 'ਤੇ ਬੈਠਦਿਆਂ ਹੀ ਦੂਰ ਹੋ ਗਏ, ਡਰ ਤੇ ਸਹਿਮ ਦੀ ਥਾਂ ਨਿਰਭੈਤਾ ਤੇ ਗੁੱਸੇ ਭਰੇ ਜੋਸ਼ ਦਾ ਉਭਾਰ ਆ ਗਿਆ, ਜਿਸ ਨੇ ਦੁਸ਼ਮਨਾਂ, ਜ਼ਾਲਮਾਂ ਦੇ ਭੁਲੇਖੇ ਤੇ ਭਰਮ ਦੂਰ ਕਰ ਦਿੱਤੇ॥ ੧੨॥

## ੧੩. ਗੁਰਮੁਖ ਤੇ ਸਾਧ ਸੰਗਤ

੧. ਸਾਧਸੰਗਤਿ ਭਉ ਭਾਉ ਸਹਜੁ ਬੈਰਾਗੁ ਹੈ।
੨. ਗੁਰਮੁਖਿ ਸਹਜਿ ਸੁਭਾਉ ਸੁਰਤਿ ਸੁ ਜਾਗੁ ਹੈ।
੩. ਮਧੁਰ ਬਚਨ ਆਲਾਉ ਹਉਮੈ ਤਿਆਗੁ ਹੈ।
੪. ਸਤਿਗੁਰ ਮਤਿ ਪਰਥਾਉ ਸਦਾ ਅਨੁਰਾਗੁ ਹੈ।
੫. ਪਿਰਮ ਪਿਆਲੇ ਸਾਉ ਮਸਤਕਿ ਭਾਗੁ ਹੈ।
੬. ਬ੍ਰਹਮ ਜੋਤਿ ਬ੍ਰਹਮਾਉ ਗਿਆਨੁ ਚਰਾਗੁ ਹੈ।

੭. ਅੰਤਰਿ ਗੁਰਮਤਿ ਚਾਉ ਅਲਿਪਤੁ ਅਦਾਗੁ ਹੈ।
੮. ਵੀਹ ਇਕੀਹ ਚੜ੍ਹਾਉ ਸਦਾ ਸੁਹਾਗੁ ਹੈ॥ ੧੩॥

ਪਦ ਅਰਥ-ਆਲਾਉ=ਬੋਲਣਾ। ਪਰਥਾਉ=ਅਨੁਸਾਰ, ਅਨੁਕੂਲ। ਅਨੁਰਾਗੁ=ਪ੍ਰੇਮ। ਸਾਉ=ਸੁਆਦ।

ਅਰਥ - ੧. ਸਾਧ ਸੰਗਤ (ਵਿਚੋਂ) ਭਉ (ਅਦਬ ਵਾਲੇ ਡਰ) ਤੇ ਭਾਉ (ਪ੍ਰੇਮ ਦੀ ਸਿੱਖਿਆ ਮਿਲਦੀ ਹੈ, ਜਿਸ ਨਾਲ) ਸਹਿਜੇ ਹੀ (ਪ੍ਰਭੂ ਦੇ ਪ੍ਰੇਮ ਵਿਚ) ਵੈਰਾਗੀ ਹੋਈਦਾ ਹੈ। ੨. ਗੁਰਮੁਖ ਸਹਿਜ ਸੁਭਾਅ ਹੀ ਸੁਰਤੀ ਵਿਚ ਇੱਕ-ਰਸ ਜੁੜੇ ਵੀ ਸਾਵਧਾਨ ਰਹਿੰਦੇ ਹਨ। ੩. ਮਿੱਠੇ ਬਚਨ ਬੋਲਦੇ ਤੇ ਹਉਮੈ ਦਾ ਤਿਆਗ (ਕਰਦੇ ਹਨ)। ੪. ਸਤਿਗੁਰਾਂ ਦੀ ਮੱਤ (ਸਿੱਖਿਆ) ਦੇ ਮੁਤਾਬਿਕ ਸਦਾ ਹੀ ਪ੍ਰੇਮ ਵਿਚ ਰਹਿੰਦੇ ਹਨ। ੫. (ਉਨ੍ਹਾਂ ਨੂੰ) ਅੰਮ੍ਰਿਤ ਦੇ ਰਸ ਦਾ ਸੁਆਦ ਆਉਂਦਾ ਹੈ, ਇਹ ਉਨ੍ਹਾਂ ਦੇ ਮੱਥੇ ਦਾ ਭਾਗ ਹੈ। ੬. ਬ੍ਰਹਮ (ਪ੍ਰਭੂ) ਦੀ ਜੋਤ ਬਣ ਕੇ, (ਉਹ) ਬ੍ਰਹਮਾ ਵਰਗੇ ਦੇਵਤਿਆਂ ਲਈ ਵੀ ਗਿਆਨ ਦਾ ਦੀਵਾ ਬਣ ਜਾਂਦੇ ਹਨ। ੭. (ਕਿਉਂਕਿ ਉਨ੍ਹਾਂ ਦੇ) ਅੰਦਰ ਗੁਰੂ ਦੀ ਸਿੱਖਿਆ ਦਾ ਚਾਉ ਹੁੰਦਾ ਹੈ। ਉਹ (ਮਾਇਆ ਤੋਂ) ਅਲੇਪ ਅਤੇ ਵਿਸ਼ਿਆਂ ਤੋਂ ਅਦਾਗ ਹਨ। ੮. (ਗੁਰਮੁਖ) ਵੀਹ (ਆਪਣੀ ਹਾਲਤ ਤੋਂ ਉੱਠ ਕੇ) ਇਕੀਹ (ਇੱਕ ਈਸ਼ਵਰ ਵਿਖੇ) ਟਿਕਾਉ ਕਰਦੇ ਹਨ ਤੇ ਫਿਰ ਪ੍ਰਭੂ ਦੀ ਬਖਸ਼ਿਸ਼ ਨਾਲ ਸਦੀਵੀ ਆਨੰਦ ਪ੍ਰਾਪਤ ਕਰ ਲੈਂਦੇ ਹਨ॥ ੧੩॥

## ੧੪. ਪਿਛਲੀ ਪਉੜੀ ਵਾਲੇ ਖਿਆਲ

੧. ਗੁਰਮੁਖਿ ਸਬਦ ਸਮ੍ਹਾਲ ਸੁਰਤਿ ਸਮਾਲੀਐ।
੨. ਗੁਰਮੁਖਿ ਨਦਰਿ ਨਿਹਾਲ ਨੇਹ ਨਿਹਾਲੀਐ।
੩. ਗੁਰਮੁਖਿ ਸੇਵਾ ਘਾਲਿ ਵਿਰਲੇ ਘਾਲੀਐ।
੪. ਗੁਰਮੁਖਿ ਦੀਨ ਦਇਆਲ ਹੇਤੁ ਹਿਆਲੀਐ।
੫. ਗੁਰਮੁਖਿ ਨਿਬਹੈ ਨਾਲਿ ਗੁਰ ਸਿਖ ਪਾਲੀਐ।
੬. ਰਤਨ ਪਦਾਰਥ ਲਾਲ ਗੁਰਮੁਖਿ ਭਾਲੀਐ।
੭. ਗੁਰਮੁਖਿ ਅਕਲ ਅਕਾਲ ਭਗਤਿ ਸੁਖਾਲੀਐ।
੮. ਗੁਰਮੁਖਿ ਹੰਸਾ ਢਾਲਿ ਰਸਿਕ ਰਸਾਲੀਐ॥ ੧੪॥

ਪਦ ਅਰਥ - ਨਿਹਾਲੀਐ=ਵੇਖਦੇ ਹਨ। ਹੇਤੁ ਹਿਆਲੀਐ=ਦਿਲੀ ਪ੍ਰੇਮ। ਹੰਸਾ ਢਾਲ=ਹੰਸਾਂ ਦੀ ਨਿਆਈਂ। ਰਸਿਕ ਰਸਾਲੀਐ=ਰਸਾਂ ਦਾ ਘਰ।

ਅਰਥ - ੧ ਜੋ ਗੁਰਮੁਖ (ਗੁਰੂ ਦੇ) ਉਪਦੇਸ਼ ਨੂੰ ਦ੍ਰਿੜ ਕਰ ਲੈਂਦੇ ਹਨ, (ਉਹ ਫਿਰ) ਸੁਰਤ ਵਿਚ ਸਮਾ ਜਾਂਦੇ ਹਨ। ੨. ਗੁਰਮੁਖਾਂ ਦੀ ਨਦਰ (ਬਖਸ਼ਿਸ਼) ਨਿਹਾਲ (ਕਰ ਦੇਂਦੀ ਹੈ ਤੇ) ਫਿਰ ਪ੍ਰੇਮ ਵਿਚ ਪ੍ਰੇਮ

ਹੀ ਨਦਰੀ ਆਉਂਦਾ ਹੈ। ੩. ਗੁਰਮੁਖਾਂ ਵਰਗੀ ਸੇਵਾ ਤੇ ਘਾਲ ਕੋਈ ਵਿਰਲਾ ਹੀ ਕਮਾਉਂਦਾ ਹੈ। ੪. ਗੁਰਮੁਖਾਂ ਦੀ ਰਹਿਤ ਦਸਦੇ ਹਨ ਕਿ ਉਹ ਸਦਾ ਹੀ ਨਿਮਾਣੇ ਤੇ ਮਜ਼ਲੂਮਾਂ ਦੇ ਉਤੇ ਦਿਆਲੂ ਰਹਿੰਦੇ, ਤੇ ਦਿਲੋਂ ਪਿਆਰ ਰੱਖਦੇ ਹਨ। ੫. ਗੁਰਮੁਖ ਨਾਲ ਹੀ ਨਿਭਦੇ ਤੇ ਨਿਭਾਹੁੰਦੇ ਭਾਵ ਗੁਰਸਿੱਖੀ ਨੂੰ ਅੰਤ ਤੀਕਰ ਪਾਲਦੇ ਹਨ। ੬. ਗੁਰਮੁਖਾਂ ਪਾਸੋਂ ਰਤਨ ਪਦਾਰਥ (ਵਾਹਿਗੁਰੂ ਦਾ ਪ੍ਰੇਮ ਤੇ ਵੈਰਾਗ) ਮਿਲਦੇ ਹਨ ਤੇ ਉਨ੍ਹਾਂ ਕੋਲੋਂ ਹੀ ਇਹ ਲੱਭਣੇ ਚਾਹੀਦੇ ਹਨ। (ਭਾਵ ਨਕਲੀ ਗੁਰਮੁਖਾਂ, ਗੁਰੂਆਂ ਤੋਂ ਨਹੀਂ ਲੱਭ ਸਕਦੇ)। ੭. ਗੁਰਮੁਖ (ਸੰਸਾਰੀ ਮਤ ਤੋਂ ਉੱਚੀ) ਅਕਲ ਵਾਲੇ ਤੇ ਅਕਾਲ (ਅਮਰ) ਹੁੰਦੇ ਹਨ ਤੇ ਉਹ ਸੁਤੇ ਹੀ ਭਗਤੀ ਵਿਚ ਜੁੜੇ ਰਹਿੰਦੇ ਹਨ। ੮. ਗੁਰਮੁਖ (ਹੰਸਾਂ) ਵਾਂਗੂੰ ਤੱਤ ਤੇ ਅਤੱਤ ਦਾ ਨਿਖੇੜ ਕਰਕੇ ਮਿੱਠੀ ਤੇ ਰਸ ਵਾਲੀ ਭਗਤੀ ਦੇ ਰੰਗ ਵਿਚ ਰੰਗੇ ਹੁੰਦੇ ਹਨ॥ ੧੪॥

## ੧੫. ਮੂਲ ਮੰਤ੍ਰ ਦੇ ਗੁਹਝ ਅਰਥ ਭੇਦ

੧. ਏਕਾ ਏਕੰਕਾਰੁ ਲਿਖਿ ਦੇਖਾਲਿਆ।
੨. ਊੜਾ ਓਅੰਕਾਰੁ ਪਾਸਿ ਬਹਾਲਿਆ।
੩. ਸਤਿਨਾਮੁ ਕਰਤਾਰੁ ਨਿਰਭਉ ਭਾਲਿਆ।
੪. ਨਿਰਵੈਰਹੁ ਜੈਕਾਰੁ ਅਜੂਨਿ ਅਕਾਲਿਆ।
੫. ਸਚੁ ਨੀਸਾਣੁ ਅਪਾਰੁ ਜੋਤਿ ਉਜਾਲਿਆ।
੬. ਪੰਜ ਅਖਰ ਉਪਕਾਰ ਨਾਮੁ ਸਮਾਲਿਆ।
੭. ਪਰਮੇਸੁਰ ਸੁਖੁ ਸਾਰੁ ਨਦਰਿ ਨਿਹਾਲਿਆ।
੮. ਨਉ ਅੰਗਿ ਸੁੰਨ ਸੁਮਾਰੁ ਸੰਗਿ ਨਿਰਾਲਿਆ।
੯. ਨੀਲ ਅਨੀਲ ਵੀਚਾਰਿ ਪਿਰਮ ਪਿਆਲਿਆ॥ ੧੫॥

ਪਦ ਅਰਥ - ਏਕੰਕਾਰੁ=ਪ੍ਰਭੂ ਦਾ ਇਕ ਸਰੂਪ। ਭਾਲਿਆ=ਲੱਭਾ ਭਾਵ ਜਾਣਿਆਂ।

ਅਰਥ - ੧. ਏਕਾ ਲਿਖ ਕੇ ਇੱਕ ਦਾ ਇਕੋ ਸਰੂਪ ਦਿਖਾਇਆ ਹੈ। ੨. ਊੜੇ ਨਾਲ ਓਅੰਕਾਰ (੧ਓ) ਉਸ ਦਾ ਪਸਾਰਾ ਉਸ ਦੇ ਨਾਲ ਹੀ ਬਹਾ ਦਿੱਤਾ ਹੈ। ੩. ਸਤਿਨਾਮ (ਸੱਚੇ ਪ੍ਰਭੂ ਦਾ ਨਾਮ) ਤੇ ਕਰਤਾਰ (ਕਰਤਾ ਪੁਰਖ) (ਸਾਰੀ ਰਚਨਾ ਦਾ ਕਰਤਾ ਜੋ) ਭਉ ਤੋਂ ਬਿਨਾਂ ਹੈ, ਉਸ ਨੂੰ ਵੀ ਨਾਲ ਹੀ ਜਾਣਿਆਂ ਹੈ। ੪. ਉਹ ਨਿਰਵੈਰ ਤੇ ਜੈਕਾਰ (ਸਦਾ ਥਿਰ) ਹੈ। ਉਹ ਅਜੂਨੀ (ਸੁਤੇ ਪ੍ਰਕਾਸ਼, ਸੈਭੰ) ਤੇ ਮੌਤ ਰਹਿਤ ਹੈ। ੫. (ਉਸਦਾ) ਨੀਸਾਣ ਸੱਚਾ ਤੇ ਪਾਰਾਵਾਰ ਤੋਂ ਰਹਿਤ ਹੈ। (ਸਾਰੇ ਪਾਸੇ, ਉਸੇ ਦੀ) ਜੋਤੀ ਦਾ ਪ੍ਰਕਾਸ਼ ਹੈ। ੬. (ਉਹ) ਪੰਜ ਅੱਖਰਾਂ (੧ ਓਅੰਕਾਰ ਪ੍ਰਭੂ ਜਿਸ 'ਤੇ) ਉਪਕਾਰ (ਭਾਵ ਮਿਹਰ) ਕਰਦਾ ਹੈ, (ਉਹੀ ਉਸ ਦੇ) ਨਾਮ ਨੂੰ ਸਮ੍ਹਾਲਦਾ (ਭਾਵ ਜਪਦਾ) ਹੈ। ੭. (ਫੇਰ ਉਹ ਨਾਮ ਜਪਣ ਵਾਲਾ) ਪਰਮੇਸ਼ਰ ਸੁਖ ਸਾਰ ਦੀ ਨਜ਼ਰ (ਮੇਹਰ) ਨਾਲ ਤਰ ਜਾਂਦਾ (ਭਾਵ ਮੁਕਤ ਹੋ ਜਾਂਦਾ) ਹੈ। ੮. (ਇਹ ਇਉਂ ਹੀ ਹੈ,

ਜਿਵੇਂ) ਨਉ ਅੰਗ (ਅੰਕੜੇ) ਬਿੰਦੀ ਦੇ ਨਾਲ ਲੱਗ ਕੇ ਅਨੇਕਾਂ ਹੋ ਜਾਂਦੇ ਹਨ, (ਇਉਂ ਹੀ ਗੁਰਮੁਖ ਪ੍ਰਭੂ ਨਾਲ ਜੁੜ) ਨਿਰਾਲੇ ਹੋ ਜਾਂਦੇ ਹਨ। ੮. ਗੁਰਮੁਖ ਅਰਬਾਂ ਖਰਬਾਂ ਦੀ ਗਿਣਤੀ ਤੀਕ ਦੀ ਵਿਚਾਰ ਵਾਂਗ ਵਧ ਕੇ ਪ੍ਰਭੂ ਦੀ ਬੇਅੰਤਤਾਈ ਵਿਚ ਸਮਾ ਜਾਂਦੇ ਹਨ ਭਾਵ ਪ੍ਰੇਮ ਦਾ ਰੂਪ ਹੋ ਜਾਂਦੇ ਹਨ॥ ੧੫॥

## ੧੬. ਸਤਿਸੰਗ ਵਿਚ ਚਾਰੇ ਵਰਣ ਇੱਕੋ ਹਨ

੧. ਚਾਰ ਵਰਨ ਸਤਿਸੰਗੁ ਗੁਰਮੁਖਿ ਮੇਲਿਆ।
੨. ਜਾਣ ਤੰਬੋਲਹੁ ਰੰਗੁ ਗੁਰਮੁਖਿ ਚੇਲਿਆ।
੩. ਪੰਜੇ ਸਬਦ ਅਭੰਗ ਅਨਹਦ ਕੇਲਿਆ।
੪. ਸਤਿਗੁਰ ਸਬਦਿ ਤਰੰਗ ਸਦਾ ਸੁਹੇਲਿਆ।
੫. ਸਬਦ ਸੁਰਤਿ ਪਰਸੰਗ ਗਿਆਨ ਸੰਗ ਮੇਲਿਆ।
੬. ਰਾਗ ਨਾਦ ਸਰਬੰਗ ਅਹਿਨਿਸਿ ਭੇਲਿਆ।
੭. ਸਬਦ ਅਨਾਹਦੁ ਰੰਗ ਸੁਝ ਇਕੇਲਿਆ।
੮. ਗੁਰਮੁਖਿ ਪੰਥੁ ਨਿਪੰਗੁ ਬਾਰਹ ਖੇਲਿਆ॥ ੧੬॥

ਪਦ ਅਰਥ - ਤੰਬੋਲਹੁ=ਪਾਨਾਂ ਦਾ ਬੀੜਾ। ਪੰਥੁ=ਰਸਤਾ। ਨਿਪੰਗੁ=ਸ਼ੁੱਧ। ਬਾਰਹ ਖੇਲਿਆ=ਪੰਜ ਕਰਮ ਇੰਦ੍ਰੇ, ਪੰਜ ਗਿਆਨ ਇੰਦ੍ਰੇ, ਮਨ ਤੇ ਬੁੱਧ।

ਅਰਥ - ੧. ਚਾਰੇ ਵਰਣਾਂ ਦੇ ਲੋਕ ਸਤਿਸੰਗ ਵਿਚ ਮਿਲ ਕੇ ਗੁਰਮੁਖ (ਹੋ ਕੇ ਨਿਕਲਦੇ ਹਨ)। ੨. ਪਾਨਾਂ ਦੇ ਤੰਬੋਲ ਵਰਗਾ ਰੰਗ (ਇਹ) ਗੁਰਮੁਖਾਂ ਦਾ ਚਾਲਾ ਹੈ। (ਭਾਵ ਗੁਰਮੁਖ ਪ੍ਰਭੂ ਦੇ ਪ੍ਰੇਮ ਦੇ ਲਾਲ ਰੰਗ ਵਿਚ ਰੰਗੇ ਜਾਂਦੇ ਹਨ। ੩. ਪੰਜ ਅਨਾਹਦ ਸ਼ਬਦ (ਗੁਰਮੁਖ ਨੂੰ) ਇੱਕ-ਰਸ ਖੇਡ ਵਿਚ ਖਿਡਾਉਂਦੇ (ਤੇ ਆਨੰਦ ਪ੍ਰਸੰਨ ਚਿਤ ਰੱਖਦੇ) ਹਨ। ੪. ਸਤਿਗੁਰੂ ਦੇ ਸ਼ਬਦ ਦੀ ਤਰੰਗ (ਲਹਿਰ) ਵਿਚ (ਗੁਰਮੁਖ) ਸਦਾ ਹੀ ਸੁਖੀ ਤੇ ਸੁਹੇਲੇ ਰਹਿੰਦੇ ਹਨ। ੫. ਸ਼ਬਦ ਤੇ ਸੁਰਤ ਦੇ ਮੇਲ ਨਾਲ ਗਿਆਨ ਦੀ ਅਵਸਥਾ ਵਿਚ ਜੁੜੇ ਰਹਿੰਦੇ ਹਨ। ੬. (ਗੁਰੂ-ਸ਼ਬਦ ਦੇ) ਰਾਗ ਤੇ ਨਾਦ ਨਾਲ ਇੱਕ-ਰਸ ਦਿਨ ਰਾਤ ਮਿਲੇ ਰਹਿੰਦੇ ਹਨ। ੭. ਸ਼ਬਦ ਦੀ ਅਨਾਹਦ ਧੁਨੀ ਨਾਲ ਰੰਗੇ ਹੋਏ ਇੱਕ ਪ੍ਰਭੂ ਨੂੰ ਸਮਝ ਤੇ ਜਾਣ ਲੈਂਦੇ ਹਨ (ਭਾਵ ਉਨ੍ਹਾਂ ਨੂੰ ਸਭ ਪਾਸੇ ਇੱਕ ਪ੍ਰਭੂ ਰਮਿਆ ਨਜ਼ਰ ਆ ਜਾਂਦਾ ਹੈ)। ੮. (ਇਹ) ਗੁਰਮੁਖਾਂ ਦਾ ਪੰਥ ਸ਼ੁਧ, ਮੈਲ ਤੋਂ ਰਹਿਤ ਹੈ। ਉਹ ਬਾਰਹ ਅੰਗਾਂ ਦੇ ਨਿਪੁੰਨ ਹੋ ਕੇ ਉਨ੍ਹਾਂ ਵਿਚ ਵਰਤਦੇ ਭਾਵ ਖੇਡਦੇ ਹਨ। ਪੰਜਾਂ ਤੱਤਾਂ ਦੇ ਪੰਜ ਗੁਣ, ਧੀਰਜ, ਸੰਤੋਖ, ਦਇਆ, ਧਰਮ ਤੇ ਸਤ—ਪੰਜ ਇਹ ਗੁਣ, ਗਿਆਨ ਤੇ ਵੈਰਾਗ ਦੋ ਇਹ ਗੁਣ, ਇਹ ਸਾਰੇ ਮਿਲ ਕੇ ੧੨ ਹੁੰਦੇ ਹਨ। ਭਾਵ ਗੁਰਮੁਖ ਦੈਵੀ ਗੁਣਾਂ ਵਿਚ ਹੀ ਖੇਡਦੇ ਤੇ ਰੰਗੇ ਰਹਿੰਦੇ ਹਨ॥ ੧੬॥

# ੧੭. ਗੁਰਮੁਖ ਤੇ ਨਿਰੰਜਨ ਪ੍ਰਭੂ

੧. ਹੋਈ ਆਗਿਆ ਆਦਿ ਆਦਿ ਨਿਰੰਜਨੋ।
੨. ਨਾਦੈ ਮਿਲਿਆ ਨਾਦੁ ਹਉਮੈ ਭੰਜਨੋ।
੩. ਬਿਸਮਾਦੈ ਬਿਸਮਾਦੁ ਗੁਰਮੁਖਿ ਅੰਜਨੋ।
੪. ਗੁਰਮਤਿ ਗੁਰ ਪ੍ਰਸਾਦਿ ਭਰਮੁ ਨਿਖੰਜਨੋ।
੫. ਆਦਿ ਪੁਰਖੁ ਪਰਮਾਦਿ ਅਕਾਲ ਅਗੰਜਨੋ।
੬. ਸੇਵਕ ਸਿਵ ਸਨਕਾਦਿ ਕ੍ਰਿਪਾ ਕਰੰਜਨੋ।
੭. ਜਪੀਐ ਜੁਗਹੁ ਜੁਗਾਦਿ ਗੁਰਸਿਖ ਮੰਜਨੋ।
੮. ਪਿਰਮ ਪਿਆਲੇ ਸਾਦੁ ਪਰਮ ਪੁਰੰਜਨੋ।
੯. ਆਦਿ ਜੁਗਾਦਿ ਅਨਾਦਿ ਸਰਬ ਸੁਰੰਜਨੋ॥ ੧੭॥

ਪਦ ਅਰਥ - ਨਿਰੰਜਨੋ=ਮਾਇਆ ਤੋਂ ਰਹਿਤ। ਨਾਦੁ=ਸ਼ਬਦ। ਨਿਖੰਜਨੋ=ਕੱਟੇ ਜਾਂਦੇ ਹਨ। ਕਰੰਜਨੋ=ਕਰਤਾ ਪੁਰਖ। ਮੰਜਨੋ=ਇਸ਼ਨਾਨ। ਪੁਰੰਜਨੋ=ਪ੍ਰਕਾਸ਼ ਰੂਪ ਪ੍ਰਭੂ। ਸੁਰੰਜਨੋ=ਪ੍ਰਕਾਸ਼ ਦਾ ਕਰਤਾ।

ਅਰਥ - ੧. ਸਭ ਤੋਂ ਪਹਿਲੋਂ ਮਾਇਆ ਤੋਂ ਰਹਿਤ ਆਦਿ ਪ੍ਰਭੂ ਦੀ ਆਗਿਆ ਹੋਈ, ੨. ਤਦ (ਗੁਰੂ ਦੇ ਬਖਸ਼ੇ ਸ਼ਬਦ ਨਾਲ) ਸ਼ਬਦ (ਸੁਰਤੀ ਦੇ) ਸ਼ਬਦ ਬ੍ਰਹਮ ਵਿਚ ਆਣ ਮਿਲਿਆ, ਜੋ ਹਉਮੈ ਨੂੰ ਦੂਰ ਕਰਨ ਵਾਲਾ ਹੈ। ੩. (ਇਸ ਲਈ ਇਹ) ਗੁਰਮੁਖਾਂ ਦਾ ਅੰਜਨ (ਸੁਰਮਾ) ਅਸਚਰਜ ਤੋਂ ਅਸਚਰਜ ਹਾਲਤ ਵਾਲਾ ਹੈ, (ਜਿਸ ਦੀ ਗੁਰੂ ਕਿਰਪਾ ਨਾਲ ਹੀ ਸੋਝੀ ਹੁੰਦੀ ਹੈ)। ੪. ਗੁਰੂ ਦੀ ਮੱਤ (ਸਿੱਖਿਆ) ਗੁਰੂ ਦੀ ਕਿਰਪਾ ਨਾਲ ਪ੍ਰਾਪਤੀ ਹੁੰਦੀ ਹੈ ਜਿਸ ਨਾਲ ਸਭ ਭਰਮ ਦੂਰ ਹੁੰਦੇ, ਭਾਵ ਕੱਟੇ ਜਾਂਦੇ ਹਨ। ੫. ਆਦਿ ਪੁਰਖ (ਪ੍ਰਭੂ) ਸਭ ਦਾ ਮੁੱਢ ਅਕਾਲ (ਮੌਤ ਰਹਿਤ) ਤੇ ਅਗੰਜ (ਨਾ ਟੁੱਟਣ ਵਾਲਾ) ਹੈ। ੬. ਇਹ ਸੇਵਕਾਂ ਲਈ ਕਲਿਆਣ ਰੂਪ ਤੇ ਸਨਕਾਦਿਕਾਂ ਆਦਿ ਉਤੇ ਕਿਰਪਾ ਕਰਨ ਵਾਲਾ ਹੈ। ੭. ਜੁਗਾਂ ਜੁਗਾਂ ਤੀਕਰ (ਭਾਵ ਜਿੰਨਾ ਕੁ ਵੀ ਜੀਵਨ ਸਮਾਂ ਹੈ) ਹੇ ਉੱਤਮ ਗੁਰਸਿੱਖੋ! (ਪ੍ਰਭੂ ਨੂੰ) ਜਪੀ ਚੱਲੋ, (ਸਿਮਰਨ ਕਰੀ ਜਾਓ) ਇਹ ਕਰਤੱਵ ਸਿੱਖਾਂ ਲਈ ਸੱਚਾ ਇਸ਼ਨਾਨ ਹੈ। ੮. ਮਿੱਠੀ (ਪ੍ਰਭੂ ਦੀ ਪ੍ਰੀਤੀ) ਦੇ ਪਿਆਲੇ ਦਾ ਜਦ ਸੁਆਦ ਆਇਆ, ਤਦ ਸਾਰੇ ਹੀ ਪ੍ਰਭੂ ਰਮਿਆ ਨਜ਼ਰ ਆਉਂਦਾ ਹੈ। ੯. (ਉਹ ਇਸ ਗਿਆਨ ਨੂੰ ਦ੍ਰਿੜ੍ਹ ਕਰ ਲੈਂਦੇ ਹਨ) ਕਿ (ਇੱਕ ਅਕਾਲ ਪੁਰਖ ਹੀ) ਆਦਿ ਜੁਗਾਦਿ ਤੇ ਮੁਢੋਂ (ਅਨਾਦਿ) ਸਭ (ਜੀਵ ਜੰਤੂਆਂ ਤੇ ਸ੍ਰਿਸ਼ਟੀ ਦੀ) ਰਚਨਾ ਦਾ ਕਰਨਹਾਰ ਹੈ॥ ੧੭॥

# ੧੮. ਮੁਰੀਦ ਦੇ ਲੱਛਣ

੧. ਮੁਰਦਾ ਹੋਇ ਮੁਰੀਦੁ ਨ ਗਲੀ ਹੋਵਣਾ।
੨. ਸਾਬਰੁ ਸਿਦਕਿ ਸਹੀਦੁ ਭਰਮ ਭਉ ਖੋਵਣਾ।
੩. ਗੋਲਾ ਮੁਲ ਖਰੀਦੁ ਕਾਰੇ ਜੋਵਣਾ।
੪. ਨਾ ਤਿਸੁ ਭੁਖ ਨ ਨੀਦ ਨ ਖਾਣਾ ਸੋਵਣਾ।
੫. ਪੀਹਣਿ ਹੋਇ ਜਦੀਦ ਪਾਣੀ ਢੋਵਣਾ।
੬. ਪਖੇ ਦੀ ਤਾਗੀਦ ਪਗ ਮਲਿ ਧੋਵਣਾ।
੭. ਸੇਵਕ ਹੋਇ ਸੰਜੀਦੁ ਨ ਹਸਣੁ ਰੋਵਣਾ।
੮. ਦਰ ਦਰਵੇਸ ਰਸੀਦੁ ਪਿਰਮ ਰਸੁ ਭੋਵਣਾ।
੯. ਚੰਦ ਮੁਮਾਰਖਿ ਈਦ ਪੁਗਿ ਖਲੋਵਣਾ॥ ੧੮॥

ਪਦ ਅਰਥ - ਮੁਰੀਦੁ=ਸ਼ਿਸ਼। ਸਾਬਰੁ=ਸੰਤੋਖੀ। ਸਹੀਦੁ=ਗੁਰੂ ਲਈ ਖਿੜੇ ਮੱਥੇ ਜਾਨ ਦੇਣ ਵਾਲਾ। ਕਾਰੇ ਜੋਵਣਾ=ਸੇਵਾ ਵਿਚ ਲੱਗਣਾ। ਜਦੀਦ=ਹਰ ਸਮੇਂ ਨਵੇਂ ਤੇ ਖਿੜੇ ਰੂਹ ਵਾਲਾ, ਤਿਆਰ ਬਰ ਤਿਆਰ। ਸੰਜੀਦੁ=ਗੰਭੀਰ। ਰਸੀਦੁ=ਪੁੱਜਾ ਹੋਇਆ। ਮੁਮਾਰਖਿ=ਮੁਬਾਰਕ, ਵਧਾਈਆਂ। ਪੁਗਿ=ਪਾਸ ਹੋਣਾ।

ਅਰਥ - ੧. (ਸੰਸਾਰੀ ਖਾਹਸ਼ਾਂ ਮਾਰਨਾ ਜਾਂ ਸੰਸਾਰ ਨਾਲੋਂ ਨਿਹੁੰ ਤੋੜਨਾ, ਭਾਵ) ਮੁਰਦੇ ਵਾਂਗ ਹੋ ਕੇ ਹੀ ਚੇਲਾ (ਮੁਰੀਦ) ਬਣਿਆ ਜਾਂਦਾ ਹੈ, ਨਿਰੀਆਂ ਗੱਲਾਂ ਨਾਲ ਨਹੀਂ। ੨. ਸੰਤੋਖੀ ਤੇ ਸਿਦਕੀ ਹੀ (ਆਪਾ ਵਾਰ ਦੇਣ ਵਾਲੇ) ਸ਼ਹੀਦ (ਆਪੇ ਨੂੰ ਗਵਾ ਕੇ ਆਪਣੇ) ਭਰਮ ਤੇ ਭਉ ਨੂੰ ਖਤਮ ਕਰਦਾ ਹੈ। ੩. ਮੁਲ ਖਰੀਦੀ ਗੋਲੇ ਵਾਂਗ (ਹਰ ਸਮੇਂ ਆਪਣੇ ਆਪ ਨੂੰ, ਕਾਰ) ਸੇਵਾ ਦੇ ਕੰਮ ਵਿਚ ਲਾਈ ਰੱਖੇ, ਜੁੱਟਿਆ ਹੀ ਰਹੇ। ੪. ਨਾ ਉਸ ਨੂੰ ਭੁੱਖ, ਨਾ ਨੀਂਦਰ, ਨਾ ਖਾਣ ਦੀ ਖਿੱਚ, ਨਾ ਹੀ ਸੌਣ (ਅਰਾਮ ਕਰਨ) ਦਾ ਚੇਤਾ ਹੈ। ੫. (ਚੱਕੀ 'ਤੇ) ਹੱਥੀਂ ਆਟਾ ਪੀਂਹਦਾ, (ਤੇ ਥਕਾਵਟ ਮੰਨਦਾ ਹੀ ਨਹੀਂ), ਪਾਣੀ ਵੀ ਢੋਂਦਾ ਹੈ। ੬. ਪੱਖਾ ਕਰਨ ਦੀ (ਭਾਵ ਝੱਲਣ) ਉਸ ਨੂੰ ਤਾਕੀਦ ਹੈ, ਚਰਨ ਧੋਣ ਦੀ ਸੇਵਾ (ਵੀ ਪ੍ਰੇਮ ਨਾਲ) ਕਰਦਾ ਹੈ। ੭. ਸੇਵਕੀ ਸੰਜੀਦਾ (ਗਹਿਰ-ਗੰਭੀਰ) ਹੋ ਕੇ ਹੁੰਦੀ ਹੈ, ਨਾ ਕਰੜੀ ਘਾਲਣਾ ਤੋਂ ਘਬਰਾਉਂਦਾ ਤੇ ਨਾ ਹੀ (ਗੁਰੂ ਦੀ ਖੁਸ਼ੀ ਪ੍ਰਾਪਤ ਕਰਕੇ) ਹੱਸਦਾ (ਭਾਵ ਹੰਕਾਰ ਕਰਦਾ) ਹੈ। ੮. (ਇਸ ਤਰ੍ਹਾਂ ਹਰ ਹਾਲ ਦੇ ਭਾਣੇ ਮੰਨ ਕੇ ਗੁਰੂ ਦੇ ਦਰ ਦਾ) ਦਰਵੇਸ਼ ਬਣ ਕੇ ਸੇਵਾ ਕਰਕੇ ਮਨਜ਼ੂਰ ਹੁੰਦਾ, ਭਾਵ ਪੁੱਗ ਜਾਂਦਾ ਹੈ। ੯. (ਐਸੇ ਸੇਵਕ ਨੂੰ ਫਿਰ ਜਿਵੇਂ) ਚੰਦ ਦੇ ਚੜ੍ਹਨ 'ਤੇ ਈਦ ਦੀਆਂ ਮੁਬਾਰਕਾਂ (ਵਧਾਈਆਂ) ਮਿਲਦੀਆਂ ਹਨ, (ਇਸੇ ਤਰ੍ਹਾਂ ਸੇਵਕ ਨੂੰ ਵੀ) ਪੁੱਗ ਖਲੋਣ ਮਗਰੋਂ ਵਧਾਈਆਂ ਮਿਲਦੀਆਂ ਹਨ॥ ੧੮॥

## ੧੯. ਮੁਰੀਦ ਦੀ ਘਾਲਣਾ ਦਾ ਹੋਰ ਹਾਲ

੧. ਪੈਰੀ ਪੈ ਪਾ-ਖਾਕੁ ਮੁਰੀਦੈ ਥੀਵਣਾ।
੨. ਗੁਰ ਮੂਰਤਿ ਮੁਸਤਾਕੁ ਮਰਿ ਮਰਿ ਜੀਵਣਾ।
੩. ਪਰਹਰਿ ਸਭੇ ਸਾਕ ਸੁਰੰਗ ਰੰਗੀਵਣਾ।
੪. ਹੋਰ ਨ ਝਖਣੁ ਝਾਕ ਸਰਣਿ ਮਨੁ ਸੀਵਣਾ।
੫. ਪਿਰਮ ਪਿਆਲਾ ਪਾਕ ਅਮਿਅ ਰਸੁ ਪੀਵਣਾ।
੬. ਮਸਕੀਨੀ ਅਉਤਾਕ ਅਸਥਿਰੁ ਥੀਵਣਾ।
੭. ਦਸ ਅਉਰਾਤਿ ਤਲਾਕ ਸਹਜਿ ਅਲੀਵਣਾ।
੮. ਸਾਵਧਾਨ ਗੁਰ ਵਾਕ ਨ ਮਨ ਭਰਮੀਵਣਾ।
੯. ਸਬਦ ਸੁਰਤਿ ਹੁਸਨਾਕ ਪਾਰਿ ਪਰੀਵਣਾ॥ ੧੯॥

ਪਦ ਅਰਥ - ਪਾ-ਖਾਕੁ=ਚਰਣ ਧੂੜੀ। ਮੁਸਤਾਕੁ=ਅਭਿਲਾਖੀ। ਝਾਕ=ਕਿਸੇ ਹੋਰ ਵੱਲ ਤੱਕਣਾ। ਅਉਤਾਕ=ਵਸੇਬਾ। ਦਸ ਅਉਰਾਤਿ=ਦਸ ਇੰਦ੍ਰੀਆਂ। ਅਲੀਵਣਾ=ਸਮਾ ਜਾਣਾ। ਹੁਸਨਾਕ=ਹੁਸ਼ਿਆਰ।

ਅਰਥ - ੧. ਮੁਰੀਦ ਐਸਾ ਹੋਵੇ ਕਿ ਗੁਰੂ ਦੀ ਚਰਣੀਂ ਲੱਗ, ਉਸੇ ਦੇ ਚਰਣਾਂ ਦੀ ਧੂੜੀ ਬਣ ਜਾਏ, ਜੇ ਕੋਈ ਮੁਰੀਦੀ ਚਾਹੁੰਦਾ ਹੈ। ੨. ਗੁਰੂ ਮੂਰਤਿ, (ਭਾਵ ਗੁਰੂ ਦੇ ਦਰਸ਼ਨਾਂ ਦਾ ਹੀ) ਪ੍ਰੇਮੀ ਬਣ ਜਾਏ, (ਸੰਸਾਰ ਵੱਲੋਂ) ਮਰੇ ਤੇ ਮਰ ਕੇ (ਫਿਰ ਗੁਰੂ ਲਈ ਹੀ) ਜੀਵੇ। ੩. ਸਾਕਾਂ ਸੰਬੰਧੀਆਂ, ਸਭਨਾਂ ਨੂੰ ਛੱਡ ਕੇ (ਇੱਕ ਗੁਰੂ-ਭਗਤੀ ਦੇ) ਸੋਹਣੇ ਰੰਗ ਵਿਚ ਰੰਗਿਆ ਜਾਵੇ। ੪. ਹੋਰ ਪਾਸੇ ਤਾਂਘ ਰੱਖਣ ਦੀਆਂ ਝਖਾਂ ਨਾ ਮਾਰੇ, (ਬਸ, ਇੱਕ ਪ੍ਰਭੂ ਤੇ ਗੁਰਦੇਵ ਦੀ) ਸ਼ਰਨ ਵਿਚ ਮਨ ਨੂੰ ਸੀਉਂ ਭਾਵ ਜੋੜ ਦੇਵੇ। ੫. ਪਿਰੀ (ਪ੍ਰਭੂ) ਦੇ ਪ੍ਰੇਮ ਰਸ ਦੇ ਪਿਆਲੇ ਦਾ ਪਵਿੱਤਰ ਅੰਮ੍ਰਿਤ ਰਸ ਹੀ ਪੀਂਦਾ ਰਹੇ। ੬. ਗਰੀਬੀ ਧਾਰ ਕੇ, ਬਸ ਗਰੀਬੀ (ਨਿਰਮਾਣਤਾ) ਵਿਚ ਹੀ ਰਹੇ, (ਉਸ ਨੂੰ ਭਰੋਸਾ ਹੋਵੇ ਕਿ ਉਹ ਮੁਰੀਦੀ ਵਿਚ ਨਿਰਮਾਣਤਾ ਵਿਚ ਰਹਿਕੇ) ਹੀ ਪੱਕਾ ਹੋ ਸਕੇਗਾ। ੭. ਦਸ ਔਰਤਾਂ (ਭਾਵ ਇੰਦ੍ਰੀਆਂ ਦੇ ਰਸ) ਨੂੰ ਤਲਾਕ ਦੇਵੇ, ਛੱਡ ਦੇਵੇ, ਤਾਂ ਸਹਿਜ-ਅਵਸਥਾ ਵਿਖੇ ਜਾ ਰਹੇਗਾ। ੮. ਗੁਰੂ ਦੇ ਵਾਕਾਂ ਭਾਵ ਗੁਰ-ਉਪਦੇਸ਼ ਨੂੰ ਸਾਵਧਾਨੀ ਨਾਲ ਕਮਾਵੇ ਤੇ ਮਨ ਨੂੰ ਭਰਮਾਂ ਵਿਚ ਨਾ ਪੈਣ ਦੇਵੇ। ੯. (ਇਸ ਤਰ੍ਹਾਂ) ਸ਼ਬਦ ਤੇ ਸੁਰਤ ਦੇ ਮੇਲ ਨੂੰ ਹੁਸ਼ਿਆਰੀ ਨਾਲ ਫੜੇ, (ਫੇਰ ਇਹ ਮੁਰੀਦੀ ਉਸ ਮੁਰੀਦ ਨੂੰ) ਸੰਸਾਰ ਸਮੁੰਦਰ ਤੋਂ ਪਾਰ ਕਰ ਦੇਵੇਗੀ॥ ੧੯॥

## ੨੦. ਪੂਰਨ ਸਿੱਖ ਦੀ ਤਸਵੀਰ

੧. ਸਤਿਗੁਰ ਸਰਣੀ ਜਾਇ ਸੀਸੁ ਨਿਵਾਇਆ।

੨. ਗੁਰ ਚਰਣੀ ਚਿਤੁ ਲਾਇ ਮਥਾ ਲਾਇਆ।
੩. ਗੁਰਮਤਿ ਰਿਦੈ ਵਸਾਇ ਆਪੁ ਗਵਾਇਆ।
੪. ਗੁਰਮੁਖਿ ਸਹਜਿ ਸੁਭਾਇ ਭਾਣਾ ਭਾਇਆ।
੫. ਸਬਦਿ ਸੁਰਤਿ ਲਿਵ ਲਾਇ ਹੁਕਮੁ ਕਮਾਇਆ।
੬. ਸਾਧਸੰਗਤਿ ਭੈ ਭਾਇ ਨਿਜ ਘਰੁ ਪਾਇਆ।
੭. ਚਰਣਕਵਲ ਪਤੀਆਇ ਭਵਰੁ ਲੁਭਾਇਆ।
੮. ਸੁਖ ਸੰਪਟ ਪਰਚਾਇ ਅਪਿਉ ਪੀਆਇਆ।
੯. ਧੰਨੁ ਜਣੇਦੀ ਮਾਇ ਸਹਿਲਾ ਆਇਆ॥ ੨੦॥ ੩॥

ਪਦ ਅਰਥ - ਨਿਜ ਘਰੁ=ਸ੍ਵੈ ਸ੍ਵਰੂਪ। ਪਤੀਆਇ=ਪਤੀਜ ਕੇ, ਠੀਕ ਜਾਣ ਕੇ। ਪਰਚਾਇ=ਪ੍ਰੇਮ ਸਹਿਤ। ਸਹਿਲਾ=ਸਫਲ।

ਅਰਥ - ੧. (ਜਿਸ ਸਿੱਖ ਨੇ) ਗੁਰੂ ਦੀ ਸ਼ਰਣ ਵਿਚ ਪੁੱਜ ਕੇ ਸੀਸ ਨਿਵਾਇਆ, (ਐਵੇਂ ਕੁ ਐਵੇਂ, ਰਸਮੀ ਤੌਰ 'ਤੇ ਨਹੀਂ, ਸਗੋਂ) ੨. ਗੁਰੂ ਚਰਣਾਂ 'ਤੇ ਚਿੱਤ ਨਾਲ ਮੱਥਾ ਰੱਖਿਆ, ਡੰਡਉਤ ਕੀਤੀ। ੩. (ਫਿਰ ਗੁਰ ਸ਼ਬਦ, ਭਾਵ) ਗੁਰੂ ਦੀ ਸਿੱਖਿਆ ਨੂੰ ਹਿਰਦੇ ਵਿਚ ਵਸਾ ਕੇ ਆਪਣੀ ਹੰਗਤਾ ਵਾਲੀ ਮੱਤ ਗੁਆ ਦਿੱਤੀ। ੪. (ਇਸ ਤਰ੍ਹਾਂ ਕਰਨ ਨਾਲ) ਗੁਰਸਿੱਖ ਨੂੰ ਸਹਿਜ ਸੁਭਾਅ ਹੀ ਪ੍ਰਭੂ ਦਾ ਭਾਣਾ ਮਿੱਠਾ ਲੱਗਾ। ੫. (ਫਿਰ ਉਸ ਨੇ) ਸ਼ਬਦ ਨੂੰ ਸੁਰਤ ਵਿਚ ਰੱਖ ਕੇ, ਗੁਰੂ-ਹੁਕਮ ਦੀ ਕਮਾਈ ਕੀਤੀ (ਨਾਮ ਜਪਿਆ, ਸਿਮਰਨ ਕੀਤਾ)। ੬. ਸਾਧ ਸੰਗਤ ਵਿਚ (ਪ੍ਰਭੂ ਦੇ) ਭੈ ਤੇ ਪ੍ਰੇਮ ਨਾਲ ਸੰਗਤ ਕਰਕੇ, ਆਪਣਾ ਸ੍ਵੈ ਸ੍ਵਰੂਪ ਲੱਭ ਲਿਆ। ੭. (ਪ੍ਰਭੂ ਪਰਮੇਸ਼ਰ ਦੇ) ਚਰਣ ਕਵਲਾਂ 'ਤੇ (ਯਕੀਨ ਲਿਆ ਕੇ ਫਿਰ) ਭੌਰੇ ਵਾਂਗ (ਫੁੱਲ ਤੇ ਲੁਭਾਇਮਾਨ ਹੋਣ ਵਾਂਗ) ਸਿੱਖ ਵੀ ਪ੍ਰੇਮ-ਭੌਰਾ ਬਣ ਗਿਆ। ੮. ਸੁਖਾਂ ਦੇ ਸੰਪਟ (ਖਜ਼ਾਨੇ) ਵਿਚ ਪਰਚ ਕੇ, (ਗੁਰੂ-ਸ਼ਬਦ ਦੇ ਰਸ ਦਾ) ਅੰਮ੍ਰਿਤ ਪੀਤਾ। ੯. (ਉਸ ਐਸੇ ਸਿੱਖ ਦੀ) ਜੰਮਣ ਵਾਲੀ ਮਾਤਾ ਧੰਨ ਹੈ ਤੇ ਉਸਦਾ ਜਨਮ ਸਫਲਾ ਹੋ ਗਿਆ॥ ੨੦॥ ੩॥

# ਵਾਰ ੪

ੴ ਸਤਿਗੁਰ ਪ੍ਰਸਾਦਿ॥

## ੧. ਪ੍ਰਭੂ ਦਾ ਮੰਗਲ ਤੇ ਮਨੁਖਾ ਦੇਹ ਦੀ ਸਫਲਤਾ ਦਾ ਵਰਣਨ

੧. ਓਅੰਕਾਰਿ ਅਕਾਰੁ ਕਰਿ ਪਉਣੁ ਪਾਣੀ ਬੈਸੰਤਰੁ ਧਾਰੇ।
੨. ਧਰਤਿ ਅਕਾਸ ਵਿਛੋੜਿਅਨੁ ਚੰਦੁ ਸੂਰੁ ਦੁਇ ਜੋਤਿ ਸਵਾਰੇ।
੩. ਖਾਣੀ ਚਾਰਿ ਬੰਧਾਨ ਕਰਿ ਲਖ ਚਉਰਾਸੀਹ ਜੂਨਿ ਦੁਆਰੇ।
੪. ਇਕਸ ਇਕਸ ਜੂਨਿ ਵਿਚਿ ਜੀਅ ਜੰਤੁ ਅਣਗਣਤ ਅਪਾਰੇ।
੫. ਮਾਣਸ ਜਨਮੁ ਦੁਲੰਭੁ ਹੈ ਸਫਲ ਜਨਮੁ ਗੁਰ ਸਰਣਿ ਉਧਾਰੇ।
੬. ਸਾਧਸੰਗਤਿ ਗੁਰ ਸਬਦਿ ਲਿਵ ਭਾਇ ਭਗਤਿ ਗੁਰ ਗਿਆਨ ਵੀਚਾਰੇ।
੭. ਪਰਉਪਕਾਰੀ ਗੁਰੂ ਪਿਆਰੇ॥ ੧॥

ਪਦ ਅਰਥ - ਦੁਲੰਭੁ=ਦੁਰਲੱਭ। ਬੰਧਾਨ ਕਰਿ=ਬਣਾ ਕੇ।

ਅਰਥ - ੧. ਓਅੰਕਾਰ ਤੋਂ ਅਕਾਰ ਬਣਾ ਕੇ (ਪਰਮੇਸ਼ਰ ਨੇ) ਪੌਣ, ਪਾਣੀ, ਅਗਨੀ (ਆਦਿ ਪੰਜ ਤੱਤ) ਬਣਾਏ। ੨. ਧਰਤੀ ਤੇ ਆਕਾਸ਼ ਨੂੰ ਫਿਰ ਵਿਛੋੜ ਦਿੱਤਾ (ਭਾਵ ਧਰਤੀ ਥੱਲੇ ਤੇ ਉਪਰ ਆਕਾਸ਼ ਬਣਾ ਕੇ) ਚੰਦ ਤੇ ਸੂਰਜ (ਇਨ੍ਹਾਂ ਲਈ) ਦੋ ਜੋਤਾਂ ਬਣਾ ਦਿੱਤੀਆਂ। ੩. (ਇਸ ਪਿੱਛੋਂ) ਚਾਰ ਖਾਣੀਆਂ ਦੇ ਨਿਯਮ ਬਣਾ ਕੇ ਚੁਰਾਸੀ ਲੱਖ ਜੂਨਾਂ ਦੇ ਸਰੀਰ ਬਣਾ ਦਿੱਤੇ। ੪. ਇੱਕ ਇੱਕ ਜੂਨ ਵਿਚ ਅਪਾਰ, ਅਨਗਿਣਤ ਜੀਵ ਜੰਤੂ ਪੈਦਾ ਕਰ ਦਿੱਤੇ। ੫. (ਪਰ ਸਭਨਾਂ ਵਿਚੋਂ) ਮਨੁਖਾ ਜਨਮ ਦੁਰਲੱਭ ਹੈ, (ਪਰ ਫਿਰ ਵੀ) ਜੇ ਗੁਰ ਸ਼ਰਨੀ ਲੱਗ ਕੇ ਆਪਣੇ ਆਪ ਦਾ ਉਧਾਰ ਕਰੇ, ਤਾਂ ਸਫਲਾ ਹੈ, (ਤਾਂ ਹੀ ਦੁਰਲੱਭ ਹੈ)। ੬. ਸਾਧ ਸੰਗਤ ਵਿਚ ਜਾ ਕੇ, ਗੁਰ ਸ਼ਬਦ ਦਾ ਧਿਆਨ ਕਰੇ, ਚਿੱਤ ਜੋੜੇ, ਪ੍ਰੇਮ-ਭਾਵਨਾ ਗੁਰੂ ਦੇ ਬਖਸ਼ੇ ਗਿਆਨ (ਸ਼ਬਦ) ਦੀ ਵਿਚਾਰ ਕਰੇ। (ਭਾਵ ਦੁਰਲੱਭ ਮਨੁਖਾ ਜਨਮ ਨੂੰ ਸਫਲ ਕਰਨ ਲਈ, ਗੁਰੂ ਦੀ ਸ਼ਰਨੀ ਲੱਗ ਕੇ ਸਾਧ ਸੰਗਤ ਵਿਚੋਂ, ਗੁਰੂ ਦੇ ਗਿਆਨ ਦੀ ਵਿਚਾਰ ਕਰੇ, ਉਸਦੀ ਕਮਾਈ ਕਰੇ, ਘਾਲਣਾ ਘਾਲੇ)। ੭. ਪਰਉਪਕਾਰੀ ਸਤਿਗੁਰੂ ਨਾਲ ਪਿਆਰ ਕਰੇ ਤੇ ਆਪ ਵੀ ਉਪਕਾਰ ਕਰਨ ਵਾਲਾ ਜੀਵਨ ਬਣਾਵੇ॥ ੧॥

# ੨. ਨਿਮ੍ਰਤਾ ਦੀ ਵਿਸ਼ੇਸ਼ਤਾ

੧. ਸਭ ਦੂੰ ਨੀਵੀ ਧਰਤਿ ਹੈ ਆਪੁ ਗਵਾਇ ਹੋਈ ਓਡੀਣੀ।
੨. ਧੀਰਜੁ ਧਰਮੁ ਸੰਤੋਖੁ ਦ੍ਰਿੜੁ ਪੈਰਾਂ ਹੇਠਿ ਰਹੈ ਲਿਵ ਲੀਣੀ।
੩. ਸਾਧ ਜਨਾਂ ਦੇ ਚਰਣ ਛੁਹਿ ਆਢੀਣੀ ਹੋਈ ਲਾਖੀਣੀ।
੪. ਅੰਮ੍ਰਿਤ ਬੂੰਦ ਸੁਹਾਵਣੀ ਛਹਬਰ ਛਲਕ ਰੇਣੁ ਹੋਇ ਰੀਣੀ।
੫. ਮਿਲਿਆ ਮਾਣੁ ਨਿਮਾਣੀਐ ਪਿਰਮ ਪਿਆਲਾ ਪੀਇ ਪਤੀਣੀ।
੬. ਜੋ ਬੀਜੈ ਸੋਈ ਲੁਣੈ ਸਭ ਰਸ ਕਸ ਬਹੁ ਰੰਗ ਰੰਗੀਣੀ।
੭. ਗੁਰਮੁਖਿ ਸੁਖ ਫਲੁ ਹੈ ਮਸਕੀਣੀ ॥ ੨ ॥

ਪਦ ਅਰਥ - ਉਡੀਣੀ=ਨਿਮਾਣੀ। ਲਿਵ ਲੀਣੀ=ਪ੍ਰੇਮ ਵਿਚ ਲਿਵ ਲੱਗਣੀ। ਆਢੀਣੀ=ਅੱਧੇ ਮੁੱਲ ਦੀ। ਲਾਖੀਣੀ=ਲੱਖਾਂ ਦੀ। ਛਹਬਰ ਛਲਕ=ਲਗਾਤਾਰ ਝੜੀ ਲੱਗ ਜਾਣੀ। ਰੇਣੁ=ਧਰਤੀ।

ਅਰਥ - ੧. ਸਭ ਤੋਂ ਨੀਵੀਂ ਧਰਤੀ ਹੈ, ਜੋ ਆਪਾ ਗਵਾ ਕੇ, ਨਿਮਾਣੀ ਬਣੀ ਰਹਿੰਦੀ ਹੈ। ੨. ਧੀਰਜ, ਸੰਤੋਖ ਦੇ ਧਰਮ ਵਿਚ ਸਦਾ ਦ੍ਰਿੜ ਹੋ, ਪੈਰਾਂ ਹੇਠ ਰਹਿਣ ਵਿਚ ਹੀ ਪ੍ਰੀਤੀ ਲਾਈ ਰੱਖਦੀ ਹੈ। ੩. ਸੰਤਾਂ ਦੇ ਚਰਨਾਂ ਦੀ ਛੁਹ ਨਾਲ ਉਹ ਬੇਮੁਲੀ ਲੱਖਾਂ ਦੇ ਮੁਲ ਵਾਲੀ ਬਣ ਜਾਂਦੀ ਹੈ। ੪. ਨਿਰਮਲ ਅੰਮ੍ਰਿਤ ਰੂਪ ਮੀਂਹ ਦੀ ਛਹਬਰ ਤੇ ਛਲਕਾਂ ਨਾਲ, (ਭਾਵ ਇੱਕ-ਰਸ ਬਰਖਾ ਨਾਲ) ਧਰਤੀ ਰੱਜਦੀ ਹੈ। ੫. ਨਿਮਾਣੀ ਨੂੰ ਮਾਣ ਮਿਲਦਾ ਹੈ, (ਜਦ ਈਸ਼ਵਰ ਦੇ ਭੇਜੇ ਪਿਰਮ ਪਿਆਲੇ (ਮੀਂਹ ਨਾਲ ਸਰਸਬਜ਼ ਹੋ ਕੇ) ਪਤੀਜਦੀ ਭਾਵ ਤ੍ਰਿਪਤ ਹੁੰਦੀ ਹੈ। ੬. (ਇਸ ਸਮੇਂ) ਜੋ ਕੁਝ ਵੀ ਇਸ ਵਿਚ ਬੀਜਿਆ ਜਾਂਦਾ ਹੈ ਉਹੀ ਮਿਲਦਾ ਹੈ। ੭. ਵੱਡੇ ਰਸਾਂ ਕਸਾਂ ਦੇ ਰਸ ਨਾਲ ਰੰਗ ਰੰਗੀਨ (ਧਰਤੀ) ਵਿਚੋਂ ਗੁਰਮੁਖ ਸੁਖਾਂ ਦੇ ਫਲ (ਧਰਤੀ ਵਾਂਗ) ਗਰੀਬੀ (ਨਿਮ੍ਰਤਾ ਵਿਖੇ) ਸਮਝਦੇ ਹਨ ॥ ੨ ॥

# ੩. ਸਭ ਤੋਂ ਨੀਵੇਂ ਚਰਣ ਹਨ

੧. ਮਾਣਸ ਦੇਹ ਸੁ ਖੇਹ ਹੈ ਤਿਸੁ ਵਿਚਿ ਜੀਭੈ ਲਈ ਨਕੀਬੀ।
੨. ਅਖੀ ਦੇਖਨਿ ਰੂਪ ਰੰਗ ਰਾਗ ਨਾਦ ਕੰਨ ਕਰਨਿ ਰਕੀਬੀ।
੩. ਨਕਿ ਸੁਵਾਸੁ ਨਿਵਾਸੁ ਹੈ ਪੰਜੇ ਦੂਤ ਬੁਰੀ ਤਰਤੀਬੀ।
੪. ਸਭ ਦੂੰ ਨੀਵੇ ਚਰਣ ਹੋਇ ਆਪੁ ਗਵਾਇ ਨਸੀਬੁ ਨਸੀਬੀ।
੫. ਹਉਮੈ ਰੋਗੁ ਮਿਟਾਇਦਾ ਸਤਿਗੁਰ ਪੂਰਾ ਕਰੈ ਤਬੀਬੀ।

੬. ਪੈਰੀ ਪੈ ਰਹਰਾਸਿ ਕਰਿ ਗੁਰ ਸਿਖ ਸੁਣਿ ਗੁਰ ਸਿਖ ਮਨੀਬੀ।
੭. ਮੁਰਦਾ ਹੋਇ ਮੁਰੀਦੁ ਗਰੀਬੀ ॥ ੩ ॥

ਪਦ ਅਰਥ - ਨਕੀਬੀ=ਉਹ ਸੇਵਾਦਾਰ ਜੋ ਅੰਦਰ ਦੀ ਗੱਲ ਬਾਹਰ ਆ ਕੇ ਦੱਸੇ। ਰਕੀਬੀ= ਨਿਗਹਬਾਨੀ, ਰਖਵਾਲੀ ਕਰਨ ਵਾਲਾ। ਤਰਤੀਬੀ=ਬਾਕਾਇਦਗੀ। ਨਸੀਬ ਨਸੀਬੀ=ਵੱਡੇ ਭਾਗਾਂ ਵਾਲੇ। ਤਬੀਬੀ=ਹਕੀਮੀ। ਮਨੀਬੀ=ਮੰਨ ਲੈਣਾ।

ਅਰਥ - ੧. ਮਨੁੱਖ ਦੇਹ ਮਿੱਟੀ ਦੀ ਹੈ, (ਪਰ ਪਰਮੇਸ਼ਰ ਦੀ ਬਖਸ਼ੀ ਸਤਾ ਨਾਲ) ਉਸ ਵਿਚ ਜੀਭ ਨੇ ਨਕੀਬੀ ਦਾ ਕੰਮ ਸਾਂਭਿਆ ਹੈ। ੨. ਅੱਖਾਂ ਰੂਪ ਰੰਗ ਦੇਖਦੀਆਂ ਹਨ ਤੇ ਕੰਨ ਰਾਗ ਨਾਦ (ਆਵਾਜ਼) ਸੁਣਾਉਣ ਵਾਲੇ ਜੰਤਰ ਦਾ ਕੰਮ ਸਾਂਭ ਲੈਂਦੇ ਹਨ। ੩. ਨੱਕ ਦਾ ਵਾਸ਼ਨਾ ਵਿਚ ਵਾਸਾ ਹੈ, ਤੇ ਪੰਜੇ ਦੂਤ (ਭਾਵ ਸ਼ਬਦ, ਸਪਰਸ਼, ਰੂਪ, ਰਸ, ਗੰਧ ਇਹ) ਬੁਰੀ ਸੋਹਬਤ ਦੀਆਂ ਤਦਬੀਰਾਂ ਦੱਸਣ ਵਾਲੇ (ਭੈੜੇ ਸਲਾਹਕਾਰ) ਹਨ। (ਮਤਲਬ ਇਹ ਕਿ ਕੰਨ ਮਿੱਠੀ ਆਵਾਜ਼, ਸਰੀਰ ਸਪਰਸ਼ਤਾ ਨੂੰ, ਨੇਤਰ ਰੂਪ ਨੂੰ, ਜੀਭ ਰਸ ਨੂੰ ਤੇ ਨੱਕ ਸੁਗੰਧੀ ਲਈ ਲੋਚਦੇ ਰਹਿੰਦੇ ਹਨ)। ੪. ਇਨ੍ਹਾਂ (ਗਿਆਨ ਇੰਦ੍ਰਿਆਂ) ਨਾਲੋਂ ਪੈਰ ਸਭ ਤੋਂ ਨੀਵੇਂ (ਥੱਲੇ) ਹਨ, ਉਹ ਆਪਾ ਭਾਵ ਗਵਾ ਕੇ (ਨਸੀਬ) ਉਚੇ ਭਾਗਾਂ ਨਾਲ ਭਾਗਾਂ ਵਾਲੇ ਹਨ, ੫. (ਜੇ ਉਹ) ਸਤਿਗੁਰੂ (ਦੀ ਸ਼ਰਨ ਵਿਚ ਜਾਣ, ਕਿਉਂਕਿ ਸਤਿਗੁਰੂ ਜੀ) ਪੂਰੇ ਵੈਦ ਹਨ, ਜੋ ਹਉਮੈ ਦੇ ਭਿਆਨਕ ਰੋਗ ਨੂੰ ਮਿਟਾ ਦਿੰਦੇ ਹਨ। ੬. ਪੈਰੀ ਪੈਣ ਦੀ ਰਹੁਰੀਤ 'ਤੇ ਚੱਲ ਕੇ, ਗੁਰੂ ਦੀ ਸਿੱਖਿਆ ਨੂੰ ਸਿਖ ਮੰਨ ਕੇ (ਉਸ 'ਤੇ) ਅਮਲ ਕਰਦੇ ਹਨ। ੭. ਗੁਰਸਿੱਖ ਲਈ ਇਹ ਵੱਡੀ ਸਿੱਖਿਆ ਹੈ ਕਿ ਉਹ ਪੈਰਾਂ ਦੇ ਨੀਵੇਂ ਹੋਣ ਵਾਂਗ) ਮੁਰਦਾ (ਭਾਵ ਨਿਮ੍ਰਤਾ) ਧਾਰਨ ਕਰੇ, ਫੇਰ ਮੁਰੀਦੀ (ਗੁਰਸਿੱਖੀ) ਦਾ ਧਾਰਨੀ ਸਮਝੋ ॥ ੩ ॥

## ੪. ਛੋਟੀਆਂ ਚੀਜ਼ਾਂ ਦੇ ਵੱਡੇ ਗੁਣਾਂ ਦੀ ਮਿਸਾਲ

੧. ਲਹੁੜੀ ਹੋਇ ਚੀਚੁੰਗਲੀ ਪੈਧੀ ਛਾਪਿ ਮਿਲੀ ਵਡਿਆਈ।
੨. ਲਹੁੜੀ ਘਨਹਰ ਬੂੰਦ ਹੁਇ ਪਰਗਟੁ ਮੋਤੀ ਸਿਪ ਸਮਾਈ।
੩. ਲਹੁੜੀ ਬੂਟੀ ਕੇਸਰੈ ਮਥੈ ਟਿਕਾ ਸੋਭਾ ਪਾਈ।
੪. ਲਹੁੜੀ ਪਾਰਸ ਪਥਰੀ ਅਸਟ ਧਾਤੁ ਕੰਚਨੁ ਕਰਵਾਈ।
੫. ਜਿਉ ਮਣਿ ਲਹੁੜੇ ਸਪ ਸਿਰਿ ਦੇਖੈ ਲੁਕਿ ਲੁਕਿ ਲੋਕ ਲੁਕਾਈ।
੬. ਜਾਣਿ ਰਸਾਇਣੁ ਪਾਰਿਅਹੁ ਰਤੀ ਮੁਲਿ ਨ ਜਾਇ ਮੁਲਾਈ।
੭. ਆਪੁ ਗਵਾਇ ਨ ਆਪੁ ਗਣਾਈ ॥ ੪ ॥

ਪਦ ਅਰਥ - ਲਹੁੜੀ=ਛੋਟੀ ਜਿਹੀ। ਸੋਭਾ=ਵੱਡੀ ਵਡਿਆਈ। ਪਥਰੀ=ਛੋਟਾ ਜਿਹਾ ਪੱਥਰ ਦਾ ਟੁਕੜਾ। ਲੁਕਾਈ=ਖਲਕਤ।

ਅਰਥ - ੧. ਨਿੱਕੀ ਉਂਗਲੀ ਚੀਚੀ ਨੂੰ (ਜਿਵੇਂ) ਮੁੰਦਰੀ ਪਾਉਣ ਦੀ ਵਡਿਆਈ ਮਿਲਦੀ ਹੈ।

੨. ਨਿੱਕੀ ਜਹੀ (ਸ੍ਵਾਂਤੀ) ਬੱਦਲ ਦੀ ਬੂੰਦ, (ਜਦੋਂ) ਸਿੱਪੀ ਵਿਚ ਆ ਪੈਂਦੀ ਹੈ, (ਤਾਂ ਉਹ ਬੂੰਦ ਸੁੱਚਾ) ਮੋਤੀ ਬਣ ਪ੍ਰਗਟ ਹੁੰਦੀ ਹੈ। ੩. ਨਿੱਕੀ ਜੇਹੀ ਕੇਸਰ ਦੀ ਬੂਟੀ (ਦੀ ਕਿੰਨੀ ਮਹੱਤਤਾ ਹੈ ਕਿ ਉਹ ਸ਼ੁਭ ਸਮਿਆਂ 'ਤੇ) ਮੱਥੇ 'ਤੇ ਲੱਗ ਕੇ, ਟਿੱਕਾ ਬਣ ਸ਼ੋਭਾ ਪਾਉਂਦੀ ਹੈ। ੪. ਨਿੱਕੀ ਪਾਰਸ ਦੀ ਪੱਥਰ ਦੀ ਟੁਕੜੀ, ਅੱਠਾਂ ਧਾਤਾਂ (ਨੂੰ ਛੂਹ ਜਾਵੇ ਤਾਂ) ਸੋਨਾ ਕਰ ਦੇਂਦੀ ਹੈ। ੫. ਜਿਵੇਂ ਸੱਪ ਦੇ ਸਿਰ ਵਿਚ ਨਿਕੀ ਜਹੀ ਮਣੀ ਹੁੰਦੀ ਹੈ ਜਿਸ ਨੂੰ ਲੁਕਾਈ (ਖਲਕਤ) ਲੁਕ ਲੁਕ ਕੇ ਪਈ ਵੇਖਦੀ ਹੈ। ੬. (ਇਸੇ ਤਰ੍ਹਾਂ) ਪਾਰੇ ਦੀ ਰਸਾਇਣ ਤੋਂ ਨਿੱਕੀ ਜੇਹੀ ਰੱਤ ਬਣਦੀ ਹੈ, (ਉਸਦਾ ਕਿਸੇ) ਮੁੱਲ ਨਾਲ ਵੀ ਮੁਕਾਬਲਾ ਨਹੀਂ ਕੀਤਾ ਜਾ ਸਕਦਾ (ਭਾਵ ਦੁਰਲੱਭ ਚੀਜ਼ ਹੋ ਜਾਂਦੀ ਹੈ)। ੭. (ਇਉਂ ਹੀ) ਜੋ ਆਪਾ ਭਾਵ (ਹੰਗਤਾ ਭਾਵ ਮੈਂ-ਮੇਰੀ) ਨੂੰ ਗਵਾ ਲੈਂਦੇ ਹਨ, (ਨਿਮ੍ਰਤਾ ਧਾਰਨ ਕਰ ਲੈਂਦੇ ਹਨ, ਉਹ) ਫਿਰ ਕਿਸੇ ਨੂੰ ਆਪਾ ਨਹੀਂ ਜਣਾਉਂਦੇ॥ ੪॥

## ੫. ਅੱਗ ਦੀ ਤਪਸ਼ ਅਤੇ ਜਲ ਦੀ ਨਿਮ੍ਰਤਾ

**੧. ਅਗਿ ਤਤੀ ਜਲੁ ਸੀਅਰਾ ਕਿਤੁ ਅਵਗੁਣਿ ਕਿਤੁ ਗੁਣ ਵੀਚਾਰਾ।**
**੨. ਅਗੀ ਧੂਆ ਧਉਲਹਰੁ ਜਲੁ ਨਿਰਮਲ ਗੁਰ ਗਿਆਨ ਸੁਚਾਰਾ।**
**੩. ਕੁਲ ਦੀਪਕੁ ਬੈਸੰਤਰਹੁ ਜਲ ਕੁਲ ਕਵਲੁ ਵਡੇ ਪਰਵਾਰਾ।**
**੪. ਦੀਪਕ ਹੇਤੁ ਪਤੰਗ ਦਾ ਕਵਲ ਭਵਰ ਪਰਗਟੁ ਪਾਹਾਰਾ।**
**੫. ਅਗੀ ਲਾਟ ਉਚਾਟ ਹੈ ਸਿਰੁ ਉਚਾ ਕਰਿ ਕਰੈ ਕੁਚਾਰਾ।**
**੬. ਸਿਰੁ ਨੀਵਾ ਨੀਵਾਣਿ ਵਾਸੁ ਪਾਣੀ ਅੰਦਰਿ ਪਰਉਪਕਾਰਾ।**
**੭. ਨਿਵ ਚਲੈ ਸੋ ਗੁਰੂ ਪਿਆਰਾ॥ ੫॥**

ਪਦ ਅਰਥ - ਸੀਅਰਾ=ਠੰਢਾ। ਧਉਲਹਰਿ=ਮਹਿਲ ਮਾੜੀਆਂ। ਕੁਲ=ਸਾਰੇ ਹੀ। ਪਾਹਾਰਾ=ਸੰਸਾਰ। ਉਚਾਟ=ਉਚਾਪਣ।

ਅਰਥ - ੧. ਅੱਗ ਤੱਤੀ ਅਤੇ ਪਾਣੀ ਠੰਢਾ ਹੈ, (ਇਹ) ਕਿਨ੍ਹਾਂ ਗੁਣਾਂ ਤੇ ਅਵਗੁਣਾਂ ਕਰਕੇ ਹੈ, ਇਸ ਗੱਲ ਦੀ ਵਿਚਾਰ ਕਰੋ। ੨. ਅੱਗ ਦੇ ਧੂੰਏਂ ਨਾਲ ਮਕਾਨਾਂ ਵਿਚ ਕਾਲਖ ਲੱਗਦੀ ਹੈ ਤੇ ਪਾਣੀ (ਉਸਨੂੰ) ਸਾਫ ਕਰਦਾ ਹੈ। ਗੁਰੂ ਦੇ (ਬਖਸ਼ੇ) ਗਿਆਨ ਨਲ ਇਸ (ਭੇਦ) ਨੂੰ ਚੰਗੀ ਤਰ੍ਹਾਂ ਵਿਚਾਰੋ। ੩. ਅੱਗ ਦੀ ਕੁਲ (ਬਲਦਾ ਦੀਵਾ) ਤੇ ਜਲ ਦੀ ਕੁਲ ਦਾ ਕੌਂਵਲ ਫੁੱਲ ਵੱਡੇ ਪਰਿਵਾਰ ਵਾਲੇ ਹਨ। ੪. ਦੀਵੇ ਦੀ ਲਾਟ ਨਾਲ ਪਤੰਗੇ ਦਾ ਤੇ ਕੰਵਲ ਨਾਲ ਭੰਵਰੇ ਦਾ ਪਿਆਰ ਹੈ, (ਪਰ ਪਤੰਗਾ ਲਾਟ ਨਾਲ ਸੜ ਮਰਦਾ ਤੇ ਭੌਰਾ ਫੁੱਲ 'ਤੇ ਮਸਤ ਹੋ, ਉਸੇ ਵਿਚ ਹੀ ਮਸਤ ਹੋ, ਫੁੱਲ ਦੀਆਂ ਪੰਖੜੀਆਂ ਵਿਚ ਹੀ ਬੰਦ ਹੋ ਕੇ ਮਰ ਜਾਂਦਾ ਹੈ)। ਇਹ ਗੱਲ ਸੰਸਾਰ ਤੇ ਪ੍ਰਗਟ (ਭਾਵ ਪ੍ਰਸਿੱਧ) ਹੈ। ੫. ਅੱਗ ਦੀ ਲਾਟ ਉੱਚੀ ਉੱਠਦੀ ਹੈ, ਤੇ ਜਿਸ ਨੂੰ ਵੀ ਲੱਗੇ, ਉਸੇ ਨੂੰ ਹੀ ਸਾੜ ਕੇ ਸੁਆਹ ਕਰ ਦੇਣ ਦਾ ਖੋਟਾ ਕੰਮ ਕਰਦੀ ਹੈ। ੬. ਪਾਣੀ (ਵਿਚ ਨਿਮ੍ਰਤਾ ਹੈ, ਉਹ) ਨੀਵਾਂ ਸਿਰ ਕਰਕੇ ਹੀ ਤੁਰਦਾ, ਤੇ ਨੀਵੀਆਂ ਥਾਵਾਂ 'ਤੇ ਹੀ ਨਿਵਾਸ ਰੱਖਦਾ ਹੈ (ਇਉਂ) ਪਾਣੀ ਵਿਚ ਪਰਉਪਕਾਰ (ਦੀ ਰੁਚੀ) ਹੈ। ੭.(ਇਸੇ ਤਰ੍ਹਾਂ ਉਹੀ ਸਿੱਖ) ਗੁਰੂ ਨੂੰ ਪਿਆਰਾ ਹੈ, ਜੋ ਨਿਵ ਕੇ ਚਲਦਾ ਹੈ॥ ੫॥

## ੬. ਮਜੀਠ ਤੇ ਕਸੁੰਭ ਦਾ ਕੱਚਾ ਪੱਕਾ ਰੰਗ

੧. ਰੰਗੁ ਮਜੀਠ ਕਸੁੰਭ ਦਾ ਕਚਾ ਪਕਾ ਕਿਤੁ ਵੀਚਾਰੇ।
੨. ਧਰਤੀ ਉਖਣਿ ਕਢੀਐ ਮੂਲ ਮਜੀਠ ਜੜੀ ਜੜਤਾਰੇ।
੩. ਉਖਲ ਮੁਹਲੇ ਕੁਟੀਐ ਪੀਹਣਿ ਪੀਸੈ ਚਕੀ ਭਾਰੇ।
੪. ਸਹੈ ਅਵੱਟਣੁ ਅੱਗਿ ਦਾ ਹੋਇ ਪਿਆਰੀ ਮਿਲੈ ਪਿਆਰੇ।
੫. ਪੋਹਲੀਅਹੁ ਸਿਰੁ ਕਢਿ ਕੈ ਫੁਲੁ ਕਸੁੰਭ ਚਲੁੰਭ ਖਿਲਾਰੇ।
੬. ਖਟ ਤੁਰਸੀ ਦੇ ਰੰਗੀਐ ਕਪਟ ਸਨੇਹੁ ਰਹੈ ਦਿਹ ਚਾਰੇ।
੭. ਨੀਵਾ ਜਿਣੈ ਉਚੇਰਾ ਹਾਰੇ ॥ ੬ ॥

ਪਦ ਅਰਥ - ਉੱਖਣ ਪੁਟਣਾ। ਉੱਖਲ=ਚੱਟੂ। ਅਵੱਟਣ=ਅੱਗ ਦਾ ਸੇਕ। ਪੋਟਲੀਅਹੁੰ=ਡੋਡੀ। ਚੁਲੁੰਭ=ਗਾੜ੍ਹਾ।

ਅਰਥ - ੧. ਮਜੀਠ ਤੇ ਕਸੁੰਭੇ ਦੇ ਕੱਚੇ ਪੱਕੇ ਰੰਗ ਦਾ ਨਿਰਣਾ, ਕਿਵੇਂ ਵੀਚਾਰੋਗੇ (ਭਾਵ ਕਿਵੇਂ ਸਮਝੋਗੇ ?) ੨. ਧਰਤੀ ਨੂੰ ਖੋਦ ਕੇ (ਮਜੀਠ) ਨੂੰ ਵਿਚੋਂ ਕੱਢੀਦਾ ਹੈ। ਮਜੀਠ ਦਾ ਮੁੱਢ ਬੂਟੇ ਦੀਆਂ ਸ਼ਾਖਾਂ ਨਾਲ ਜੜਿਆ ਹੁੰਦਾ ਹੈ। ੩. (ਧਰਤੀ ਵਿਚੋਂ ਕੱਢ ਕੇ ਇਸ ਨੂੰ ਫਿਰ) ਚੱਟੂ ਵਿਚ ਪਾ ਮੋਹਲੇ ਨਾਲ ਕੁੱਟੀਦਾ ਹੈ, ਚੱਕੀ ਦੇ ਭਾਰੇ ਚੱਕਾਂ ਨਾਲ ਫਿਰ ਇਸ ਨੂੰ ਬਰੀਕ ਕਰੀਦਾ ਹੈ। ੪. (ਫੇਰ ਇਹ ਮਜੀਠ) ਅੱਗ ਉਤੇ ਉਬਾਲੀ ਜਾਂਦੀ ਹੈ, (ਫੇਰ ਇਸ ਦੇ ਪੱਕੇ ਰੰਗ ਨੂੰ ਲਾ ਕੇ) ਪਿਆਰੀ, ਪਿਆਰੇ ਨੂੰ ਮਿਲਦੀ ਹੈ। (ਉਸ ਸਮੇਂ ਮਜੀਠ ਦੇ ਰੰਗ ਨਾਲ ਹੀ ਇਸਤ੍ਰੀਆਂ ਦੇ ਦੁਪੱਟੇ ਜਾਂ ਪੱਗਾਂ ਰੰਗੀਆਂ ਜਾਂਦੀਆਂ ਸਨ, ਜੋ ਨਵੇਂ ਵਿਆਹੇ ਜੋੜੇ ਦੀ ਨਿਸ਼ਾਨੀ ਹੁੰਦੀ ਸੀ)। ੫. ਡੋਡੀਆਂ ਤੋਂ ਸਿਰ ਕੱਢਦਾ ਸੀ। ਕਸੁੰਭੇ ਦਾ ਫੁੱਲ ਗੂੜ੍ਹਾ ਲਾਲ ਪ੍ਰਤੀਤ ਹੁੰਦਾ ਹੈ। ੬. (ਪਰ ਜਦੋਂ ਪਾਣੀ ਵਿਚ ਖਟਿਆਈ ਪਾ ਕੇ, ਕਾਹੜ ਕੇ (ਕੋਈ ਕੱਪੜਾ) ਰੰਗੀਦਾ ਹੈ, ਤਾਂ ਫਿਰ ਇਸ ਦੇ ਝੂਠੇ ਪ੍ਰੇਮ (ਕੱਚੇ ਰੰਗ) ਦਾ ਪਤਾ ਲੱਗਦਾ ਹੈ ਜੋ ਚਹੁੰ ਦਿਨਾਂ ਵਿਚ ਹੀ ਮੁੱਕ ਜਾਂਦਾ ਹੈ। ੭. ਨਿਮ੍ਰਤਾ ਵਾਲਾ ਜਿੱਤ ਜਾਂਦਾ ਹੈ, ਤੇ ਉੱਚਾ ਹਾਰ ਜਾਂਦਾ ਹੈ। (ਭਾਵ ਮਜੀਠ ਤਾਂ ਧਰਤੀ ਵਿਚੋਂ ਪੁੱਟ ਕੇ ਕੱਢੀਦੀ ਹੈ, ਤੇ ਕਸੁੰਭੇ ਦਾ ਫੁੱਲ ਧਰਤੀ ਤੋਂ ਬਾਹਰ ਹੁੰਦਾ ਹੈ। ਇਹਨਾਂ ਦੇ ਰੰਗ ਵਿਚਲੇ ਫਰਕ ਦਾ ਦ੍ਰਿਸ਼ਟਾਂਤ ਦੇ ਕੇ ਨਿਮ੍ਰਤਾ ਦੀ ਵਡਿਆਈ ਤੇ ਹੰਕਾਰ ਦੀ ਨਿਖੇਧੀ ਕੀਤੀ ਹੈ॥ ੬ ॥

## ੭. ਕੀੜੀ ਤੇ ਮੱਕੜੀ ਦਾ ਦ੍ਰਿਸ਼ਟਾਂਤ

੧. ਕੀੜੀ ਨਿਕੜੀ ਚਲਿਤ ਕਰਿ ਭ੍ਰਿੰਗੀ ਨੋ ਮਿਲਿ ਭ੍ਰਿੰਗੀ ਹੋਵੈ।
੨. ਨਿਕੜੀ ਦਿਸੈ ਮਕੜੀ ਸੂਤੁ ਮੁਹਹੁ ਕਢਿ ਫਿਰਿ ਸੰਗੋਵੈ।

੩. ਨਿਕੜੀ ਮਖਿ ਵਖਾਣੀਐ ਮਾਖਿਓ ਮਿਠਾ ਭਾਗਠੁ ਹੋਵੈ।
੪. ਨਿਕੜਾ ਕੀੜਾ ਆਖੀਐ ਪਟ ਪਟੋਲੇ ਕਰਿ ਢੰਗ ਢੋਵੈ।
੫. ਗੁਟਕਾ ਮੁਹ ਵਿਚਿ ਪਾਇ ਕੈ ਦੇਸ ਦਿਸੰਤਰਿ ਜਾਇ ਖੜੋਵੈ।
੬. ਮੋਤੀ ਮਾਣਕ ਹੀਰਿਆ ਪਾਤਿਸਾਹੁ ਲੈ ਹਾਰੁ ਪਰੋਵੈ।
੭. ਪਾਇ ਸਮਾਇਣੁ ਦਹੀ ਬਿਲੋਵੈ॥ ੭॥

ਪਦ ਅਰਥ - ਮੱਕੜੀ=ਉਹ ਕੀੜਾ, ਜੋ ਰੇਸ਼ਮ ਬਣਾਉਂਦਾ ਹੈ। ਭਾਗਠੁ=ਧਨਵਾਨ, ਭਾਗਾਂ ਵਾਲਾ। ਢੰਗ ਢੋਵੈ=ਵਿਆਹ ਸ਼ਾਦੀਆਂ ਸਮੇਂ। ਸਮਾਇਣੁ=ਜਾਗ ਲਾਉਣੀ। ਬਿਲੋਵੈ=ਰਿੜਕਣਾ।

ਅਰਥ - ੧. ਨਿੱਕੀ ਕੀੜੀ (ਜਦ) ਭ੍ਰਿੰਗੀ ਕੀੜੇ ਨਾਲ ਮਿਲਦੀ ਹੈ, (ਤਾਂ ਐਸਾ) ਕੌਤਕ ਹੁੰਦਾ ਹੈ ਕਿ ਕੀੜੀ ਭ੍ਰਿੰਗੀ ਦਾ ਰੂਪ ਹੋ ਜਾਂਦੀ ਹੈ। ੨. ਮੱਕੜੀ, ਦੇਖਣ ਵਿਚ ਨਿੱਕਾ ਜਿਹਾ ਕੀੜਾ ਹੈ, (ਜੋ ਸੈਂਕੜੇ ਗਜ਼) ਸੂਤ ਮੂੰਹ 'ਚੋਂ ਕਢਦਾ ਹੈ, ਤੇ ਫੇਰ ਉਸ ਨੂੰ ਨਿਗਲ ਜਾਂਦਾ ਹੈ। ੩. ਸ਼ਹਿਦ ਦੀ ਮੱਖੀ ਨਿੱਕੀ ਜੇਹੀ ਹੁੰਦੀ ਹੈ, ਪਰ (ਉਸ ਦਾ ਇੱਕਠਾ ਕੀਤਾ ਸ਼ਹਿਦ) ਧਨ ਵਾਲਿਆਂ ਦੇ ਘਰੀਂ ਪੁੱਜ ਜਾਂਦਾ ਹੈ। ੪. (ਏਸੇ ਤਰ੍ਹਾਂ) ਰੇਸ਼ਮ ਦਾ ਨਿੱਕਾ ਜਿਹਾ ਕੀੜਾ ਆਖੀਦਾ ਹੈ, ਪਰ ਉਸ ਦੀ ਬਦੌਲਤ ਬਣੇ ਰੇਸ਼ਮ ਤੇ ਜ਼ਰੀ ਦੇ ਕੱਪੜੇ ਵਿਆਹਾਂ 'ਤੇ (ਵਰੀ ਤੇ ਦਾਜਾਂ ਵਿਚ) ਢੋਂਦੇ ਹਨ। ੫. ਮੂੰਹ ਵਿਚ ਗੁਟਕਾ (ਮਣਕਾ) ਰੱਖਕੇ (ਜੋਗੀ ਤੇ ਸਪੇਰੇ ਲੋਕ) ਦੇਸ਼ ਦੇਸ਼ਾਂਤਰਾਂ ਵਿਚ ਜਾ ਵਿਚਰਦੇ ਹਨ। ੬. (ਏਸੇ ਤਰ੍ਹਾਂ) ਮੋਤੀ ਤੇ ਮਾਣਕ (ਹੀਰਿਆਂ) ਦੇ ਹਾਰ ਬਾਦਸ਼ਾਹਾਂ ਦੇ ਗਲ ਵਿਚ ਹਾਰ ਬਣ ਕੇ ਪੈਂਦੇ ਹਨ। ੭. ਥੋੜ੍ਹੀ ਜੇਹੀ ਜਾਗ ਲਾ ਕੇ (ਮਟਕਾ ਦੁੱਧ ਦਾ) ਦਹੀਂ ਬਣਾ ਕੇ ਰਿੜਕਿਆ ਜਾਂਦਾ ਹੈ। (ਏਸੇ ਨਿੱਕੀਆਂ ਚੀਜ਼ਾਂ ਦੇ ਵੱਡੇ ਫਲ ਦੱਸ ਕੇ, ਸਮਝਾਇਆ ਹੈ ਕਿ ਨਿੱਕੇ ਬਣੋ, ਭਾਵ ਨਿਮ੍ਰਤਾ ਧਾਰਨ ਕਰੋ, ਨਿਮ੍ਰਤਾ ਨਾਲ ਵੱਡੇ ਵੱਡੇ ਫਲ ਪ੍ਰਾਪਤ ਕੀਤੇ ਜਾ ਸਕਦੇ ਹਨ)॥ ੭॥

## ੮. ਮਾਮੂਲੀ ਘਾਹ ਕਿੰਨੇ ਕੰਮ ਕਰਦਾ ਹੈ

੧. ਲਤਾਂ ਹੇਠਿ ਲਤਾੜੀਐ ਘਾਹੁ ਨ ਕਢੈ ਸਾਹੁ ਵਿਚਾਰਾ।
੨. ਗੋਰਸੁ ਦੇ ਖੜੁ ਖਾਇ ਕੈ ਗਾਇ ਗਰੀਬੀ ਪਰਉਪਕਾਰਾ।
੩. ਦੁਧਹੁ ਦਹੀ ਜਮਾਈਐ ਦਹੀਅਹੁ ਮਖਣੁ ਛਾਹਿ ਪਿਆਰਾ।
੪. ਘਿਅ ਤੇ ਹੋਵਨਿ ਹੋਮ ਜਗ ਢੰਗ ਸੁਆਰਥ ਚਜ ਅਚਾਰਾ।
੫. ਧਰਮ ਧਉਲੁ ਪਰਗਟੁ ਹੋਇ ਧੀਰਜਿ ਵਹੈ ਸਹੈ ਸਿਰਿ ਭਾਰਾ।
੬. ਇਕੁ ਇਕੁ ਜਾਉ ਜਣੇਦਿਆਂ ਚਹੁ ਚਕਾਂ ਵਿਚਿ ਵਗ ਹਜਾਰਾ।
੭. ਤ੍ਰਿਣ ਅੰਦਰਿ ਵਡਾ ਪਾਸਾਰਾ॥ ੮॥

ਪਦ ਅਰਥ - ਗੋਰਸੁ=ਦੁੱਧ ਤੇ ਮੱਖਣ। ਖੜੁ=ਘਾਹ, ਪੱਠੇ। ਢੰਗ ਸੁਆਰਥ=ਵਿਆਹ ਆਦਿ ਖ਼ੁਸ਼ੀ ਦੇ ਕਾਰਜ। ਜਾਉ=ਵੱਛਾ, ਵੱਛੀ। ਪਾਸਾਰਾ=ਫੈਲਾਉ।

ਅਰਥ - ੧. ਘਾਹ, ਲੱਤਾਂ ਹੇਠ ਲਿਤਾੜਿਆ ਜਾਂਦਾ ਹੈ, ਸਾਹ ਲੈਣਾ ਵੀ ਵਿਚਾਰੇ ਲਈ ਔਖਾ ਹੁੰਦਾ ਹੈ। ੨. ਗਊ ਦੀ ਗਰੀਬੀ ਦੇਖੋ (ਜਿਥੇ ਕੋਈ ਚਾਹੇ, ਲੈ ਜਾਏ ਜਿਥੇ ਮਰਜ਼ੀ ਬੰਨ੍ਹ ਰੱਖੇ) ਪਰ ਉਸ ਦਾ ਉਪਕਾਰ ਦੇਖੋ ਕਿ ਘਾਹ-ਪੱਠਾ ਖਾ ਕੇ (ਅੰਮ੍ਰਿਤ ਵਰਗੀ ਵਸਤੂ) ਦੁੱਧ ਦੇਂਦੀ ਹੈ। ੩. ਦੁੱਧ ਤੋਂ ਦਹੀਂ ਜਮਾ ਕੇ, ਦਹੀਂ (ਨੂੰ ਰਿੜਕ ਕੇ, ਉਸ ਤੋਂ) ਮੱਖਣ ਤੇ ਲੱਸੀ ਬਣਦੇ ਹਨ, ਜੋ (ਸਭ ਨੂੰ) ਪਿਆਰੇ ਲੱਗਦੇ ਹਨ। (ਭਾਵ ਸਭ ਦੇ ਮਨਭਾਉਂਦੀ ਖ਼ੁਰਾਕ ਹੈ)। ੪. ਘਿਉ ਨਾਲ ਹੋਮ, ਜਗ, ਵਿਆਹ ਢੰਗਾਂ ਦੇ ਕਾਰਜ, ਤੇ ਹੋਰ ਏਸੇ ਤਰ੍ਹਾਂ ਦੇ ਕੰਮ ਕੀਤੇ ਜਾਂਦੇ ਹਨ। ੫. (ਗਾਂ ਤੋਂ ਜਨਮਿਆ ਵੱਛਾ) ਬਲਦ ਬਣਦਾ ਹੈ, ਜਿਸ ਦਾ ਕੰਮ (ਧਰਮ) ਹੀ ਇਹ ਬਣ ਜਾਂਦਾ ਹੈ ਕਿ ਉਹ ਪਿੱਠ 'ਤੇ ਭਾਰ ਚੁੱਕੇ, ਜਾਂ ਗਲ ਵਿਚ ਹਲ ਦੀ ਪੰਜਾਲੀ ਪਾ ਕੇ ਖਿੱਚੇ। ੬. ਇਸ ਤਰ੍ਹਾਂ ਗਾਵਾਂ ਦੇ ਜਣੇ ਵੱਛਿਆਂ ਦੇ ਹਜ਼ਾਰਾਂ ਵਗ ਚਾਰ ਚਕਾਂ ਵਿਖੇ (ਭਾਵ ਸਭ ਪਾਸੇ ਹੋ ਜਾਂਦੇ) ਹਨ ? ੭. ਇਸ ਤਰ੍ਹਾਂ ਘਾਹ ਦੇ ਤਿਣਾਂ ਨਾਲ ਵੱਡਾ ਫੈਲਾਉ (ਪਸਾਰਾ) ਹੋ ਜਾਂਦਾ ਹੈ। (ਏਥੇ ਵੀ ਘਾਹ ਤੋਂ ਨਿਮ੍ਰਤਾ ਧਾਰਨ ਦਾ ਹੀ ਉਪਦੇਸ਼ ਹੈ)॥ ੮॥

# ੯. ਨਿੱਕੇ ਜਿਹੇ ਤਿਲ ਦੀ ਮਿਸਾਲ

**੧. ਲਹੁੜਾ ਤਿਲੁ ਹੋਇ ਜੰਮਿਆ ਨੀਚਹੁ ਨੀਚੁ ਨ ਆਪੁ ਗਣਾਇਆ।**
**੨. ਫੁਲਾਂ ਸੰਗਤਿ ਵਸਿਆ ਹੋਇ ਨਿਰਗੰਧੁ ਸੁਗੰਧੁ ਸੁਹਾਇਆ।**
**੩. ਕੋਲੂ ਪਾਇ ਪੀੜਾਇਆ ਹੋਇ ਫੁਲੇਲੁ ਖੇਲੁ ਵਰਤਾਇਆ।**
**੪. ਪਤਿਤੁ ਪਵਿਤ੍ਰ ਚਲਿਤ੍ਰ ਕਰਿ ਪਾਤਿਸਾਹ ਸਿਰਿ ਧਰਿ ਸੁਖੁ ਪਾਇਆ।**
**੫. ਦੀਵੈ ਪਾਇ ਜਲਾਇਆ ਕੁਲ ਦੀਪਕੁ ਜਗਿ ਬਿਰਦੁ ਸਦਾਇਆ।**
**੬. ਕਜਲੁ ਹੋਆ ਦੀਵਿਅਹੁ ਅਖੀ ਅੰਦਰਿ ਜਾਇ ਸਮਾਇਆ।**
**੭. ਬਾਲਾ ਹੋਇ ਨ ਵਡਾ ਕਹਾਇਆ॥ ੯॥**

ਪਦ ਅਰਥ - ਲਹੁੜਾ=ਨਿੱਕਾ ਜਿਹਾ। ਨਿਰਗੰਧੁ=ਵਾਸ਼ਨਾ ਰਹਿਤ। ਸੁਗੰਧੁ=ਭਲੀ ਵਾਸ਼ਨਾ। ਬਾਲਾ=ਵੱਡਾ।

ਅਰਥ - ੧. ਨਿੱਕਾ ਜਿਹਾ ਤਿਲ ਹੋ ਕੇ ਜੰਮਿਆ, ਨੀਵੇਂ ਤੋਂ ਨੀਵਾਂ ਹੋ, ਉਸ ਨੇ ਆਪਣੇ ਗੁਣ ਨੂੰ ਨਾ ਜਣਾਇਆ। ੨. ਫੁੱਲਾਂ ਵਿਚ ਜਦੋਂ ਇਸ ਨਿਰਵਾਸ਼ਨਾ ਨੇ ਵਾਸਾ ਕੀਤਾ, ਤਾਂ ਚੰਗੀ ਵਾਸ਼ਨਾ ਨਾਲ ਸੁਭਾਇਮਾਨ ਹੋ ਪਿਆ। ੩. (ਇਥੋਂ ਉਤਾਰ ਕੇ, ਜਦ ਇਹ) ਕੋਹਲੂ ਵਿਚ ਪੀੜਿਆ ਗਿਆ ਤਾਂ ਫੁਲੇਲ ਬਣ ਕੇ ਚੰਗਾ ਖੇਲ ਖੇਲਿਆ। ੪. ਪਤਿਤਾਂ ਨੂੰ ਪਵਿੱਤਰ ਕਰਨ ਵਾਲੇ ਪ੍ਰਭੂ ਨੇ (ਫਿਰ ਐਸਾ) ਕੌਤਕ ਵਰਤਾਇਆ ਕਿ ਇਸੇ ਫੁਲੇਲ ਨੂੰ ਬਾਦਸ਼ਾਹਾਂ ਨੇ ਸਿਰ ਵਿਚ ਲਾ ਕੇ ਸੁਖ ਪ੍ਰਾਪਤ ਕੀਤਾ। (ਤਿਲ ਦੇ ਤੇਲ ਨੇ ਦੁਖਦੇ ਤੇ ਥੱਕੇ ਦਿਮਾਗ

ਨੂੰ ਸ਼ਾਂਤੀ ਦਿੱਤੀ। ਭਾਵ ਤਿਲ ਵਰਗੇ ਕਾਲੇ ਪਾਪੀਆਂ ਨੂੰ ਪਾਤਸ਼ਾਹਾਂ ਨੂੰ ਸੁਖ ਦੇਣ ਵਾਲੀ ਵਸਤੂ ਫੁਲੇਲ ਬਣਾ ਦਿੱਤਾ)। ੫. ਇਹੋ ਤੇਲ ਜਦੋਂ ਦੀਵੇ ਵਿਚ ਪੈ ਕੇ ਸੜਿਆ, ਤਾਂ ਇਹ ਕੁਲ ਦੀਪਕ ਕਹਾਇਆ, ਭਾਵ ਕੁਲ ਦਾ ਦੀਪਕ (ਬਿਰਦ) ਬਣਿਆ। ੬. (ਫਿਰ ਦੀਵੇ ਤੋਂ) ਕੱਜਲ (ਸੁਰਮਾ) ਬਣ ਕੇ ਕੋਮਲ ਅੱਖਾਂ ਵਿਚ ਜਾ ਬੈਠਾ। ੭. ਇਉਂ ਇੰਨੀਆਂ ਖੂਬੀਆਂ ਦੇ ਮਾਲਕ ਹੁੰਦੇ ਨੇ, ਆਪਣਾ ਆਪ ਨ ਜਣਾਇਆ॥ ੯॥

## ੧੦. ਵੜੇਵੇਂ ਦੇ ਵਿਸਥਾਰ ਦੀ ਕਹਾਣੀ

੧. ਹੋਇ ਵੜੇਵਾਂ ਜਗ ਵਿਚਿ ਬੀਜੇ ਤਨੁ ਖੇਹ ਨਾਲਿ ਰਲਾਇਆ।
੨. ਬੂਟੀ ਹੋਇ ਕਪਾਹ ਦੀ ਟੀਂਡੇ ਹਸਿ ਹਸਿ ਆਪੁ ਖਿੜਾਇਆ।
੩. ਦੂਹੁ ਮਿਲਿ ਵੇਲਣੁ ਵੇਲਿਆ ਲੂੰ ਲੂੰ ਕਰਿ ਤੁੰਬੁ ਤੁੰਬਾਇਆ।
੪. ਪਿੰਵਣਿ ਪਿੰਵ ਉਡਾਇਆ ਕਰਿ ਕਰਿ ਗੋੜੀ ਸੂਤ ਕਤਾਇਆ।
੫. ਤਣਿ ਵੁਣਿ ਖੁੰਬਿ ਚੜਾਇ ਕੈ ਦੇ ਦੇ ਦੂਖੁ ਧੁਆਇ ਰੰਗਾਇਆ।
੬. ਕੈਚੀ ਕਟਣਿ ਕਟਿਆ ਸੂਈ ਧਾਗੇ ਜੋੜਿ ਸੀਵਾਇਆ।
੭. ਲੱਜਣੁ ਕੱਜਣੁ ਹੋਇ ਕਜਾਇਆ॥ ੧੦॥

ਪਦ ਅਰਥ - ਵੜੇਵਾਂ=ਕਪਾਹ ਦਾ ਬੀਜ। ਲੂੰ ਲੂੰ=ਵਾਲਾਂ ਵਾਂਗ। ਗੋੜੀ=ਗੋਹੜੇ। ਪਿੰਵਣਿ=ਪਿੰਜਣ ਵਾਲਾ ਪੇਂਜਾ।

ਅਰਥ - ੧. ਜੱਗ ਵਿਚ ਵੜੇਵੇਂ ਨੇ ਪੈਦਾ ਹੋ ਕੇ, (ਧਰਤੀ ਵਿਚ ਬੀਜਿਆ ਜਾ ਕੇ) ਮਿੱਟੀ ਵਿਚ ਆਪਣੇ ਆਪ ਨੂੰ ਮਿੱਟੀ ਕਰ ਦਿੱਤਾ। ੨. (ਇਸ ਦੀ ਇਸ ਘਾਲਣਾ ਤੋਂ) ਕਪਾਹ ਦਾ ਬੂਟਾ ਉਗਿਆ, ਜਿਸ ਨਾਲ (ਕਪਾਹ ਦੇ) ਟੀਂਡਿਆਂ ਨੇ ਲੱਗ ਹੱਸ ਹੱਸ ਆਪਣੇ ਆਪ ਨੂੰ ਖੇੜਾ ਦਿੱਤਾ। ੩. ਦੋਹਾਂ ਨੂੰ ਬੂਟੇ ਤੋਂ ਲਾਹ ਕੇ, ਵੇਲਣੇ ਵਿਚ ਵੇਲਿਆ ਗਿਆ, ਕਪਾਹ ਕੱਢੀ ਤੇ ਤੁੰਬਿਆ, ਫਿਰ (ਪੇਂਜੇ ਨੇ) ਪਿੰਜਿਆ। ਇਸ ਦਾ ਲੂੰ ਲੂੰ ਉਡਾ ਦਿੱਤਾ। ੪. ਫਿਰ (ਘਰਾਂ ਵਿਚ ਆ ਕੇ) ਗੋਹੜੇ ਕਰ ਕਰ ਸੂਤ ਕੱਤਿਆ ਗਿਆ। ੫. ਤਣਿਆ, ਫੇਰ ਉਣਿਆ ਤੇ ਫਿਰ ਖੁੰਬੇ ਚੜ੍ਹਾ ਕੇ, ਵੱਡੇ ਵੱਡੇ ਦੁੱਖ ਦੇ ਕੇ ਧੁਆਇਆ ਤੇ ਰੰਗਾਇਆ ਗਿਆ। ੬. (ਕੱਪੜੇ ਨੂੰ) ਕੈਂਚੀ ਨੇ ਕੱਟਿਆ, (ਫਿਰ) ਕੱਟ ਕੇ ਮੇਚੇ ਦੇ ਤਿਆਰ ਹੋਏ ਕੱਪੜੇ ਨੂੰ ਸੂਈ ਨੇ ਧਾਗੇ ਨਾਲ ਜੁੜ ਕੇ ਸੀਤਾ ਤੇ ਜੋੜ ਦਿੱਤਾ। ੭. (ਵੜੇਵੇਂ ਦੀ ਇਸ ਨਿਮ੍ਰਤਾ ਨਾਲ) ਅਖੀਰ ਕੱਪੜੇ ਨੇ ਪਾਉਣ ਵਾਲੇ ਦਾ ਕੱਜਣ ਕੱਜਿਆ। ਇਸ ਤਰ੍ਹਾਂ ਇਹ ਸਾਧਾਰਨ ਜਿਹਾ ਵੜੇਂਵਾ ਲੋਕਾਂ ਦੇ ਸਰੀਰਾਂ ਨੂੰ ਢੱਕਣ ਵਾਲਾ (ਪਰਉਪਕਾਰੀ) ਬਣਿਆਂ॥ ੧੦॥

## ੧੧. ਅਨਾਰਦਾਣੇ ਦਾ ਦ੍ਰਿਸ਼ਟਾਂਤ

੧. ਦਾਣਾ ਹੋਇ ਅਨਾਰ ਦਾ ਹੋਇ ਧੂੜ ਧੂੜੀ ਵਿਚ ਧੱਸੈ।

੨. ਹੋਇ ਬਿਰਖੁ ਹਰੀਆਵਲਾ ਲਾਲ ਗੁਲਾਲਾ ਫਲ ਵਿਗੱਸੈ।
੩. ਇਕਤੁ ਬਿਰਖ ਸਹਸ ਫੁਲ, ਫੁਲ ਫਲ ਇਕ ਦੂ ਇਕ ਸਰੱਸੈ।
੪. ਇਕ ਦੂ ਦਾਣੇ ਲਖ ਹੋਇ ਫਲ ਫਲ ਦੇ ਮਨ ਅੰਦਰਿ ਵੱਸੈ।
੫. ਤਿਸੁ ਫਲ ਤੋਟਿ ਨ ਆਵਈ ਗੁਰਮੁਖਿ ਸੁਖੁ ਫਲੁ ਅੰਮ੍ਰਿਤੁ ਰੱਸੈ।
੬. ਜਿਉ ਜਿਉ ਲੱਯਨਿ ਤੋੜਿ ਫਲਿ ਤਿਉ ਤਿਉ ਫਿਰਿ ਫਿਰਿ ਫਲੀਐ ਹੱਸੈ।
੭. ਨਿਵ ਚਲਣੁ ਗੁਰ ਮਾਰਗੁ ਦੱਸੈ ॥ ੧੧ ॥

ਪਦ ਅਰਥ - ਵਿਗੱਸੈ = ਖਿੜਦਾ ਹੈ। ਸਰੱਸੈ = ਸਹਿਤ ਰਸ ਦੇ। ਲਾਲ ਗੁਲਾਲਾ= ਗੂਹੜਾ ਲਾਲ ਰੰਗ।

ਅਰਥ - ੧. ਅਨਾਰ ਦਾ ਦਾਣਾ, ਧਰਤੀ ਵਿਚ ਧੂੜ ਬਣ ਧਸ ਜਾਂਦਾ ਹੈ। ੨. ਇਸ ਇੱਕ ਦਾਣੇ ਤੋਂ ਫੇਰ ਹਰਾ ਭਰਾ ਬੂਟਾ, ਬ੍ਰਿਛ ਬਣਦਾ ਹੈ, ਜਿਸ ਨੂੰ ਪਹਿਲੇ ਲਾਲ ਗੁਲਾਲਾ (ਗੂਹੜੇ ਲਾਲ ਰੰਗ ਦੇ) ਫੁੱਲ ਲੱਗਦੇ ਹਨ। ੩. ਇੱਕ ਬ੍ਰਿਛ ਤੋਂ ਹੀ ਹਜ਼ਾਰਾਂ ਫਲ ਤੇ ਫੁੱਲ, ਇੱਕ ਤੋਂ ਵਧੀਕ ਹੋ ਵਧਦੇ ਫੂਲਦੇ ਹਨ। ੪. ਇੱਕ ਦਾਣੇ ਤੋਂ ਲੱਖਾਂ ਦਾਣੇ ਬਣ ਫਲਾਂ ਦੇ ਢਿਡਾਂ ਭਾਵ ਮਨਾਂ ਵਿਚ ਵਸ ਜਾਂਦੇ ਹਨ। ੫. ਬ੍ਰਿਛ ਦੇ ਉਨ੍ਹਾਂ ਫਲਾਂ ਨੂੰ ਫਿਰ ਤੋਟ ਨਹੀਂ ਆਉਂਦੀ, (ਜਿਸ ਤਰ੍ਹਾਂ) ਗੁਰਮੁਖਾਂ ਨੂੰ ਅੰਮ੍ਰਿਤ ਰੂਪ (ਨਾਮ) ਰਸ ਦੀ ਤੋਟ ਨਹੀਂ ਆਉਂਦੀ। ੬. ਜਿਉਂ ਜਿਉਂ ਫਲ ਤੋੜੇ ਜਾਂਦੇ ਹਨ, ਤਿਉਂ ਤਿਉਂ ਫਲ ਹੋਰ ਤੇ ਹੋਰ ਲੱਗਦੇ ਜਾਂਦੇ ਭਾਵ ਫੁੱਲ ਖਿੜ ਖਿੜ ਹੱਸਦੇ ਤੇ ਵਧਦੇ ਜਾਂਦੇ ਹਨ। ੭. (ਇਉਂ) ਸਤਿਗੁਰੂ ਜੀ ਨਿਉਂ ਕੇ ਚਲਣ ਦਾ (ਸੁਖਦਾਈ) ਮਾਰਗ ਦਸਦੇ ਹਨ॥ ੧੧ ॥

## ੧੨. ਸ਼ੁੱਧ ਸੋਨੇ ਦੀ ਵਿਸ਼ੇਸ਼ਤਾ

੧. ਰੇਣਿ ਰਸਾਇਣ ਸਿਝੀਐ ਰੇਤੁ ਹੇਤੁ ਕਰਿ ਕੰਚਨੁ ਵਸੈ।
੨. ਧੋਇ ਧੋਇ ਕਣੁ ਕਢੀਐ ਰਤੀ ਮਾਸਾ ਤੋਲਾ ਹਸੈ।
੩. ਪਾਇ ਕੁਠਾਲੀ ਗਾਲੀਐ ਰੈਣੀ ਕਰਿ ਸੁਨਿਆਰਿ ਵਿਗਸੈ।
੪. ਘੜਿ ਘੜਿ ਪਤ੍ਰ ਪਖਾਲੀਅਨਿ ਲੂਣੀ ਲਾਇ ਜਲਾਇ ਰਹਸੈ।
੫. ਬਾਰਹ ਵੰਨੀ ਹੋਇ ਕੈ ਲਗੈ ਲਵੈ ਕਸਉਟੀ ਕਸੈ।
੬. ਟਕਸਾਲੈ ਸਿਕਾ ਪਵੈ ਘਣ ਅਹਰਣਿ ਵਿਚਿ ਅਚਲੁ ਸਰਸੈ।
੭. ਸਾਲੁ ਸੁਨਈਆ ਪੋਤੈ ਪਸੈ ॥ ੧੨ ॥

ਪਦ ਅਰਥ - ਰੇਣਿ=ਕਿਣਕਾ। ਹਸੈ=ਚਮਕਦਾ ਹੈ। ਰੈਣੀ=ਭੇਲੀ, ਭਾਵ ਡਲੀ। ਪਖਾਲੀਅਨਿ=ਧੋਤੇ ਜਾਣਾ। ਲੂਣੀ=ਮਸਾਲੇ। ਰਹਸੈ=ਪ੍ਰਸੰਨ ਹੋਣਾ। ਸਾਲੁ ਸੁਨਈਆ=ਸ਼ੁਧ ਮੋਹਰ। ਪੋਤੈ=ਖਜ਼ਾਨਾ।

ਅਰਥ - ੧. (ਸੋਨਾ ਰੇਤ ਵਿਚੋਂ ਨਿਕਲਦਾ ਹੈ, ਇਸ ਰੇਤ ਦੇ) ਕਿਣਕਿਆਂ ਤੋਂ ਰਸਾਇਣ ਮਿਲਦੀ ਹੈ। ਕਿਉਂਕਿ ਸੋਨਾ ਰੇਤ ਵਿਚ ਹੀ ਵਸਦਾ ਹੈ। ੨. ਧੋ ਧੋ ਕੇ ਕਿਣਕੇ ਕੱਢੀਦੇ ਹਨ, (ਪਰ ਜਦੋਂ) ਰਤੀ, ਮਾਸਾ ਜਾਂ ਤੋਲੇ ਦੇ ਰੂਪ ਵਿਚ ਇਕੱਠਾ ਹੋ ਜਾਵੇ, ਤਾਂ ਫਿਰ ਉਹ ਆਪਣੀ ਚਮਕ ਦਰਸਾਉਂਦਾ ਹੈ। ੩. ਉਸ ਨੂੰ (ਪਰਖਣ ਲਈ) ਕੁਠਾਲੀ ਵਿਚ ਪਾ ਕੇ ਢਾਲੀਦਾ ਹੈ। ਉਸ ਦੀ ਡਲੀ ਬਣਾ ਕੇ ਸੁਨਿਆਰਾ ਖੁਸ਼ ਹੁੰਦਾ ਹੈ। ੪. ਪੱਤਰੇ ਕਰ ਕਰ ਧੋਂਦਾ ਹੈ, ਤੇ ਮਸਾਲੇ ਲਾ ਲਾ (ਉਸ ਨੂੰ ਬਿਲਕੁਲ ਸ਼ੁੱਧ ਕਰਨ ਲਈ) ਅੱਗਾਂ ਦੇਂਦਾ ਤੇ ਖੁਸ਼ ਹੁੰਦਾ ਹੈ (ਕਿ ਮੇਰੀ ਮੇਹਨਤ ਸਫਲ ਹੋ ਰਹੀ ਹੈ)। ੫. ਜਦੋਂ (ਇਉਂ ਕਰਦੇ ਕਰਦੇ) ਸੋਨਾ ੧੨ ਵੰਨੀਆਂ ਦਾ ਸ਼ੁੱਧ ਹੋਇਆ ਦੇਖਦਾ ਹੈ, ਤਾਂ ਫੇਰ ਵੀ ਕੱਸ 'ਤੇ ਲਾ ਕੇ, ਰਸ ਲਾ ਕੇ ਪਰਖਦਾ ਹੈ। ੬. ਫੇਰ ਇਹੋ ਸੋਨਾ ਟਕਸਾਲ ਵਿਚ ਪੈ ਕੇ (ਬਾਦਸ਼ਾਹੀ) ਸਿੱਕਾ ਬਣਦਾ ਹੈ। ਵਦਾਣ ਤੇ ਅਹਰਣ ਵਿਚ (ਪਰਖਣ 'ਤੇ) ਉਸ ਦੀ ਚਮਕ ਕਾਇਮ ਰਹਿੰਦੀ ਹੈ। ੭. ਇਉਂ ਸੋਨੇ ਦੀ ਸ਼ੁੱਧ ਮੋਹਰ ਬਣ ਕੇ ਪਾਤਸ਼ਾਹੀ ਖਜ਼ਾਨੇ ਵਿਚ ਪੈਂਦੀ ਹੈ॥ ੧੨॥

## ੧੩. ਖਸਖਾਸ ਦੇ ਦਾਣੇ ਦੀ ਮਿਸਾਲ

**੧. ਖਸਖਸ ਦਾਣਾ ਹੋਇ ਕੈ ਖਾਕ ਅੰਦਰਿ ਹੋਇ ਖਾਕ ਸਮਾਵੈ।**
**੨. ਦੋਸਤੁ ਪੋਸਤੁ ਬੂਟੁ ਹੋਇ ਰੰਗ ਬਿਰੰਗੀ ਫੁੱਲ ਖਿੜਾਵੈ।**
**੩. ਹੋਡਾ ਹੋਡੀ ਡੋਡੀਆ ਇਕ ਦੂੰ ਇਕ ਚੜ੍ਹਾਉ ਚੜ੍ਹਾਵੈ।**
**੪. ਸੂਲੀ ਉਪਰਿ ਖੇਲਣਾ ਪਿਛੋਂ ਦੇ ਸਿਰਿ ਛਤ੍ਰ ਧਰਾਵੈ।**
**੫. ਚੁਖੁ ਚੁਖੁ ਹੋਇ ਮਲਾਇ ਕੈ ਲੋਹੂ ਪਾਣੀ ਰੰਗਿ ਰੰਗਾਵੈ।**
**੬. ਪਿਰਮ ਪਿਆਲਾ ਮਜਲਸੀ ਜੋਗ ਭੋਗ ਸੰਜੋਗ ਬਣਾਵੈ।**
**੭. ਅਮਲੀ ਹੋਇ ਸੁ ਮਜਲਸ ਆਵੈ॥ ੧੩॥**

ਪਦ ਅਰਥ - ਹੋਡਾ ਹੋਡੀ=ਰੀਸੋ ਰੀਸੀ। ਸੂਲੀ=ਡੋਡੀ। ਚੁਖੁ ਚੁਖੁ=ਮਲ ਮਲ ਕੇ ਟੁਕੜੇ ਕਰਨ।

ਅਰਥ - ੧. ਖਸਖਾਸ ਦਾ ਦਾਣਾ ਬੀਜ ਬਣ ਕੇ ਮਿੱਟੀ ਵਿਚ ਮਿਲ ਜਾਂਦਾ ਹੈ। ੨. ਪਿਆਰੇ ਦੋਸਤ ਪੋਸਤ ਦਾ ਪੌਦਾ ਬਣ ਕੇ ਤਰ੍ਹਾਂ ਤਰ੍ਹਾਂ ਦੇ ਫੁੱਲ ਪੈਦਾ ਕਰਦਾ (ਖਿੜਾਉਂਦਾ) ਹੈ। ੩. ਰੀਸੋ ਰੀਸੀ (ਇਸ ਪੌਦੇ ਦੀਆਂ) ਡੋਡੀਆਂ (ਜਿਨ੍ਹਾਂ 'ਤੇ ਫੁੱਲ ਲੱਗਦੇ ਹਨ) ਇੱਕ ਤੋਂ ਅੱਗੇ ਹੋ ਹੋ ਆਪਣਾ ਆਪ ਪ੍ਰਗਟਾਉਂਦੀਆਂ ਹਨ। ੪. ਸੂਲੀ (ਭਾਵ ਡੰਡੀ) ਉਪਰ ਪੋਸਤ ਹੁੰਦਾ ਹੈ, ਜਿਸ ਦਾ ਸਿਰ ਮਗਰੋਂ ਛਤਰ ਵਾਂਗੂੰ ਬਣਦਾ ਹੈ। ੫. (ਫਿਰ ਇਸੇ) ਛਤਰ ਰੂਪ ਡੋਡੀ ਨੂੰ ਮਲ ਮਲ ਕੇ ਨਿੱਕੇ ਨਿੱਕੇ ਟੁਕੜੇ ਕਰ ਦਿੰਦੇ ਹਨ। ਧੋਣ 'ਤੇ ਪਾਣੀ ਲਹੂ ਵਰਗਾ ਲਾਲ ਹੁੰਦਾ ਹੈ। ੬. ਏਹੀ ਪਾਣੀ ਫਿਰ ਪਿਆਲਿਆਂ ਵਿਚ ਪਾ ਕੇ ਜੋਗੀ ਤੇ ਭੋਗੀ (ਜੋਗੀ ਜੋਗ ਦੀ ਸਮਾਧੀ ਲਈ ਤੇ ਭੋਗੀ ਭੋਗ ਦਾ ਰਸ ਮਾਨਣ ਲਈ) ਪੀਂਦੇ ਤੇ ਮਸਤੀ ਦਾ ਸੰਜੋਗ ਪ੍ਰਾਪਤ ਕਰਦੇ ਹਨ। ੭. ਇਸ ਦੀ ਮਜਲਸ (ਪੋਸਤੀਆਂ ਦੀ ਸਭਾ) ਵਿਚ ਓਹੀ ਆਉਂਦਾ ਹੈ, ਜੋ ਇਸ ਦਾ ਅਮਲੀ ਹੁੰਦਾ ਹੈ॥ ੧੩॥

# ੧੪. ਗੰਨੇ ਦੀ ਕਮਾਈ ਦਾ ਦ੍ਰਿਸ਼ਟਾਂਤ

੧. ਰਸ ਭਰਿਆ ਰਸੁ ਰਖਦਾ ਬੋਲਣ ਅਣਬੋਲਣ ਅਭਿਰਿਠਾ।
੨. ਸੁਣਿਆ ਅਣਸੁਣਿਆ ਕਰੈ ਕਰੇ ਵੀਚਾਰਿ ਡਿਠਾ ਅਣਡਿਠਾ।
੩. ਅਖੀ ਧੂੜਿ ਅਟਾਈਆ ਅਖੀ ਵਿਚਿ ਅੰਗੂਰੁ ਬਹਿਠਾ।
੪. ਇਕ ਦੂ ਬਾਹਲੇ ਬੂਟ ਹੋਇ ਸਿਰ ਤਲਵਾਇਆ ਇਠਹੁ ਇਠਾ।
੫. ਦੁਹੁ ਖੂੰਢਾ ਵਿਚਿ ਪੀੜੀਐ ਟੋਟੇ ਲਾਹੇ ਇਤੁ ਗੁਣਿ ਮਿਠਾ।
੬. ਵੀਹ ਇਕੀਹ ਵਰਤਦਾ ਅਵਗੁਣਿਆਰੇ ਪਾਪ ਪਣਿਠਾ।
੭. ਮੰਨੈ ਗੰਨੈ ਵਾਂਗ ਸੁਧਿਠਾ॥ ੧੪॥

ਪਦ ਅਰਥ - ਅਭਿਰਿਠਾ=ਨਿਮ੍ਰਤਾ ਧਾਰਨ ਵਾਲਾ ਪਿਆਰਾ। ਅਖੀ=ਗੰਢਾਂ। ਇਠਹੁ ਇਠਾ= ਪਿਆਰੇ ਤੋਂ ਪਿਆਰਾ। ਖੂੰਢਾ=ਵੇਲਣੇ ਦੇ ਚੱਕੇ। ਵੀਹ ਇਕੀਹ=ਸੰਸਾਰ ਅਤੇ ਸਤਿਸੰਗ। ਪਣਿਠਾ=ਨਾਸ ਹੋਣਾ। ਸੁਧਿਠਾ=ਦ੍ਰਿੜ੍ਹ।

ਅਰਥ - ੧. (ਗੰਨਾ) ਰਸ ਦਾ ਭਰਿਆ (ਆਪਣੇ ਵਿਚ) ਰਸ ਰੱਖਦਾ ਹੈ, ਬੋਲਣ ਜਾਂ ਨਾ ਬੋਲਣ (ਦੋਹਾਂ ਹਾਲਤਾਂ ਵਿਚ) ਮਿੱਠਾ ਹੈ। (ਕਿਸੇ ਤਰ੍ਹਾਂ ਵੀ ਰਸ ਕੱਢੋ ਚੂਪ ਕੇ ਜਾਂ ਪੀੜ ਕੇ, ਰਸ ਕੱਢ ਕੇ ਛਕੋ, ਉਹ ਮਿੱਠਾ ਹੀ ਰਹਿੰਦਾ ਹੈ)। ੨. ਗਾੜ੍ਹੀ ਗੰਨਿਆਂ ਦੀ ਖੇਤੀ ਵਿਚੋਂ ਆਵਾਜ਼ ਨਹੀਂ ਸੁਣਦੀ, ਨਾ ਲੁਕਿਆ ਕੋਈ ਦਿਸਦਾ ਹੀ ਹੈ, (ਭਾਵ ਸੁਣੇ ਨੂੰ ਅਣਸੁਣਿਆਂ ਤੇ ਡਿੱਠੇ ਨੂੰ ਅਣਡਿਠਿਆਂ ਕਰਨ ਦੀਆਂ ਸਿਫਤਾਂ ਵਾਲਾ ਕਮਾਦ ਦਾ ਖੇਤ ਹੈ)। ੩. ਜਦੋਂ (ਇਸ ਦੀਆਂ) ਅੱਖਾਂ (ਭਾਵ ਗੰਢਾਂ, ਬੀਜ ਰੂਪ ਬਣਾ ਕੇ, ਧਰਤੀ ਦੀ) ਮਿੱਟੀਆਂ ਵਿਚ ਗੱਡੀਆਂ, ਬੀਜੀਆਂ ਤਾਂ ਅੱਖਾਂ (ਗੰਢਾਂ) ਵਿਚੋਂ ਹੀ ਅੰਗੂਰ (ਕਰੂੰਮਲਾਂ) ਪੈਦਾ ਹੁੰਦੀਆਂ ਹਨ। ੪. ਫਿਰ ਇੱਕ ਪੌਦੇ ਤੋਂ ਹੀ ਕਈ ਪੌਦੇ, ਸਿਰ ਹੇਠਾਂ ਤੇ ਪੈਰ ਉਤੇ ਕਰਕੇ (ਉੱਗ ਪੈਂਦੇ ਹਨ, ਜੋ ਸਭ ਨੂੰ) ਪਿਆਰੇ ਤੋਂ ਪਿਆਰੇ (ਸੋਹਣੇ) ਲੱਗਦੇ ਹਨ। ੫. (ਫੇਰ ਗੰਨਾ) ਵੇਲਣੇ ਵਿਚ ਪੀੜਿਆ ਜਾਂਦਾ ਤੇ ਟੋਟੇ ਟੋਟੇ ਕਰ ਦਿੱਤਾ ਜਾਂਦਾ ਹੈ, ਇਸ ਕਰਕੇ ਕਿ ਇਹ (ਪਿਆਰਾ ਲੱਗਦਾ) ਮਿੱਠਾ ਹੈ। ੬. (ਇਸ ਤਰ੍ਹਾਂ) ਵੀਹ ਸੰਸਾਰ (ਹੈ ਤੇ) ਇਕੀਹ (ਸਤਿਸੰਗਤ) ਹੋ ਕੇ ਵਰਤਦਾ ਹੈ। (ਇਸੇ ਗੰਨੇ ਦੀ ਰਸ ਤੋਂ ਗੁੜ ਬਣਦਾ ਹੈ, ਜੋ ਵਿਆਹਾਂ ਸ਼ਾਦੀਆਂ ਜਾਂ ਧਰਮ-ਕਾਰਜਾਂ ਸਮੇਂ ਕੜਾਹ ਪ੍ਰਸ਼ਾਦ ਆਦਿ ਵਿਚ ਵਰਤਿਆ ਜਾਂਦਾ ਹੈ, ਪਰ ਬੇਸਮਝ ਤੇ ਪਾਪੀ ਲੋਕ ਇਸ ਨੂੰ ਸ਼ਰਾਬ ਜਾਂ ਹੋਰ ਭੈੜੇ ਕੰਮਾਂ ਵਿਚ ਵਰਤ ਕੇ ਆਪ ਵੀ ਨਾਸ ਹੋਣ ਵਾਲਾ ਕੰਮ ਕਰਦੇ ਤੇ ਇਸ ਦੇ ਮਿੱਠੇ ਨੂੰ ਵੀ ਜ਼ਾਇਆ ਕਰਦੇ ਹਨ)। ੭. ਜੋ ਗੰਨੇ ਦੀ ਮਿਠਾਸ ਦੇ ਗੁਣ ਤੋਂ ਸਿੱਖਿਆ ਲੈਂਦੇ ਤੇ ਮਿਠੇ ਸੁਭਾਵ ਵਾਲੇ ਬਣ ਕੇ ਭਲੇ ਕੰਮ ਕਰਦੇ ਹਨ, ਉਹ ਸੰਸਾਰ ਤੋਂ ਤਰ ਜਾਂਦੇ ਹਨ ਤੇ ਕੌੜੇ (ਪਾਪ-ਕਰਮੀ) ਡੁੱਬ ਡੁੱਬ ਜਾਂਦੇ ਹਨ॥ ੧੪॥

## ੧੫. ਸ੍ਵਾਂਤੀ ਬੂੰਦ, ਸਿੱਪੀ ਤੇ ਮਰਜੀਵੜਾ

੧. ਘਣਹਰ ਬੂੰਦ ਸੁਹਾਵਣੀ ਨੀਵੀ ਹੋਇ ਅਗਾਸਹੁ ਆਵੈ।
੨. ਆਪੁ ਗਵਾਇ ਸਮੁੰਦੁ ਵੇਖਿ ਸਿਪੈ ਦੇ ਮੁਹਿ ਵਿਚਿ ਸਮਾਵੈ।
੩. ਲੈਦੋ ਹੀ ਮੁਹਿ ਬੂੰਦ ਸਿਪੁ ਚੁੰਭੀ ਮਾਰਿ ਪਤਾਲਿ ਲੁਕਾਵੈ।
੪. ਫੜਿ ਕਢੈ ਮਰੁਜੀਵੜਾ ਪਰ ਕਾਰਜ ਨੋ ਆਪੁ ਫੜਾਵੈ।
੫. ਪਰਵਸਿ ਪਰਉਪਕਾਰ ਨੋ ਪਰ ਹਥਿ ਪਥਰ ਦੰਦ ਭਨਾਵੈ।
੬. ਭੁਲਿ ਅਭੁਲਿ ਅਮੁਲੁ ਦੇ ਮੋਤੀ ਦਾਨ ਨ ਪਛੋਤਾਵੈ।
੭. ਸਫਲ ਜਨਮੁ ਕੋਈ ਵਰੁਸਾਵੈ॥੧੫॥

ਪਦ ਅਰਥ - ਮਰੁਜੀਵੜਾ=ਜੋ ਸਮੁੰਦਰ ਦੇ ਡੂੰਘੇ ਪਾਣੀਆਂ ਤਕ ਚਲਾ ਜਾਂਦਾ ਹੈ। ਵਰੁਸਾਵੈ=ਵਰਸਾਉਣਾ, ਲਾਭ ਪ੍ਰਾਪਤ ਕਰਨਾ।

ਅਰਥ - ੧. ਬੱਦਲ ਦੀ ਸੁਹਾਵਣੀ (ਸ਼ੋਭਾ ਵਾਲੀ) ਬੂੰਦ ਆਕਾਸ਼ ਤੋਂ ਨੀਵਾਣ ਵੱਲ ਆਉਂਦੀ ਹੈ। ੨. (ਪਰ ਅੱਗੋਂ) ਆਪਾ ਗਵਾ ਕੇ ਉਹ ਸਮੁੰਦਰ ਦੇ ਅਥਾਹ ਪਾਣੀਆਂ ਵਿਚ ਰਲ ਕੇ, ਸਿੱਪੀ ਦੇ ਮੂੰਹ ਵਿਚ ਜਾ ਪੈਂਦੀ ਹੈ। ੩. ਸਿੱਪੀ (ਸ੍ਵਾਂਤੀ) ਬੂੰਦ ਨੂੰ ਆਪਣੇ ਕੋਲ ਆਈ ਦੇਖ, ਉਸੇ ਵੇਲੇ ਮੂੰਹ ਬੰਦ ਕਰ ਲੈਂਦੀ, ਤੇ ਸਮੁੰਦਰ ਦੇ ਡੂੰਘੇ ਪਾਣੀਆਂ ਵਿਚ ਜਾ ਲੁਕਦੀ ਹੈ। ੪. ਮਰਜੀਵੜਾ (ਟੁੱਭੀ ਮਾਰ ਕੇ) ਸਿੱਪੀ ਨੂੰ ਫੜ ਬਾਹਰ ਕੱਢਦਾ ਹੈ, ਤੇ ਸਿੱਪੀ ਪਰ ਕਾਰਜ ਨੂੰ ਫੜੀ ਜਾਂਦੀ ਹੈ। ੫. (ਸਿੱਪੀ ਨੇ ਪਰਉਪਕਾਰ ਕੀਤਾ, ਬੂੰਦ ਨੂੰ ਬੰਦ ਕਰ ਸੁੱਚਾ ਦੁਰਲੱਭ ਕੀਮਤੀ ਮੋਤੀ ਬਣਾ ਦਿੱਤਾ, ਪਰ ਹੁਣ) ਪਰਾਏ ਵਸ ਵਿਚ ਪੈ ਕੇ ਆਪਣੇ ਦੰਦ ਤੁੜਵਾਉਂਦੀ, (ਭਾਵ ਸਿੱਪੀ ਨੂੰ ਤੋੜ ਕੇ ਉਸ ਵਿਚੋਂ ਮੋਤੀ ਕੱਢ ਲਿਆ ਜਾਂਦਾ ਹੈ)। ੬. ਭੁੱਲ ਜਾਂ ਅਭੁੱਲ (ਚੇਤੇ ਰੱਖਣ ਵਾਲੀ) ਬਣ ਕੇ, ਸਿੱਪੀ ਦਾਨ ਦੇਣ ਪਿੱਛੋਂ ਪਛੋਤਾਵਾ ਨਹੀਂ ਕਰਦੀ (ਕਿ ਇਹ ਕੀਮਤੀ ਮੋਤੀ ਦਾ ਦਾਨ ਮੈਂ ਕਿਉਂ ਕੀਤਾ, ਤੇ ਦਾਨ ਕਰਕੇ ਦੁੱਖ ਪਾਇਆ)। ੭. (ਭਾਈ ਗੁਰਦਾਸ ਜੀ ਫਰਮਾਉਂਦੇ ਹਨ ਕਿ) ਜੀਵਨ ਉਸੇ ਦਾ ਹੀ ਸਫਲਾ ਹੈ, ਜਿਸ ਦਾ ਕਿਸੇ ਨੂੰ ਕੋਈ ਲਾਭ ਹੋਵੇ॥੧੫॥

## ੧੬. ਹੀਰੇ ਦਾ ਦ੍ਰਿਸ਼ਟਾਂਤ, ਗੁਰੂ ਤੇ ਸਿੱਖ ਦਾ ਮਿਲਾਪ

੧. ਹੀਰੇ ਹੀਰਾ ਬੇਧੀਐ ਬਰਮੇ ਕਣੀ ਅਣੀ ਹੋਇ ਹੀਰੈ।
੨. ਧਾਗਾ ਹੋਇ ਪਰੋਈਐ ਹੀਰੈ ਮਾਲ ਰਸਾਲ ਗਹੀਰੈ।
੩. ਸਾਧਸੰਗਤਿ ਗੁਰੁ ਸਬਦ ਲਿਵ ਹਉਮੈ ਮਾਰਿ ਮਰੈ ਮਨ ਧੀਰੈ।
੪. ਮਨਜਿਣਿ ਮਨੁ ਦੇ ਲਏ ਮਨ ਗੁਣਿ ਵਿਚਿ ਗੁਣ ਗੁਰਮੁਖਿ ਸਰੀਰੈ।

੫. ਪੈਰੀ ਪੈ ਪਾ ਖਾਕੁ ਹੋਇ ਕਾਮਧੇਨੁ ਸੰਤ ਰੇਣੁ ਨ ਨੀਰੈ।
੬. ਸਿਲਾ ਅਲੂਣੀ ਚਟਣੀ ਲਖ ਅੰਮ੍ਰਿਤ ਰਸ ਤਰਸਨ ਸੀਰੈ।
੭. ਵਿਰਲਾ ਸਿਖ ਸੁਣੈ ਗੁਰ ਪੀਰੈ॥ ੧੬॥

ਪਦ ਅਰਥ - ਅਣੀ=ਤਿੱਖੀ ਨੋਕ। ਰਸਾਲ ਗਹੀਰੈ=ਬਹੁਤ ਖੂਬਸੂਰਤ। ਮਨ=ਸਰੀਰਕ ਇੰਦ੍ਰੀਆਂ ਦਾ ਰਾਜਾ ਜਾਂ ਜੀਵ-ਆਤਮਾ। ਨ ਨੀਰੈ=ਨਹੀਂ ਹੁੰਦੀ। ਸੀਰੈ=ਰਸਾਂ ਦਾ ਰਸ।

ਅਰਥ - ੧. ਵਰਮੇ ਦੀ ਨੋਕ ਨਾਲ ਹੀਰੇ ਦੀ ਤਿੱਖੀ ਅਣੀ ਲਗਾ ਕੇ, ਹੀਰਾ ਹੌਲੀ ਹੌਲੀ ਵਿੰਨ੍ਹਿਆ ਜਾਂਦਾ ਹੈ। (ਹੀਰਾ ਹੀਰੇ ਦੀ ਅਣੀ ਬਿਨਾਂ ਵਿੰਨ੍ਹਿਆ ਨਹੀਂ ਜਾ ਸਕਦਾ, ਇਸੇ ਤਰ੍ਹਾਂ ਗੁਰੂ ਸ਼ਬਦ ਰੂਪ ਹੀਰੇ ਦੀ ਅਣੀ ਗੁਰਸਿੱਖ ਦੇ ਹੀਰੇ ਮਨ ਨੂੰ ਵਿੰਨ੍ਹਿਆ ਜਾਂਦਾ ਹੈ)। ੨. ਧਾਗੇ (ਪ੍ਰੇਮ ਡੋਰੀ) ਨਾਲ ਹੀਰਿਆਂ ਦੀ ਸੁੰਦਰ ਮਾਲਾ ਪਰੋ ਸਕਦੀ ਹੈ। ੩. ਸਾਧ ਸੰਗਤਿ ਗੁਰੂ ਦੇ ਸ਼ਬਦ ਨਾਲ ਮਨ ਜੋੜ ਕੇ (ਮੈਂ-ਮੇਰੀ ਦੀ) ਹੰਗਤਾ ਨੂੰ ਮਾਰ ਕੇ ਮਨ ਨੂੰ ਸਥਿਰ ਕਰੇ। ੪. (ਇਸੇ ਤਰ੍ਹਾਂ ਗੁਰਸਿੱਖ ਆਪਣਾ) ਮਨ ਗੁਰੂ ਨੂੰ ਦੇਂਦਾ ਹੈ, ਤੇ ਗੁਰੂ ਕੋਲੋਂ ਮੰਤਰ (ਗੁਰਮਤਿ) ਲੈਂਦਾ ਤੇ ਮਨ ਨੂੰ ਜਿੱਤਦਾ ਹੈ। (ਇਹ ਵੱਡਾ) ਗੁਣਾਂ ਦਾ ਗੁਣ ਗੁਰਮੁਖਾਂ ਦੇ ਸਰੀਰਾਂ ਵਿਚ ਪੈਦਾ ਹੋ ਜਾਂਦਾ ਹੈ। ੫. ਗੁਰਮੁਖ ਨਿਮ੍ਰਤਾ ਦਾ ਗੁਣ ਧਾਰਨ ਕਰਕੇ ਚਰਣਾਂ ਦੀ ਧੂੜੀ ਬਣ (ਗੁਰੂ ਸੰਤ ਦੀ) ਚਰਣੀਂ ਲੱਗ ਗਏ। ਉਸ ਚਰਣ ਧੂੜੀ ਦੀ ਸੰਮਤਾ ਕਾਮਧੇਨ ਗਊ ਵੀ ਨਹੀਂ ਕਰ ਸਕਦੀ। ੬. ਇਹ ਅਲੂਣੀ ਸਿਲਾ ਦੇ ਚੱਟਣ ਵਾਲੀ ਤਪਸਿਆ ਹੈ, ਜਿਸ ਦੇ ਅੰਮ੍ਰਿਤ ਰਸ ਨੂੰ ਪ੍ਰਾਪਤ ਕਰਨ ਲਈ ਲੱਖਾਂ ਤਰਸਦੇ ਹਨ, ਪਰ ਪ੍ਰਾਪਤ ਨਹੀਂ ਹੁੰਦਾ। ੭. (ਕਿਉਂਕਿ) ਗੁਰ-ਪੀਰਾਂ ਦੀ ਸਿੱਖਿਆ ਨੂੰ (ਪੂਰੇ ਤੌਰ 'ਤੇ) ਕੋਈ ਵਿਰਲਾ ਹੀ ਸੁਣਦਾ (ਤੇ ਕਮਾਉਂਦਾ) ਹੈ॥ ੧੬॥

## ੧੭. ਪੁੱਗੇ ਹੋਏ ਗੁਰਸਿੱਖ ਦੀ ਕਰਨੀ

੧. ਗੁਰ ਸਿਖੀ ਗੁਰ ਸਿਖ ਸੁਣਿ ਅੰਦਰਿ ਸਿਆਣਾ ਬਾਹਰਿ ਭੋਲਾ।
੨. ਸਬਦਿ ਸੁਰਤਿ ਸਾਵਧਾਨ ਹੋਇ ਵਿਣੁ ਗੁਰਸਬਦਿ ਨ ਸੁਣਈ ਬੋਲਾ।
੩. ਸਤਿਗੁਰ ਦਰਸਨੁ ਦੇਖਣਾ ਸਾਧਸੰਗਤਿ ਵਿਣੁ ਅੰਨ੍ਹਾ ਖੋਲਾ।
੪. ਵਾਹਗੁਰੂ ਗੁਰੁ ਸਬਦੁ ਲੈ ਪਿਰਮ ਪਿਆਲਾ ਚੁਪਿ ਚਬੋਲਾ।
੫. ਪੈਰੀ ਪੈ ਪਾ ਖਾਕ ਹੋਇ ਚਰਣਿ ਧੋਇ ਚਰਣੋਦਕ ਝੋਲਾ।
੬. ਚਰਣ ਕਵਲ ਚਿਤੁ ਭਵਰੁ ਕਰਿ ਭਵਜਲ ਅੰਦਰਿ ਰਹੈ ਨਿਰੋਲਾ।
੭. ਜੀਵਣਿ ਮੁਕਤਿ ਸਚਾਵਾ ਚੋਲਾ॥ ੧੭॥

ਪਦ ਅਰਥ - ਭੋਲਾ=ਸਿੱਧਾ, ਸਾਦਾ। ਅੰਨ੍ਹਾ ਬੋਲਾ=ਅੱਖੋਂ ਅੰਨ੍ਹਾ ਤੇ ਕੰਨੋਂ ਬੋਲਾ। ਚਬੋਲਾ=ਪੀ ਜਾਂਦਾ ਹੈ। ਚੋਲਾ=ਜਾਮਾ।

ਅਰਥ - ੧. ਗੁਰੂ ਦੀ ਸਿੱਖਿਆ ਨੂੰ ਸੁਣ ਕੇ, (ਜੋ) ਗੁਰੂ ਕਾ ਸਿੱਖ (ਉਸਦਾ ਮੰਨਨ ਕਰਦਾ ਹੈ) ਉਹ ਅੰਦਰੋਂ (ਗੁਰੂ ਦੀ ਸਿੱਖਿਆ 'ਤੇ ਅਮਲ ਕਰਕੇ) ਸਿਆਣਾ ਤੇ ਬਾਹਰੋਂ ਸਾਦ-ਮੁਰਾਦੀ (ਹਾਲਤ ਵਾਲਾ) ਭੋਲਾ ਭਾਲਾ ਲੱਗਦਾ ਹੈ। ੨. ਸ਼ਬਦ ਨੂੰ ਸੁਰਤੀ (ਧਿਆਨ) ਵਿਚ ਰੱਖਦਾ ਹੈ, ਤੇ ਇਸ ਤੋਂ ਬਿਨਾਂ ਉਹ ਹੋਰ ਕੁਝ ਸੁਣਨਾ ਹੀ ਨਹੀਂ ਚਾਹੁੰਦਾ (ਭਾਵ ਹੋਰ ਕਿਸੇ ਸ਼ਬਦ ਨੂੰ ਉਹ ਸੁਣਦਾ ਹੀ ਨਹੀਂ)। ੩. ਉਹ ਸਤਿਗੁਰੂ ਦੇ ਦਰਸ਼ਨ ਕਰਦਾ ਹੈ ਤੇ ਸਾਧ ਸੰਗਤ ਵਿਚੋਂ ਗੁਰਮਤਿ ਦੀਆਂ ਵਿਚਾਰਾਂ ਸੁਣਦਾ ਹੈ ਤੇ ਹੋਰ ਕੁਝ ਦੇਖਣ ਵੱਲੋਂ ਉਹ ਅੰਨ੍ਹਿਆਂ ਵਾਂਗ ਤੇ ਸੁਣਨ ਵੱਲੋਂ ਬੋਲਿਆਂ ਵਾਂਗ ਹੋ ਜਾਂਦਾ ਹੈ। ੪. ਵਾਹਿਗੁਰੂ ਮੰਤਰ ਦਾ ਪ੍ਰੇਮ ਪਿਆਲਾ ਗੁਰਾਂ ਥੀਂ ਪ੍ਰਾਪਤ ਕਰਕੇ, ਉਹ ਬਸ ਉਸੇ ਨੂੰ ਹੀ ਹੌਲੀ ਹੌਲੀ ਪੀਂਦਾ ਜਾਂਦਾ ਹੈ। ੫. ਚਰਨਾਂ ਦੀ ਧੂੜੀ ਬਣ ਕੇ, ਚਰਨਾਂ 'ਤੇ ਮੱਥੇ ਟੇਕਦਾ, ਚਰਨਾਂ ਦਾ ਧੋਣ (ਚਰਨਾਂਮ੍ਰਿਤ) ਹੀ ਲੈ ਲੈ ਅੰਮ੍ਰਿਤ ਵਾਂਗ ਮੂੰਹ ਲਾਉਂਦਾ ਹੈ। ੬. ਭੰਵਰੇ ਵਾਂਗੂ ਚਰਣ ਕੰਵਲਾਂ ਦਾ ਨਿਰੋਲ ਪ੍ਰੇਮੀ ਬਣ ਕੇ, ਉਹ ਹੋਰ ਪਾਸਿਆਂ (ਸੰਸਾਰੀ ਖਿੱਚਾਂ ਤੋਂ) ਬਿਲਕੁਲ ਨਿਰਲੇਪ ਹੋ ਅਛੋਹ ਬਣ ਜਾਂਦਾ ਹੈ। ੭. ਜੀਵਨ-ਮੁਕਤੀ ਦਾ ਇਹ ਸਚਾ ਚੋਲਾ (ਜਾਮਾ) ਹੈ। ਭਾਵ ਇਹ ਸਰੀਰ ਰੂਪੀ ਚੋਲਾ, ਇਸੇ ਭਾਂਤ ਗੁਰਸਿੱਖੀ 'ਤੇ ਚੱਲ ਕੇ, ਸਫਲਾ ਹੁੰਦਾ ਹੈ॥ ੧੭॥

# ੧੮. ਵਾਲ ਦੀ ਬਰੀਕੀ ਦਾ ਦ੍ਰਿਸ਼ਟਾਂਤ

੧. ਸਿਰਿ ਵਿਚਿ ਨਿਕੇ ਵਾਲ ਹੋਇ ਸਾਧੂ ਚਰਣ ਚਵਰ ਕਰਿ ਢਾਲੈ।
੨. ਗੁਰ ਸਰ ਤੀਰਥ ਨਾਇ ਕੈ ਅੰਝੂ ਭਰਿ ਭਰਿ ਪੈਰਿ ਪਖਾਲੈ।
੩. ਕਾਲੀ ਹੂੰ ਧਉਲੇ ਕਰੇ ਚਲਣਾ ਜਾਣਿ ਨੀਸਾਣੁ ਸਮ੍ਹਾਲੈ।
੪. ਪੈਰੀ ਪੈ ਪਾ ਖਾਕ ਹੋਇ ਪੂਰਾ ਸਤਿਗੁਰੁ ਨਦਰਿ ਨਿਹਾਲੈ।
੫. ਕਾਗ ਕੁਮੰਤਹੁੰ ਪਰਮ ਹੰਸੁ ਉਜਲ ਮੋਤੀ ਖਾਇ ਖਵਾਲੈ।
੬. ਵਾਲਹੁ ਨਿਕੀ ਆਖੀਐ ਗੁਰ ਸਿਖੀ ਸੁਣਿ ਗੁਰਸਿਖ ਪਾਲੈ।
੭. ਗੁਰਸਿਖੁ ਲੰਘੈ ਪਿਰਮ ਪਿਆਲੈ॥ ੧੮॥

ਪਦ ਅਰਥ - ਨਿਕੇ=ਬਰੀਕ, ਮਹਾਨ।

ਅਰਥ - ੧. ਸਿਰ ਦੇ ਵਾਲ ਨਿੱਕੇ (ਬੜੇ ਪਤਲੇ) ਹਨ, (ਜਿਨ੍ਹਾਂ ਦਾ) ਚਵਰ ਬਣਾ ਕੇ ਸੰਤਾਂ ਦੇ (ਚਰਣਾਂ ਨੂੰ) ਸਾਫ ਕਰੇ, (ਜਾਂ ਚਵਰ ਵਾਂਗੂੰ ਉਨ੍ਹਾਂ ਉਤੇ ਝੁਲਾਵੇ)। ੨. ਗੁਰੂ ਦੇ (ਸ਼ਬਦ ਉਪਦੇਸ਼ ਰੂਪ) ਤੀਰਥ ਵਿਚ ਨਾਏ ਤੇ (ਪ੍ਰੇਮ ਦੀ) ਹੰਝੂਆਂ ਨਾਲ ਛਲਕ ਛਲਕ ਕੇ, ਗੁਰੂ-ਚਰਣਾਂ ਨੂੰ ਧੋਵੇ। ੩. (ਜਦੋਂ ਕੁਦਰਤ ਵੱਲੋਂ) ਕਾਲੇ ਵਾਲ ਚਿੱਟੇ ਕਰ ਦਿੱਤੇ ਜਾਣ, ਤਾਂ ਇਹ ਨਿਸ਼ਾਨੀ ਜਾਣੋ ਕਿ (ਹੁਣ ਸੰਸਾਰ ਤੋਂ) ਚਲਣ ਦਾ ਸਮਾਂ ਆ ਗਿਆ ਹੈ। ੪. ਚਰਣੀਂ ਲੱਗ ਲੱਗ ਕੇ ਚਰਣ ਦੀ ਧੂੜੀ ਹੀ ਬਣ ਜਾਏ, (ਤਾਂ ਇਸ ਸਮੇਂ) ਪੂਰਾ ਸਤਿਗੁਰੂ ਆਪਣੀ ਨਦਰ (ਮੇਹਰ) ਕਰਕੇ ਨਿਹਾਲ ਕਰੇ ਜਾਂ ਕਿਰਪਾ ਦੀ ਨਦਰ ਸਿੱਖ ਉਤੇ ਸੁੱਟ ਕੇ ਉਸ ਨੂੰ ਨਿਹਾਲ ਕਰ ਦੇਵੇਗਾ)। ੫. ਕਾਂ ਵਰਗੇ ਕਾਲੇ ਕੁਮੱਤੀ ਮਨ ਨਿਰਮਲ (ਹੰਸ ਵਰਗਾ ਚਿੱਟਾ) ਕਰੇ, ਜੋ

ਉਜਲ ਮੋਤੀ ਬਣ (ਉੱਤਮ ਗੁਣ) ਆਪ ਵਿਹਾਝੇ (ਭਾਵ ਖਾਵੇ) ਤੇ ਹੋਰਨਾਂ ਨੂੰ ਖੁਆਵੇ। ੬. (ਇਹ ਸਿੱਖੀ) ਵਾਲ ਤੋਂ ਵੀ ਨਿੱਕੀ (ਭਾਵ ਕਠਿਨ ਘਾਲਣਾ ਵਾਲੀ) ਕਹੀਦੀ ਹੈ, ਪਰ ਗੁਰਸਿੱਖ ਇਨ੍ਹਾਂ ਨੂੰ ਘਾਲਦਾ ਤੇ ਸਿੱਖੀ (ਦੇ ਨਿਯਮਾਂ ਨੂੰ ਹਰ ਹਾਲਤ ਵਿਚ) ਪਾਲਦਾ ਹੈ। ੭. ਗੁਰਸਿੱਖ (ਇਸ ਸੰਸਾਰ ਭਵਜਲ ਨੂੰ) ਗੁਰੂ ਦੇ ਬਖਸ਼ੇ ਸ਼ਬਦ ਦੇ ਪ੍ਰੇਮ-ਰਸ ਨਾਲ ਪਾਰ ਕਰਦਾ ਹੈ॥ ੧੮॥

## ੧੯. ਗੁੱਲਰ ਦਾ ਬ੍ਰਿਛ ਤੇ ਉਸ ਵਿਚਲਾ ਕੀੜਾ

੧. ਗੁਲਰ ਅੰਦਰਿ ਭੁਣਹਣਾ ਗੁਲਰ ਨੋਂ ਬ੍ਰਹਮੰਡੁ ਵਖਾਣੈ।
੨. ਗੁਲਰ ਲਗਣਿ ਲਖ ਫਲ ਇਕ ਦੂ ਲਖ ਅਲਖ ਨ ਜਾਣੈ।
੩. ਲਖ ਲਖ ਬਿਰਖ ਬਗੀਚਿਅਹੁ ਲਖ ਬਗੀਚੇ ਬਾਗ ਵਖਾਣੈ।
੪. ਲਖ ਬਾਗ ਬ੍ਰਹਮੰਡ ਵਿਚਿ ਲਖ ਬ੍ਰਹਮੰਡ ਲੂਅ ਵਿਚਿ ਆਣੈ।
੫. ਮਿਹਰ ਕਰੇ ਜੇ ਮਿਹਰਵਾਨੁ ਗੁਰਮੁਖਿ ਸਾਧਸੰਗਤਿ ਰੰਗੁ ਮਾਣੈ।
੬. ਪੈਰੀ ਪੈ ਪਾ ਖਾਕੁ ਹੋਇ ਸਾਹਿਬੁ ਦੇ ਚਲੈ ਓਹੁ ਭਾਣੈ।
੭. ਹਉਮੈ ਜਾਇ ਤ ਜਾਇ ਸਿਞਾਣੈ॥ ੧੯॥

ਪਦ ਅਰਥ - ਭੁਣਹਣਾ=ਮੱਛਰ ਦੀ ਸ਼ਕਲ ਦਾ ਕੀੜਾ। ਲੂਅ=ਰੋਮ।

ਅਰਥ - ੧. ਗੁੱਲਰ ਦੇ ਬ੍ਰਿਛ ਵਿਚ ਭੁਣਹਣਾ ਕੀੜਾ ਹੁੰਦਾ ਹੈ। ਉਹ ਗੁੱਲਰ (ਬ੍ਰਿਛ) ਨੂੰ ਹੀ ਬ੍ਰਹਮੰਡ (ਸਾਰਾ ਸੰਸਾਰ) ਕਹਿੰਦਾ ਹੈ। ੨. ਗੁੱਲਰ ਨੂੰ ਲੱਖਾਂ ਫਲ ਲੱਗਦੇ ਹਨ, ਪਰ ਫਲਾਂ ਦੇ ਲੱਥਣ (ਵੱਖ ਹੋਣ) ਮਗਰੋਂ ਉਹ ਲੱਖਾਂ ਵਾਲਾ ਹੋ ਕੇ ਫੇਰ ਇਕੱਲੇ ਦਾ ਇਕੱਲਾ ਰਹਿ ਜਾਂਦਾ ਹੈ। ੩. ਇੱਕ ਬਗੀਚੇ ਵਿਚ ਲੱਖਾਂ ਬ੍ਰਿਛ ਹੁੰਦੇ ਹਨ ਤੇ ਲੱਖਾਂ ਬਗੀਚਿਆਂ ਦੇ ਬ੍ਰਿਛ ਇੱਕ ਬਾਗ ਕਹੀਦੇ ਹਨ। ੪. (ਇਉਂ) ਬ੍ਰਹਮੰਡ (ਸੰਸਾਰ ਵਿਚ ਲੱਖਾਂ ਬਾਗ ਹਨ, ਪਰ ਐਸੇ ਲੱਖਾਂ ਬ੍ਰਹਮੰਡ (ਪਰਮੇਸ਼ਰ ਦੇ ਇੱਕ) ਲੂੰਅ ਵਿਚ ਸਮਾਏ ਹੋਏ ਹਨ। ੫. ਜਿਸ ਉਤੇ ਮਿਹਰਵਾਨ (ਪ੍ਰਭੂ) ਕਿਰਪਾ ਕਰੇ, ਉਹ ਗੁਰਮੁਖਾਂ ਦੀ ਸਾਧ ਸੰਗਤ ਵਿਚ ਮਿਲਕੇ ਆਨੰਦ ਮਾਣਦਾ ਹੈ। ੬. (ਉਹ) ਚਰਣੀਂ ਲੱਗ, ਚਰਣਾਂ ਦੀ ਧੂੜੀ ਬਣ ਜਾਂਦਾ ਹੈ, ਤੇ ਮਾਲਕ (ਪ੍ਰਭੂ) ਦੇ ਭਾਣੇ (ਹੁਕਮ) ਵਿਚ ਚਲਦਾ ਹੈ। ੭. (ਪਰ ਇਸ ਵਿਚ ਇੱਕ ਸ਼ਰਤ ਹੈ, ਜੋ ਇਸ ਰੰਗ ਦੇ ਮਾਨਣ ਵਾਲਿਆਂ ਦੀ ਨਿਸ਼ਾਨੀ ਜਾਣ ਲਵੇ, ਭਾਵ) ਹਉਮੈ ਦੂਰ ਹੋ ਜਾਏ, ਤਾਂ (ਉਸ) ਜਾਇ (ਭਾਵ ਸ੍ਵੈ-ਸਰੂਪ) ਦੀ ਪਛਾਣ ਹੁੰਦੀ ਹੈ। (ਭਾਵ ਨਿਮ੍ਰਤਾ ਨਾਲ ਹੀ ਇਸ ਸਹਿਜ-ਪਦ ਨੂੰ ਪਹੁੰਚੀਦਾ ਹੈ)॥ ੧੯॥

## ੨੦. ਦੂਜ ਦੇ ਚੰਦ੍ਰਮਾਂ ਦਾ ਦ੍ਰਿਸ਼ਟਾਂਤ

੧. ਦੂਇ ਦਿਹਿ ਚੰਦੁ ਅਲੋਪੁ ਹੋਇ ਤੀਐ ਦਿਹ ਚੜ੍ਹਦਾ ਹੋਇ ਨਿਕਾ।

੨. ਉਠਿ ਉਠਿ ਜਗਤੁ ਜੁਹਾਰਦਾ ਗਗਨ ਮਹੇਸੁਰ ਮਸਤਕਿ ਟਿਕਾ।
੩. ਸੋਲਹ ਕਲਾ ਸੰਘਾਰੀਐ ਸਫਲੁ ਜਨਮੁ ਸੋਹੈ ਕਲ ਇਕਾ।
੪. ਅੰਮ੍ਰਿਤ ਕਿਰਣਿ ਸੁਹਾਵਣੀ ਨਿਝਰੁ ਝਰੈ ਸਿੰਜੈ ਸਹਸਿਕਾ।
੫. ਸੀਤਲੁ ਸਾਂਤਿ ਸੰਤੋਖੁ ਦੇ ਸਹਜ ਸੰਜੋਗੀ ਰਤਨ ਅਮਿਕਾ।
੬. ਕਰੈ ਅਨੇਰਹੁ ਚਾਨਣਾ ਡੋਰ ਚਕੋਰ ਧਿਆਨੁ ਧਰਿ ਛਿਕਾ।
੭. ਆਪੁ ਗਵਾਇ ਅਮੋਲ ਮਣਿਕਾ॥੨੦॥

ਪਦ ਅਰਥ - ਜੁਹਾਰਦਾ=ਨਮਸਕਾਰਾਂ ਕਰਦਾ। ਮਹੇਸੁਰ=ਸ਼ਿਵ ਜੀ। ਸੰਘਾਰੀਐ=ਖਤਮ ਹੋਵੇ। ਕਲ ਇੱਕਾ=ਏਕਮ ਦਾ।

ਅਰਥ - ੧. ਦੋ ਦਿਨ (ਮਸਿਆ ਅਤੇ ਏਕਮ) ਨੂੰ ਚੰਦ੍ਰਮਾਂ ਅਲੋਪ ਰਹਿੰਦਾ ਹੈ, ਦੂਜ ਵਾਲੇ ਦਿਨ ਨਿੱਕਾ ਜਿਹਾ ਹੋ ਕੇ ਨਿਕਲਦਾ ਹੈ। ੨. ਉੱਠ ਉੱਠ ਕੇ ਸੰਸਾਰ ਦੇ ਲੋਕ ਵੇਖਦੇ ਤੇ ਨਮਸਕਾਰਾਂ ਕਰਦੇ ਹਨ। (ਦੂਜ ਦਾ ਚੰਦ) ਅਸਮਾਨ ਵਿਚ ਐਉਂ ਹੁੰਦਾ ਹੈ, ਜਿਵੇਂ ਸ਼ਿਵਜੀ ਦੇ ਮੱਥੇ ਦਾ ਤਿਲਕ ਹੁੰਦਾ ਹੈ। ੩. (ਇੱਕ ਇੱਕ ਕਰਕੇ ਜਿਵੇਂ ਚੰਦ ਦੀਆਂ) ਸੋਲਾਂ ਕਲਾਂ ਖਤਮ ਹੋਈਆਂ, ਪਰ ਏਕਮ ਨੂੰ ਇੱਕ ਕਲਾ ਵਾਲਾ (ਨਵਾਂ) ਜਨਮ ਹੋਣ ਕਰਕੇ ਫੇਰ ਸ਼ੋਭਦਾ (ਸਫਲ ਹੁੰਦਾ) ਹੈ। ੪. ਚੰਦ੍ਰਮਾਂ ਆਪਣੀਆਂ ਸੋਹਣੀਆਂ ਕਿਰਨਾਂ ਨਾਲ ਖੇਤਾਂ ਤੇ ਬ੍ਰਿਛਾਂ ਦੇ ਪੱਤਿਆਂ ਨੂੰ ਸਿੰਜਦਾ ਹੈ। ੫. (ਚੰਦ੍ਰਮਾਂ) ਸੀਤਲਤਾ, ਸ਼ਾਂਤੀ ਤੇ ਸੰਤੋਖ ਦਿੰਦਾ, ਤੇ ਸਹਿਜ ਦੇ ਸੰਜੋਗ ਦਾ ਅਮੋਲਕ ਰਤਨ ਹੈ। ੬. ਹਨੇਰੇ ਵਿਚ (ਚੰਦ੍ਰਮਾਂ) ਚਾਨਣਾ ਕਰਦਾ ਹੈ ਤੇ ਚਕੋਰ, ਪਿਆਰ ਸੁਰਤੀ ਦੀ ਡੋਰ ਨਾਲ (ਚੰਦ ਵੱਲ) ਖਿੱਚਿਆ ਰਹਿੰਦਾ ਹੈ। ੭. ਆਪਾ ਗਵਾਇ ਕੇ ਹੀ ਇਹ ਅਮੋਲਕ ਮਾਣਕ ਵਰਗਾ ਹੁੰਦਾ ਹੈ॥੨੦॥

## ੨੧. ਧ੍ਰੂਅ ਨਿਮਾਣੇ ਨੂੰ ਮਾਣ

੧. ਹੋਇ ਨਿਮਾਣਾ ਭਗਤਿ ਕਰਿ ਗੁਰਮੁਖਿ ਧ੍ਰੂ ਹਰਿ ਦਰਸਨੁ ਪਾਇਆ।
੨. ਭਗਤਿ ਵਛਲੁ ਹੋਇ ਭੇਟਿਆ ਮਾਣੁ ਨਿਮਾਣੇ ਆਪਿ ਦਿਵਾਇਆ।
੩. ਮਾਤ ਲੋਕ ਵਿਚਿ ਮੁਕਤਿ ਕਰਿ ਨਿਹਚਲੁ ਵਾਸੁ ਅਗਾਸਿ ਚੜਾਇਆ।
੪. ਚੰਦੁ ਸੂਰਜ ਤੇਤੀਸ ਕਰੋੜਿ ਪਰਦਖਣਾ ਚਉਫੇਰਿ ਫਿਰਾਇਆ।
੫. ਵੇਦ ਪੁਰਾਣ ਵਖਾਣਦੇ ਪਰਗਟੁ ਕਰਿ ਪਰਤਾਪੁ ਜਣਾਇਆ।
੬. ਅਬਿਗਤਿ ਗਤਿ ਅਤਿ ਅਗਮ ਹੈ ਅਕਥ ਕਥਾ ਵੀਚਾਰੁ ਨ ਆਇਆ।
੭. ਗੁਰਮੁਖਿ ਸੁਖ ਫਲੁ ਅਲਖੁ ਲਖਾਇਆ॥੨੧॥੪॥

ਪਦ ਅਰਥ - ਨਿਹਚਲੁ ਵਾਸੁ=ਪੱਕਾ ਨਿਵਾਸ। ਅਕਥ ਕਥਾ=ਕਥਨ ਵਿਚ ਨਾ ਆ ਸਕਣ ਵਾਲੀ।

ਅਰਥ - ੧. ਧ੍ਰੂਅ ਨੇ ਨਿਮਾਣਿਆਂ ਹੋ ਕੇ ਭਗਤੀ ਕੀਤੀ, ਗੁਰਮੁਖ ਬਣ ਕੇ ਹਰੀ ਪ੍ਰਭੂ ਦਾ ਦਰਸ਼ਨ ਪ੍ਰਾਪਤ ਕੀਤਾ। ੨. (ਪਰਮੇਸ਼ਰ ਨੇ) ਭਗਤ ਵਛਲ ਬਣ ਕੇ ਨਿਮਾਣੇ (ਧ੍ਰੂਅ ਜੀ) ਨੂੰ ਆਪ ਮਾਣ ਦਿੱਤਾ। ੩. (ਇਸੇ ਧਰਤੀ) ਮਾਤ ਲੋਕ ਵਿਚ ਹੀ ਮੁਕਤ ਕਰਕੇ ਆਕਾਸ਼ ਵਿਚ ਚੜ੍ਹਾ (ਉਚੀ ਥਾਂ) ਨਿਹਚਲ (ਪੱਕਾ) ਨਿਵਾਸ ਦੇ ਦਿੱਤਾ। ੪. (ਉਦੋਂ ਤੇ ਹੁਣ ਵੀ) ਚੰਦ, ਸੂਰਜ ਤੇ ਤੇਤੀ ਕਰੋੜ ਦੇਵਤੇ (ਆਕਾਸ਼ ਵਿਚ) ਧ੍ਰੂਅ ਤਾਰੇ ਦੀ ਪਰਕਰਮਾ ਕਰਦੇ ਹਨ। ੫. (ਇਸ ਕਥਾ ਦੇ ਪ੍ਰਸੰਗ ਨੂੰ) ਪਰਮੇਸ਼ਰ ਦੇ ਇਸ ਪ੍ਰਗਟ (ਜ਼ਾਹਰਾ) ਪਰਤਾਪ ਨੂੰ ਵੇਦ ਤੇ ਪੁਰਾਣ ਬਿਆਨ ਕਰਦੇ ਹਨ। ੬. (ਪਰ ਪਰਮੇਸ਼ਰ ਦਾ ਇਹ ਵਡਿਆਈ ਭਰਿਆ ਕਰਤੱਵ) ਵਿਸਥਾਰ (ਗਤੀ) ਤੋਂ ਪਰੇ ਹੈ ਤੇ ਗੰਮਤਾ (ਪਹੁੰਚ) ਤੋਂ ਪਰੇ ਹੈ, ਕਥਨ ਤੋਂ ਬਾਹਰ ਤੇ ਵਿਚਾਰ (ਸਮਝ) ਦੇ ਘੇਰੇ ਵਿਚ ਵੀ ਨਹੀਂ ਆਉਂਦਾ (ਕਿ ਪ੍ਰਭੂ ਨੇ ਧ੍ਰੂਅ ਤਾਰੇ ਨੂੰ ਅਸਥਾਨ (ਗਗਨ) ਵਿਚ ਉਦੋਂ ਦਾ ਕਿਵੇਂ ਇਕੋ ਥਾਂ, ਨਿਹਚਲ ਅਸਥਾਨ 'ਤੇ ਰੱਖਿਆ ਹੋਇਆ ਹੈ। ਅਨੇਕਾਂ ਨਵੇਂ ਤਾਰੇ ਨਿਕਲਦੇ ਤੇ ਮਿਟਦੇ, ਪਰ ਧ੍ਰੂਅ ਤਾਰਾ ਓਵੇਂ ਦਾ ਓਵੇਂ, ਇੱਕ ਥਾਂ ਇਸਥਿਤ ਹੈ)। ੭. ਪਰ (ਐਸੇ ਅਸਚਰਜ ਪ੍ਰਭੂ ਨੇ) ਗੁਰਮੁਖਾਂ ਨੂੰ ਇਸ ਅਲਖ (ਨਾ ਜਾਣੇ ਜਾ ਸਕਣ ਵਾਲੇ) ਸੁਖ ਨੂੰ ਸਮਝਾ ਦਿੱਤਾ ਹੈ॥ ੨੧॥ ੪॥

# ਵਾਰ ੫

ੴ ਸਤਿਗੁਰ ਪ੍ਰਸਾਦਿ॥

## ੧. ਗੁਰਮੁਖ ਦੀ ਭਗਤੀ ਦੇ ਲੱਛਣ

੧. ਗੁਰਮੁਖਿ ਹੋਵੈ ਸਾਧਸੰਗੁ ਹੋਰਤੁ ਸੰਗਿ ਕੁਸੰਗਿ ਨ ਰਚੈ।
੨. ਗੁਰਮੁਖਿ ਪੰਥੁ ਸੁਹੇਲੜਾ ਬਾਰਹ ਪੰਥ ਨ ਖੇਚਲ ਖਚੈ!
੩. ਗੁਰਮੁਖਿ ਵਰਨ ਅਵਰਨ ਹੋਇ ਰੰਗ ਸੁਰੰਗੁ ਤੰਬੋਲ ਪਰਚੈ।
੪. ਗੁਰਮੁਖਿ ਦਰਸਨੁ ਦੇਖਣਾ ਛਿਅ ਦਰਸਨ ਪਰਸਣ ਨ ਸਰਚੈ।
੫. ਗੁਰਮੁਖਿ ਨਿਹਚਲ ਮਤਿ ਹੈ ਦੂਜੇ ਭਾਇ ਲੁਭਾਇ ਨ ਪਚੈ।
੬. ਗੁਰਮੁਖਿ ਸਬਦੁ ਕਮਾਵਣਾ ਪੈਰੀ ਪੈ ਰਹਰਾਸਿ ਨ ਹਚੈ।
੭. ਗੁਰਮੁਖਿ ਭਾਇ ਭਗਤਿ ਚਹਮਚੈ॥ ੧॥

ਪਦ ਅਰਥ - ਰਚੈ=ਰਚ ਜਾਣਾ। ਸੁਹੇਲੜਾ=ਸੁਹਾਵਾ, ਸੁੰਦਰ। ਖਚੈ=ਖਚਿਤ ਹੋਣਾ। ਸਰਚੈ=ਨਹੀਂ ਲੱਗਦੇ। ਰਹ ਮਚੈ=ਖੁਸ਼ੀਆਂ ਵਿਚ ਮਸਤ ਹੁੰਦਾ।

ਅਰਥ - ੧. ਸਾਧਾਂ, ਗੁਰਮੁੱਖ ਪੁਰਸ਼ਾਂ ਦੀ ਸੰਗਤ ਕਰਕੇ ਜੋ ਗੁਰਮੁੱਖ ਬਣਦਾ ਹੈ ਉਹ ਹੋਰ ਕਿਸੀ ਦੇ ਸੰਗਿ ਜਾਂ ਕੁਸੰਗ ਵਿਚ ਨਹੀਂ ਲੱਗਦਾ। ੨. ਗੁਰਮੁਖਾਂ ਦਾ ਪੰਥ (ਰਸਤਾ) ਸੁਹੇਲੜਾ ਤੇ ਸੌਖਾ ਹੈ, ਉਹ (ਜੋਗੀਆਂ ਦੇ) ਬਾਰਾਂ ਪੰਥਾਂ ਦੀਆਂ ਖੇਚਲ ਵਾਲੀਆਂ ਕਰਨੀਆਂ ਵਿਚ ਖਚਿਤ ਨਹੀਂ ਹੁੰਦੇ। ੩. ਗੁਰਮੁਖ ਭਾਵੇਂ ਵਰਣ ਜਾਤੀਆ ਤੇ ਭਾਵੇਂ ਅਵਰਣ (ਉਚ ਜਾਂ ਨੀਚ) ਕਿਸੇ ਜਾਤੀ ਦਾ ਵੀ ਹੋਵੇ, ਉਹ ਪਾਨ ਦੇ ਬੀੜੇ ਦੇ ਗੂਹੜੇ ਸੋਹਣੇ ਰੰਗ (ਭਾਵ ਸਤਿਸੰਗ ਦੇ ਰੰਗ) ਵਿਚ ਪਰਚ (ਅਭੇਦ ਹੋ) ਜਾਂਦਾ ਹੈ। ੪. ਜਿਨ੍ਹਾਂ ਨੇ ਗੁਰਮੁਖਾਂ ਦੇ ਦਰਸ਼ਨ (ਸੰਗਤ) ਕਰ ਲੀਤੇ, ਉਹ ਪ੍ਰਚਲਿਤ ਛੇ ਦਰਸ਼ਨਾਂ (ਧਰਮਾਂ) ਦੇ ਭਰਮਾਂ ਨੂੰ ਨਹੀਂ ਪਰਸਦੇ। ੫. ਗੁਰਮੁਖਾਂ ਦੀ ਮਤ ਦ੍ਰਿੜਤਾ ਵਾਲੀ ਅਚਲ ਹੋ ਜਾਂਦੀ ਹੈ, ਉਹ ਦੂਜੇ ਭਾਵ ਦੇ ਕਿਸੇ ਲੋਭ ਵਿਚ ਫਸ ਕੇ ਸ਼ਰਮਿੰਦੇ ਨਹੀਂ ਹੁੰਦੇ। ੬. ਗੁਰਮੁਖ, ਜਿਨ੍ਹਾਂ ਨੇ ਸ਼ਬਦ ਦੀ ਕਮਾਈ ਕੀਤੀ ਹੈ, ਉਹ ਗੁਰਮੁਖਤਾਈ ਦੀਆਂ ਲੀਹਾਂ 'ਤੇ ਹੀ ਤੁਰਦੇ, ਭਾਵ ਪੈਰੀ ਪਾਉਣਾ, ਜਾਂ ਹੋਰ ਗੁਰਮੁਖਾਂ ਦੀ ਰਹੁਰੀਤੀ ਤੋਂ ਪਿੱਛੇ ਨਹੀਂ ਹਟਦੇ। ੭. ਉਹ ਤਾਂ ਪ੍ਰੇਮਾ-ਭਗਤੀ ਦੇ ਰਸ ਵਿਚ ਆਨੰਦ ਤੇ ਮਗਨ ਹੋਏ ਰਹਿੰਦੇ ਹਨ॥ ੧॥

# ੨. ਗੁਰਮੁਖਤਾਈ

**੧. ਗੁਰਮੁਖਿ ਇਕੁ ਅਰਾਧਣਾ ਇਕੁ ਮਨ ਹੋਇ ਨ ਹੋਇ ਦੁਚਿਤਾ।**
**੨. ਗੁਰਮੁਖਿ ਆਪੁ ਗਵਾਇਆ ਜੀਵਨੁ ਮੁਕਤਿ ਨ ਤਾਮਸ ਪਿਤਾ।**
**੩. ਗੁਰ ਉਪਦੇਸੁ ਅਵੇਸੁ ਕਰਿ ਸਣੁ ਦੂਤਾ ਵਿਖੜਾ ਗੜੁ ਜਿਤਾ।**
**੪. ਪੈਰੀ ਪੈ ਪਾ ਖਾਕੁ ਹੋਇ ਪ੍ਰਾਹੁਨੜਾ ਜਗਿ ਹੋਇ ਅਥਿਤਾ।**
**੫. ਗੁਰਮੁਖਿ ਸੇਵਾ ਗੁਰ ਸਿਖਾ ਗੁਰਸਿਖ ਮਾ ਪਿਉ ਭਾਈ ਮਿਤਾ।**
**੬. ਦੁਰਮਤਿ ਦੁਬਿਧਾ ਦੂਰਿ ਕਰਿ ਗੁਰਮਤਿ ਸਬਦ ਸੁਰਤਿ ਮਨੁ ਸਿਤਾ।**
**੭. ਛਡਿ ਕੁਫਕੜੁ ਕੂੜੁ ਕੁਧਿਤਾ॥ ੨॥**

ਪਦ ਅਰਥ - ਤਾਮਸ ਪਿਤਾ=ਕ੍ਰੋਧੀ ਦਿਲ। ਅਵੇਸੁ=ਦਾਖਲ ਹੋਣਾ। ਅਥਿਤਾ=ਪੂਜਨੀਕ। ਕੁਫਕੜੁ=ਕੁਬੁਧੀ।

ਅਰਥ - ੧. ਗੁਰਮੁਖ ਇੱਕ ਚਿੱਤ ਹੋ ਕੇ ਇੱਕ (ਪ੍ਰਭੂ) ਦੀ ਅਰਾਧਨਾ ਕਰਦੇ ਹਨ, (ਉਨ੍ਹਾਂ ਨੂੰ) ਦੁਚਿੱਤੀ ਨਹੀਂ ਹੁੰਦੀ। ੨. ਗੁਰਮੁਖ ਆਪਾ (ਮੈਂ-ਮੇਰੀ) ਨੂੰ ਖਤਮ ਕਰਕੇ, ਜੀਵਨ-ਮੁਕਤ ਹੁੰਦੇ ਹਨ, ਨਾ ਉਨ੍ਹਾਂ (ਦੇ ਮਨ ਵਿਚ) ਤਾਮਸੀ (ਕ੍ਰੋਧ) ਆਉਂਦਾ ਹੈ। ੩. ਗੁਰੂ ਦੇ ਉਪਦੇਸ਼ ਨੂੰ ਦ੍ਰਿੜ੍ਹਤਾ ਨਾਲ ਧਾਰਨ ਕਰਕੇ, ਪੰਜਾਂ ਦੂਤਾਂ ਸਮੇਤ, ਮਨ ਦੇ ਬਿਖਮ ਗੜ੍ਹ (ਕਿਲ੍ਹੇ) ਨੂੰ ਜਿੱਤ ਲੈਂਦੇ ਹਨ। ੪. ਪੈਰੀ ਪੈਣਾ ਦੀ ਰੀਤ 'ਤੇ ਚਲ ਕੇ, ਉਹ ਚਰਣਾਂ ਦੀ ਧੂੜੀ ਬਣ, ਜਗਤ ਵਿਚ ਪ੍ਰਾਹੁਣੇ (ਮੁਸਾਫਰ) ਦੀ ਨਿਆਈਂ ਜੀਵਨ ਬਿਤਾਉਂਦੇ

ਹਨ। ੫. ਗੁਰਮੁਖ, ਗੁਰਸਿੱਖਾਂ ਦੀ ਸੇਵਾ ਕਰਦੇ, ਤੇਂ ਗੁਰਸਿੱਖਾਂ ਨੂੰ ਮਾਤਾ, ਪਿਤਾ, ਭਾਈ ਤੇ ਮਿੱਤਰ ਵਾਂਗੂੰ ਜਾਣਦੇ ਹਨ। ੬. ਖੋਟੀ ਮਤ ਜੋ (ਸਦਾ ਹੀ) ਦੁਬਿਧਾ (ਦ੍ਵੈਤ) ਖੜੀ ਰੱਖਦੀ ਹੈ, (ਉਸ ਨੂੰ ਦੂਰ ਕਰਕੇ) ਗੁਰਮੁਖ ਸ਼ਬਦ ਵਿਚ ਸੁਰਤ ਨੂੰ ਜੋੜ ਕੇ, ਮਨ ਨੂੰ ਉਸ ਦੇ ਨਾਲ ਸਿਉਂ ਦੇਂਦੇ ਹਨ, (ਤਾਂ ਕਿ ਮਨ ਸੁਰਤ ਤੋਂ ਵੱਖਰਾ ਹੋ ਹੀ ਨਾ ਸਕੇ)। ੭. ਖੋਟੇ ਕੰਮ ਲਈ ਮਨ ਵੱਲੋਂ ਜੋ ਹੁਜਤਾਂ ਤੇ ਬਹਾਨੇ ਹੁੰਦੇ ਹਨ, ਗੁਰਮੁਖ ਉਨ੍ਹਾਂ ਨੂੰ ਛੱਡ ਦਿੰਦਾ ਹੈ॥ ੨॥

## ੩. ਆਪੋ ਆਪਣੇ ਖਿਆਲਾਂ ਦਾ ਮੇਲ

**੧. ਅਪਣੇ ਅਪਣੇ ਵਰਨ ਵਿਚਿ ਚਾਰਿ ਵਰਨ ਕੁਲ ਧਰਮ ਧਰੰਦੇ।**
**੨. ਛਿਅ ਦਰਸਨ ਛਿਅ ਸਾਸਤ੍ਰਾ ਗੁਰ ਗੁਰਮਤਿ ਖਟੁ ਕਰਮ ਕਰੰਦੇ।**
**੩. ਅਪਣੇ ਅਪਣੇ ਸਾਹਿਬੈ ਚਾਕਰ ਜਾਇ ਜੁਹਾਰ ਜੁੜੰਦੇ।**
**੪. ਅਪਣੇ ਅਪਣੇ ਵਣਜ ਵਿਚਿ ਵਾਪਾਰੀ ਵਾਪਾਰ ਮਚੰਦੇ।**
**੫. ਅਪਣੇ ਅਪਣੇ ਖੇਤ ਵਿਚਿ ਬੀਉ ਸਭੈ ਕਿਰਸਾਣਿ ਬੀਜੰਦੇ।**
**੬. ਕਾਰੀਗਰਿ ਕਾਰੀਗਰਾਂ ਕਾਰਿਖਾਨੇ ਵਿਚਿ ਜਾਇ ਮਿਲੰਦੇ।**
**੭. ਸਾਧਸੰਗਤਿ ਗੁਰਸਿਖ ਪੁਜੰਦੇ॥ ੩॥**

ਪਦ ਅਰਥ - ਵਰਨ=ਜਾਤਾਂ (ਖਤ੍ਰੀ, ਬ੍ਰਾਹਮਣ, ਸ਼ੂਦਰ ਤੇ ਵੈਸ਼)। ਖਟੁ ਕਰਮ=ਛੇ ਕਿਸਮ ਦੇ ਕਰਮ ਧਰਮ। (ਜਪ, ਹੋਮ, ਸੰਧਿਆ, ਸ਼ਨਾਨ, ਅਤਿਥੀ ਸੇਵਾ, ਦੇਵ ਪੂਜਾ)।

ਅਰਥ - ੧. ਆਪਣੇ ਆਪਣੇ ਵਰਣ (ਜਾਤੀ) ਵਿਚ, ਚਾਰੇ ਜਾਤੀਆਂ ਵਾਲੇ, ਆਪੋ ਆਪਣੇ ਕੁਲ ਦੇ ਧਰਮ ਅਨੁਸਾਰ ਵਰਤਦੇ ਹਨ। ੨. ਛੇ ਦਰਸ਼ਨ (ਧਰਮ) ਛੇ ਸ਼ਾਸਤਰ—ਗੁਰੂਆਂ ਦੀ ਦੱਸੀ ਗੁਰਮਤਿ (ਭਾਵ ਸਿੱਖਿਆ) ਅਨੁਸਾਰ ਖਟ ਕਰਮ ਕਰਦੇ ਹਨ। ੩. ਨੌਕਰ (ਜੋ ਵੀ ਕੰਮ 'ਤੇ ਜਾਂਦਾ ਹੈ), ਜਾ ਕੇ ਆਪੋ ਆਪਣੇ ਮਾਲਕ (ਤੇ ਅਫਸਰ) ਨੂੰ ਨਮਸਕਾਰ ਕਰਦੇ ਹਨ। ੪. ਵਪਾਰੀ, ਆਪਣੇ ਨਾਲ ਸੰਬੰਧਤ ਵਪਾਰੀਆਂ ਨੂੰ ਮਿਲਦੇ ਤੇ ਵਪਾਰ ਚਲਾਉਂਦੇ ਹਨ। ੫. ਕਿਰਸਾਨ ਆਪੋ ਆਪਣੇ ਖੇਤ ਵਿਚ (ਜੋ ਵੀ ਚਾਹੁੰਦਾ ਹੈ) ਜਾ ਕੇ ਬੀਜ ਬੀਜਦਾ ਹੈ। ੬. ਕਾਰੀਗਰ (ਤੇ ਮਜ਼ਦੂਰ) ਕਾਰੀਗਰਾਂ ਨੂੰ ਜਾ ਕੇ ਕਾਰਖਾਨੇ ਵਿਚ ਮਿਲ ਪੈਂਦੇ ਹਨ। ੭. (ਇਸੇ ਤਰ੍ਹਾਂ) ਗੁਰਸਿੱਖ ਸਿੱਖਾਂ ਦੇ ਦਰਸ਼ਨ ਕਰਨ (ਤੇ ਗੁਰ-ਉਪਦੇਸ਼ ਸੁਣਨ ਲਈ) ਸਾਧ ਸੰਗਤ ਵਿਚ ਪੁਜਦੇ ਹਨ॥ ੩॥

## ੪. ਆਪੋ ਆਪਣੇ ਮੇਲੀਆਂ ਦਾ ਮੇਲ

**੧. ਅਮਲੀ ਰਚਨਿ ਅਮਲੀਆ ਸੋਫੀ ਸੋਫੀ ਮੇਲੁ ਕਰੰਦੇ।**

੨. ਜੂਆਰੀ ਜੂਆਰੀਆਂ ਵੇਕਰਮੀ ਵੇਕਰਮ ਰਚੰਦੇ।
੩. ਚੋਰਾ ਚੋਰਾ ਪਿਰਹੜੀ ਠਗ ਠਗ ਮਿਲਿ ਦੇਸ ਠਗੰਦੇ।
੪. ਮਸਕਰਿਆ ਮਿਲਿ ਮਸਕਰੇ ਚੁਗਲਾ ਚੁਗਲ ਉਮਾਹਿ ਮਿਲੰਦੇ।
੫. ਮਨਤਾਰੂ ਮਨਤਾਰੂਆਂ ਤਾਰੂ ਤਾਰੂ ਤਾਰ ਤਰੰਦੇ।
੬. ਦੁਖਿਆਰੇ ਦੁਖਿਆਰਿਆਂ ਮਿਲਿ ਮਿਲਿ ਅਪਣੇ ਦੁਖ ਰੁਵੰਦੇ।
੭. ਸਾਧਸੰਗਤਿ ਗੁਰਸਿਖੁ ਵਸੰਦੇ ॥ ੪ ॥

ਪਦ ਅਰਥ - ਸੋਫੀ=ਅਮਲ ਨਾ ਕਰਨ ਵਾਲਾ। ਪਿਰਹੜੀ=ਪ੍ਰੀਤੀ। ਮਸਕਰੇ=ਮਖੌਲੀਏ। ਮਨਤਾਰੂ=ਅਨਤਾਰੂ।

ਅਰਥ - ੧. ਅਮਲੀ ਅਮਲੀਆਂ ਨਾਲ ਮਿਲ ਬਹਿੰਦੇ ਤੇ ਸੋਫੀ (ਜੋ ਅਮਲ ਤੋਂ ਪ੍ਰਹੇਜ਼ ਕਰਦੇ ਹਨ) ਸੋਫੀਆਂ ਨਾਲ ਮਿਲਦੇ ਹਨ। ੨. ਜੂਆ ਖੇਡਣ ਵਾਲੇ ਜੂਆ ਖੇਡਣ ਵਾਲਿਆਂ ਨਾਲ ਤੇ ਕੁਕਰਮੀ ਕੁਕਰਮ ਕਰਨ ਵਾਲਿਆਂ ਨਾਲ ਹੀ ਮਿਲਦੇ ਮਿਲਾਂਦੇ ਹਨ। ੩. ਚੋਰਾਂ ਦੀ ਪ੍ਰੀਤੀ ਤੇ ਪਿਆਰ ਚੋਰੀ ਕਰਨ ਵਾਲਿਆਂ ਨਾਲ ਹੀ ਹੁੰਦਾ ਹੈ, ਤੇ ਠੱਗਾਂ ਦੀ ਠੱਗਾਂ ਨਾਲ, ਜੋ ਲੋਕਾਂ ਨੂੰ ਠੱਗ ਕੇ ਲੁਟਦੇ ਹਨ। ੪. ਮਖੌਲੀਏ (ਹਾਸਾ ਠੱਠਾ ਕਰਨ ਵਾਲੇ) ਲੋਕ ਮਖੌਲੀਆਂ ਨੂੰ ਮਿਲ (ਕੇ ਪ੍ਰਸੰਨ ਹੁੰਦੇ) ਹਨ ਤੇ ਨਿੰਦਕ (ਚੁਗਲ) ਨਿੰਦਕਾਂ ਨਾਲ ਹੀ ਮਿਲ ਕੇ ਖੁਸ਼ ਹੁੰਦੇ ਹਨ। ੫. ਜਿਹੜੇ ਨਹੀਂ ਤਰ ਸਕਦੇ, ਉਹ ਅਨਤਾਰੂਆਂ ਨਾਲ ਮੇਲ ਰੱਖਦੇ ਤੇ ਤਰ ਸਕਣ ਵਾਲੇ ਤਰਨ ਵਾਲਿਆਂ ਨਾਲ ਮਿਲ ਕੇ ਤਰਨ ਦਾ ਆਨੰਦ ਲੈਂਦੇ ਹਨ। ੬. ਦੁਖੀਏ ਨੂੰ ਦੁਖਿਆਰਿਆਂ ਦੀ ਗੱਲ ਬਾਤ ਚੰਗੀ ਲੱਗਦੀ ਹੈ, ਤੇ ਉਹ ਆਪੋ ਵਿਚ ਮਿਲ ਕੇ ਆਪੋ ਆਪਣੇ ਦੁੱਖਾਂ ਦੀਆਂ ਕਹਾਣੀਆਂ ਕਰਦੇ ਹਨ। ੭. (ਪਰ) ਗੁਰਸਿੱਖ (ਦੀ ਪ੍ਰੀਤੀ ਸਾਧ ਸੰਗਤ ਨਾਲ ਹੁੰਦੀ ਹੈ ਇਸ ਲਈ ਉਹ) ਸਾਧ ਸੰਗਤ ਵਿਚ ਹੀ ਵੱਸਦੇ ਹਨ (ਭਾਵ ਉਹ ਸਾਧ ਸੰਗਤ ਦੇ ਰੱਬੀ ਖਿਆਲਾਂ ਤੇ ਵਿਚਾਰਾਂ ਵਿਚ ਹੀ ਲੱਗੇ ਰਹਿੰਦੇ ਹਨ, ਉਹਨਾਂ ਨੂੰ ਹੋਰ ਕੋਈ ਗੱਲ ਚੰਗੀ ਲੱਗਦੀ ਹੀ ਨਹੀਂ) ॥ ੪ ॥

## ੫. ਆਪੋ ਆਪਣੀ ਲਗਨ ਵਿਚ ਮਸਤ

੧. ਕੋਈ ਪੰਡਿਤੁ ਜੋਤਿਕੀ ਕੋ ਪਾਧਾ ਕੋ ਵੈਦੁ ਸਦਾਏ।
੨. ਕੋਈ ਰਾਜਾ ਰਾਉ ਕੋ ਕੋ ਮਹਤਾ ਚਉਧਰੀ ਅਖਾਏ।
੩. ਕੋਈ ਬਜਾਜੁ ਸਰਾਫੁ ਕੋ ਕੋ ਜਉਹਰੀ ਜੜਾਉ ਜੜਾਏ।
੪. ਪਾਸਾਰੀ ਪਰਚੂਨੀਆ ਕੋਈ ਦਲਾਲੀ ਕਿਰਸਿ ਕਮਾਏ।
੫. ਜਾਤਿ ਸਨਾਤ ਸਹੰਸ ਲਖ ਕਿਰਤਿ ਵਿਰਤਿ ਕਰਿ ਨਾਉ ਗਣਾਏ।

੬. ਸਾਧਸੰਗਤਿ ਗੁਰਸਿਖਿ ਮਿਲਿ ਆਸਾ ਵਿਚਿ ਨਿਰਾਸੁ ਜਮਾਏ।
੭. ਸਬਦੁ ਸੁਰਤਿ ਲਿਵ ਅਲਖੁ ਲਖਾਏ॥ ੫॥

ਪਦ ਅਰਥ - ਪਾਧਾ=ਉਸਤਾਦ। ਮਹਤਾ=ਪਟਵਾਰੀ। ਕਿਰਸਿ=ਬਚਤ। ਅਲਖੁ=ਨ ਜਾਣੇ ਜਾਣ ਵਾਲਾ।

ਅਰਥ - ੧. ਕੋਈ ਪੰਡਿਤ, ਕੋਈ ਜੋਤਸ਼ੀ, ਕੋਈ ਪਾਂਧਾ ਤੇ ਕੋਈ ਵੈਦ ਸਦਵਾਉਂਦਾ ਹੈ। ੨. ਕੋਈ ਰਾਜਾ, ਕੋਈ ਰਾਉ, ਕੋਈ ਪਟਵਾਰੀ ਤੇ ਕੋਈ ਆਪਣੇ ਆਪ ਨੂੰ ਚੌਧਰੀ ਅਖਵਾਉਂਦਾ ਹੈ। ੩. ਕੋਈ ਬਜਾਜ (ਕੱਪੜਾ ਵੇਚਣ ਵਾਲਾ), ਕੋਈ ਸਰਾਫ (ਸੋਨੇ ਦੇ ਗਹਿਣੇ ਵੇਚਣ ਵਾਲਾ) ਤੇ ਕੋਈ ਜੌਹਰੀ (ਹੀਰੇ ਮੋਤੀ ਵੇਚਣ ਵਾਲਾ) ਤੇ ਜੜਤ ਦਾ ਕੰਮ ਕਰਨ ਵਾਲਾ, ਸੁਨਿਆਰਾ ਹੈ। ੪. ਕੋਈ ਪੰਸਾਰੀ ਤੇ ਪਰਚੂਨੀਆਂ ਹੈ ਤੇ ਕੋਈ ਦਲਾਲੀ ਦੀ ਕਿਰਸ ਦੀ ਕਮਾਈ ਕਰਦਾ ਹੈ। ੫. ਹਜ਼ਾਰਾਂ ਹੀ ਊਚ ਤੇ ਨੀਚ ਜਾਤਾਂ ਵਾਲੇ, ਹਜ਼ਾਰਾਂ ਕਿਸਮ ਦੀ ਕਿਰਤ ਕਮਾਈ ਤੇ ਵਖੋ ਵੱਖ ਨਾਵਾਂ ਨਾਲ ਗਿਣੇ ਜਾਂਦੇ ਹਨ। ੬. (ਪਰ) ਗੁਰੂ ਕੇ ਸਿੱਖ ਸਾਧ ਸੰਗਤਿ ਵਿਚ ਮਿਲ ਕੇ ਆਸ਼ਾ (ਦੇ ਭਰੇ ਸੰਸਾਰ) ਵਿਚ (ਸੰਸਾਰ ਦੀਆਂ ਵਡਿਆਈਆਂ ਤੋਂ ਉਪ੍ਰਾਮ ਹੋ ਕੇ) ਨਿਰਾਸ਼ਾ ਨੂੰ ਜਮਾਉਂਦੇ ਹਨ, (ਭਾਵ ਇਸ ਖਿਆਲ ਨੂੰ ਦ੍ਰਿੜ੍ਹ ਕਰਦੇ ਹਨ ਕਿ ਸੰਸਾਰੀ ਪਦਾਰਥ ਨਾਸ਼ਵੰਤ ਹਨ, ਇਨ੍ਹਾਂ ਨਾਲ ਪ੍ਰੀਤੀ ਕਰਨੀ ਝੂਠੀ ਹੈ। ਇੱਕ ਪ੍ਰਭੂ ਦਾ ਨਾਮ ਏਥੇ ਓਥੇ ਸਹਾਈ ਹੋਣ ਵਾਲਾ ਹੈ)। ੭. (ਇਸ ਤਰ੍ਹਾਂ) ਸਾਧ ਸੰਗਤ ਵਿਚੋਂ ਗੁਰਸਿੱਖ ਸ਼ਬਦ ਦੀ ਸੁਰਤ ਵਿਚ ਲਿਵ ਜੋੜ ਕੇ, ਉਸ ਅਲਖ, (ਨਾ ਲਖੇ ਜਾਣ ਵਾਲੇ ਪ੍ਰਭੂ) ਨੂੰ ਜਾਣ ਲੈਂਦੇ ਹਨ॥ ੫॥

## ੬. ਫਿਰ ਉਸੇ ਸਿਧਾਂਤ ਦੇ ਦ੍ਰਿਸ਼ਟਾਂਤ

੧. ਜਤੀ ਸਤੀ ਚਿਰੁ ਜੀਵਣੇ ਸਾਧਿਕ ਸਿਧ ਨਾਥ ਗੁਰ ਚੇਲੇ।
੨. ਦੇਵੀ ਦੇਵ ਰਿਖੀਸੁਰਾ ਭੈਰਉ ਖੇਤ੍ਰਪਾਲ ਬਹੁ ਮੇਲੇ।
੩. ਗਣ ਗੰਧਰਬ ਅਪਛਰਾ ਕਿੰਨਰ ਜਛ ਚਲਿਤ ਬਹੁ ਖੇਲੇ।
੪. ਰਾਖਸ ਦਾਨੋਂ ਦੈਤ ਲਖ ਅੰਦਰਿ ਦੂਜਾ ਭਾਉ ਦੁਹੇਲੇ।
੫. ਹਉਮੈ ਅੰਦਰਿ ਸਭ ਕੋ ਗੁਰਮੁਖਿ ਸਾਧਸੰਗਤਿ ਰਸ ਕੇਲੇ।
੬. ਇਕ ਮਨ ਇਕੁ ਅਰਾਧਣਾ ਗੁਰਮਤਿ ਆਪੁ ਗਵਾਇ ਸੁਹੇਲੇ।
੭. ਚਲਣੁ ਜਾਣਿ ਪਏ ਸਿਰਿ ਤੇਲੇ॥ ੬॥

ਪਦ ਅਰਥ - ਜਤੀ ਸਤੀ=ਜਤ ਤੇ ਸਤ ਰੱਖਣ ਵਾਲੇ। ਗਣ, ਗੰਧਰਬ ਅਪੱਛਰਾਂ, ਕਿੰਨਰ, ਜੱਛ=ਦੇਵਤਿਆਂ ਦੇ ਰਾਗੀ, ਇੰਦਰ ਦੇ ਦਰਬਾਰ ਦੀਆਂ ਨਾਚੀਆਂ ਤੇ ਸਾਜ ਵਜਾਉਣ ਵਾਲੇ।

ਅਰਥ - ੧. ਜਤੀ ਸਤੀ, ਚਿਰਜੀਵਣੇ (ਲੰਮੀ ਉਮਰ ਵਾਲੇ) ਸਾਧਨਾ ਕਰ ਕਰ ਕੇ ਬਣੇ ਸਿੱਧ ਤੇ ਨਾਥ (ਕੰਨ ਪਾਟੇ ਜੋਗੀ) ਆਦਿ ਅਨੇਕਾਂ ਗੁਰੂ ਤੇ ਚੇਲੇ ਹਨ। ੨. ਅਨੇਕਾਂ ਦੇਵੀ ਦੇਵਤੇ, ਰਿਖੀਸ਼ਰ, ਭੈਰੋਂ

ਤੇ ਖੇਤਰਪਾਲ ਆਦਿ ਦੇ ਬਹੁਤ ਮੇਲੇ ਲੱਗਦੇ ਹਨ। ੩. ਗਣ, ਗੰਧਰਬ, ਅਪੱਛਰਾਂ, ਕਿੰਨਰ ਤੇ ਜੱਛ ਆਦਿਕਾਂ ਦੇ ਅਸਚਰਜਤਾ ਭਰੇ ਵਡੇ ਖੇਲ ਹਨ। ੪. (ਇਸੇ ਤਰ੍ਹਾਂ) ਲੱਖਾਂ ਹੀ ਰਾਕਸ਼, ਦੇਵਤੇ ਤੇ ਦੈਂਤ ਹਨ ਇਹ ਸਭ ਵਿਰੋਧੀ ਭਾਵਾਂ (ਦ੍ਵੈਸ਼) ਦੇ ਕਾਰਣ ਦੁਖੀ ਹਨ। ੫. ਸਾਰੇ ਹੀ ਆਪੋ ਆਪਣੀ ਹਉਮੈ (ਹੰਕਾਰ) ਵਿਚ ਹਨ, (ਕੇਵਲ) ਗੁਰਮੁਖ (ਗੁਰੂ ਦੇ ਪੂਰਨ ਸਿੱਖ) ਸਾਧ ਸੰਗਤ ਦੇ ਰਸ ਨਾਲ ਆਨੰਦ ਮਾਣਦੇ ਹਨ। ੬. (ਉਹ ਕੇਵਲ) ਇੱਕ ਮਨ ਹੋ ਕੇ, ਇੱਕ ਪ੍ਰਭੂ ਦੀ ਅਰਾਧਨਾ ਕਰਦੇ ਹਨ ਤੇ ਗੁਰੂ ਦੀ ਮੱਤ ਨਾਲ ਆਪਾ ਭਾਵ ਨੂੰ ਗਵਾ ਕੇ ਸੁੱਖੀ ਰਹਿੰਦੇ ਹਨ। ੭. ਗੁਰਮੁਖਾਂ ਨੂੰ ਏਥੋਂ ਚਲੇ ਜਾਣਾ ਹੈ, ਇਸ ਗੱਲ ਦਾ ਸਿਰ ਵਿਚ ਤੇਲ ਮਲਨ ਵਾਂਗ ਗਿਆਨ ਹੋ ਚੁਕਾ ਹੈ॥ ੬॥

## ੭. ਫੋਕਟ ਕਰਮਾਂ ਦੇ ਕੂੜ ਭੁਲਾਵੇ

੧. ਜਤ ਸਤ ਸੰਜਮ ਹੋਮ ਜਗ ਜਪੁ ਤਪੁ ਦਾਨ ਪੁੰਨ ਬਹੁਤੇਰੇ।
੨. ਰਿਧਿ ਸਿਧਿ ਨਿਧਿ ਪਾਖੰਡ ਬਹੁ ਤੰਤ੍ਰ ਮੰਤ੍ਰ ਨਾਟਕ ਅਗਲੇਰੇ।
੩. ਵੀਰਾਰਾਧਣ ਜੋਗਣੀ ਮੜ੍ਹੀ ਮਸਾਣ ਵਿਡਾਣ ਘਨੇਰੇ।
੪. ਪੂਰਕ ਕੁੰਭਕ ਰੇਚਕਾ ਨਿਵਲੀ ਕਰਮ ਭੁਇਅੰਗਮ ਘੇਰੇ।
੫. ਸਿਧਾਸਣ ਪਰਚੇ ਘਣੇ ਹਠ ਨਿਗ੍ਰਹ ਕਉਤਕ ਲਖ ਹੇਰੇ।
੬. ਪਾਰਸ ਮਣੀ ਰਸਾਇਣਾ ਕਰਾਮਾਤ ਕਾਲਖ ਆਨ੍ਹੇਰੇ।
੭. ਪੂਜਾ ਵਰਤ ਉਪਾਰਣੇ ਵਰ ਸਰਾਪ ਸਿਵ ਸਕਤਿ ਲਵੇਰੇ।
੮. ਸਾਧਸੰਗਤਿ ਗੁਰ ਸਬਦ ਵਿਣੁ ਥਾਉ ਨ ਪਾਇਨਿ ਭਲੇ ਭਲੇਰੇ।
੯. ਕੂੜ ਇਕ ਗੰਢੀ ਸਉ ਫੇਰੇ॥ ੭॥

ਪਦ ਅਰਥ - ਹਠ ਨਿਗ੍ਰਹ=ਹਠੀ ਕਰਮ। ਆਨ੍ਹੇਰੇ=ਅਗਿਆਨ ਦਾ। ਲਵੇਰੇ=ਚਾਹ ਸਹਿਤ। ਫੇਰੇ=ਫਰੇਬ।

ਅਰਥ - ੧. ਜਤ, ਸਤ, ਸੰਜਮ, ਹੋਮ, ਜਗ, ਜਪ, ਤਪ, ਤੇ ਦਾਨ ਪੁੰਨ ਆਦਿ ਦੇ ਅਨੇਕਾਂ ਕਰਮ ਹਨ। ੨. ਰਿੱਧੀਆਂ ਸਿੱਧੀਆਂ ਤੇ ਨਿਧੀਆਂ ਦੇ ਪਾਖੰਡ ਬਹੁਤੇ ਹਨ, ਤੰਤਰ ਮੰਤਰ ਤੇ ਜੰਤਰ ਵੀ ਵਧ ਚੜ੍ਹ ਕੇ ਹਨ। ੩. ਬੀਰਾਂ ਦਾ ਸਿਮਰਨ, ਜੋਗਣੀਆਂ ਤੇ ਮੜ੍ਹੀਆਂ ਮਸਾਣਾਂ (ਦੀ ਪੂਜਾ) ਦੇ ਅਸਚਰਜ ਕੌਤਕ ਹਨ। ੪. ਪੂਰਕ (ਸ੍ਵਾਸ ਚਾੜ੍ਹਨੇ) ਕੁੰਭਕ (ਠਹਿਰਾਣੇ) ਤੇ ਰੇਚਕ (ਸ੍ਵਾਸ ਉਤਾਰਨੇ) ਇਹ ਜੋਗੀਆਂ ਦੇ ਮੁਖ ਸਾਧਨ ਹਨ। ਫਿਰ ਨਿਵਲੀ ਕਰਮ (ਦੋਵੇਂ ਕੰਨ੍ਹੇ ਨੀਵੇਂ ਕਰ), ਕੰਡ ਨੂੰ ਸਿੱਧਾ ਰੱਖ ਕੇ ਬੈਠਣਾ, ਸ੍ਵਾਸਾਂ ਦੇ ਜ਼ੋਰ ਨਾਲ ਪੇਟ ਨੂੰ ਉਪਰ ਹੇਠਾਂ ਤੇ ਸੱਜੇ ਖੱਬੇ ਇਸ ਢੰਗ ਨਾਲ ਐਉਂ ਹਲਾਣਾ, ਜਿਵੇਂ ਦਹੀਂ ਦੀ ਚਾਟੀ ਵਿਚ ਮਧਾਣੀ ਫਿਰਦੀ ਹੈ। (ਜੋਗੀ ਇਸ ਤਰ੍ਹਾਂ ਕਰਦੇ ਹਨ)। ਫਿਰ ਭੁਯੰਗਮਾ (ਕੁੰਡਲਨੀ) ਨਾੜੀ (ਜੋ ਦਸਮ ਦੁਆਰ ਨੂੰ ਜਾਂਦੀ, ਸੁਖਮਨਾ ਨਾੜੀ ਦੇ ਬੂਹੇ ਨੂੰ (ਘੇਰੇ ਵਿਚ) ਬੰਦ ਰੱਖਦੀ ਹੈ, ਜੋਗੀ ਲੋਕ ਇਸ ਬੂਹੇ ਨੂੰ ਆਪਣੇ ਸ੍ਵਾਸਾਂ

ਦੀ ਹਵਾ ਦੇ ਬਲ ਨਾਲ ਖੋਲ੍ਹਦੇ ਤੇ ਦਸਮ ਦੁਆਰ ਤੀਕ ਪਹੁੰਚਦੇ ਹਨ। ੫. ਜੋਗੀ ਲੋਕ ਸਿੱਧਾਂ ਦੇ ੮੪ ਆਸਣਾਂ ਵਿਚ ਕਾਮਯਾਬ ਹੋਣ ਲਈ ਬੜੇ ਡੂੰਘੇ ਲੱਗੇ ਹੋਏ ਹਨ, ਤੇ ਹਠ ਕਰਮਾਂ ਦੇ ਲੱਖਾਂ ਤਮਾਸ਼ਿਆਂ ਵਿਚ ਲੱਗੇ ਹੋਏ ਦੇਖਣ ਵਿਚ ਆ ਰਹੇ ਹਨ। ੬. ਪਾਰਸ (ਪਾਰਸੀ ਬਾਬਾ) ਮਣੀ ਤੇ ਰਸਾਇਣ (ਸੋਨਾ ਬਣਾਉਣ) ਦੀਆਂ ਕਰਾਮਾਤਾਂ ਦੀ ਕਾਲਖ ਦੇ ਹਨੇਰੇ ਵਿਚ ਹਨ। ੭. (ਦੂਜੇ ਪਾਸੇ ਆਮ ਹਿੰਦੂ ਜਨਤਾ ਦੇ ਮੁਖੀ ਬਣ ਕੇ) ਪੂਜਾ, ਵਰਤ ਰੱਖਣੇ ਤੇ ਖੋਲ੍ਹਣੇ, ਕਈ ਵਰ ਤੇ ਸਰਾਪ (ਦੀ ਸਿੱਧੀ ਲਈ) ਸ਼ਿਵ ਤੇ ਪਾਰਬਤੀ ਦੀ ਪੂਜਾ ਚਾਹਨਾ ਨਾਲ ਕਰ ਰਹੇ ਹਨ। ੮. (ਪਰ ਭਾਈ ਗੁਰਦਾਸ ਜੀ ਫੁਰਮਾਉਂਦੇ ਹਨ ਕਿ ਇਸ ਕਲਜੁਗ ਦੇ ਸਮੇਂ ਵਿਚ ਕੇਵਲ) ਸਾਧ ਸੰਗਤ ਤੇ ਗੁਰੂ ਸ਼ਬਦ (ਦੀ ਵਿਚਾਰ) ਬਿਨਾਂ ਕਿਸੇ ਨੂੰ ਥਾਂ ਨਹੀਂ ਮਿਲੇਗੀ, ਭਾਵੇਂ ਆਪਣੇ ਤੌਰ 'ਤੇ ਕੋਈ ਕਿੰਨੇ ਭਲੇ ਕਰਮ ਪਿਆ ਕਰੇ। ੯. (ਭਾਵ ਲੋਕੀ ਭਾਵੇਂ) ਕੂੜ ਦੀ ਇੱਕ ਗੱਲ (ਨੂੰ ਸੱਚੀ ਬਣਾਉਣ ਲਈ) ਸੌ ਵਲ (ਛਲ ਪਏ) ਕਰਨ। (ਉਹਨਾਂ ਦੀ ਚਤੁਰਾਈ-ਭਰੀ ਭਗਤੀ ਜਾਂ ਹਉਮੈ ਭਰਿਆ ਪੁੰਨ ਦਾਨ ਕਿਸੇ ਅਰਥ ਨਹੀਂ ਹੈ)॥ ੭॥

## ੮. ਸ਼ਗਨ ਅਪਸ਼ਗਨ ਦੀ ਵਿਚਾਰ

**੧. ਸਉਣ ਸਗੁਨ ਵੀਚਾਰਣੇ ਨਉ ਗ੍ਰਿਹ ਬਾਰਹ ਰਾਸਿ ਵੀਚਾਰਾ।**
**੨. ਕਾਮਣ ਟੂਣੇ ਅਉਸੀਆ ਕਣਸੋਈ ਪਾਸਾਰ ਪਸਾਰਾ।**
**੩. ਗਦਹੁ ਕੁਤੇ ਬਿਲੀਆ ਇਲ ਮਲਾਲੀ ਗਿਦੜ ਛਾਰਾ।**
**੪. ਨਾਰਿ ਪੁਰਖੁ ਪਾਣੀ ਅਗਨਿ ਛਿਕ ਪਦ ਹਿਡਕੀ ਵਰਤਾਰਾ।**
**੫. ਥਿਤਿ ਵਾਰ ਭਦ੍ਰਾ ਭਰਮ ਦਿਸਾਸੂਲ ਸਹਸਾ ਸੈਸਾਰਾ।**
**੬. ਵਲਛਲ ਕਰਿ ਵਿਸਵਾਸ ਲਖ ਬਹੁ ਚੁਖੀ ਕਿਉ ਰਵੈ ਭਤਾਰਾ।**
**੭. ਗੁਰਮੁਖਿ ਸੁਖ ਫਲੁ ਪਾਰ ਉਤਾਰਾ॥ ੮॥**

ਪਦ ਅਰਥ - ਸਉਣ=ਜੋਤਸ਼। ਮਲਾਲੀ=ਮੈਨਾ। ਛਾਰਾ=ਤੇਜ਼ ਹਵਾ ਦਾ ਬੁੱਲਾ।

ਅਰਥ - ੧. (ਸਉਣ) ਜੋਤਸ਼ ਰਾਹੀਂ ਸ਼ਗਨ ਵਿਚਾਰਨੇ, ਨੌਂ ਗ੍ਰੈਹਾਂ (ਚੰਦ, ਸੂਰਜ, ਰਾਹੂ, ਕੇਤੂ, ਮੰਗਲ, ਬੁਧ, ਬ੍ਰਹਸਪਤ, ਸ਼ੁਕਰ ਤੇ ਛਨੀਚਰ) ਅਤੇ ੧੨ ਰਾਸਾਂ (ਮੇਖ, ਮੀਨ, ਬ੍ਰਿਖ, ਸਿੰਘ, ਕਰਕ, ਮਿਥਨ, ਕੰਨਿਆ, ਕੁੰਭ, ਮਕਰ, ਤੁਲਾ, ਧਨ ਤੇ ਬ੍ਰਿਸਚਕ) ਆਦਿ ਦੇ ਵਿਚਾਰ ਕਰਨੇ। ੨. ਟੂਣੇ ਕਰਨ ਵਾਲੀਆਂ ਇਸਤ੍ਰੀਆਂ ਟੂਣੇ ਅਉਸੀਆਂ (ਲਕੀਰਾਂ ਵਾਲੇ ਮੰਤਰ) ਦੀਆਂ ਕਣਸੋਆਂ (ਐਧਰੋਂ ਓਧਰੋਂ ਇਹੋ ਜੇਹੀਆਂ ਗੱਲਾਂ ਦੀ ਖ਼ਬਰ ਰੱਖਣੀ) ਆਦਿ ਦਾ ਪਸਾਰਾ ਪਸਰਿਆ ਹੋਇਆ ਹੈ। ੩. ਕਈ ਖੋਤੇ, ਕੁੱਤੇ, ਬਿੱਲੀਆਂ, ਇੱਲਾਂ ਤੇ ਮਲਾਲੀ (ਮੈਨਾ) ਗਿੱਦੜਾਂ ਤੇ ਹਨੇਰੀ ਦੇ (ਸ਼ਗਨ, ਅਪਸ਼ਗਨਾਂ ਦੀਆਂ ਵਿਚਾਰਾਂ ਵਿਚ ਫਸੇ ਪਏ ਹਨ)। ੪. ਇਸਤ੍ਰੀ, ਆਦਮੀ (ਤੁਰਨ ਲੱਗੇ ਜੇ ਅੱਗੋਂ) ਪਾਣੀ ਜਾਂ ਅੱਗ (ਲੈ ਕੇ ਮਿਲੇ ਜਾਂ) ਨਿੱਛ, ਪੱਦ, ਹਿੜਕੀ (ਉਬਾਸੀ) ਲਵੇ (ਤਾਂ ਇਸ ਦਾ ਸ਼ਗਨ ਤੇ ਅਪਸ਼ਗਨ ਮੰਨਦੇ ਹਨ)। ੫. ਥਿੱਤ, ਵਾਰ, ਭੱਦ੍ਰਾਂ ਦਾ ਸੰਸਾ ਅੱਠ ਦਿਸ਼ਾ ਸੂਲ ਦਾ ਭਰਮ ਜਗਤ ਨੂੰ ਲੱਗਾ ਹੋਇਆ ਹੈ। ੬. ਹੇਰੀਆਂ ਫੇਰੀਆਂ ਕਰਨ ਉਤੇ ਭਰੋਸਾ ਰੱਖ ਕੇ ਲੱਖਾਂ

ਧਨ ਜੋਬਨ ਤੇ ਬਹੁ-ਚੁਖੀ (ਬਹੁਤੇ ਸਵਾਦਾਂ ਤੇ ਫੈਸ਼ਨ ਵਾਲੀ ਵੇਸਵਾ) ਪਤੀ ਦਾ ਮਿਲਾਪ ਕਿਉਂ ਕਰ ਪਾ ਸਕੇਗੀ। ੭. ਗੁਰਮੁਖ ਸਭ ਸੰਸਿਆਂ, ਭਰਮਾਂ, ਸ਼ਗਨਾਂ, ਅਪਸ਼ਗਨਾਂ ਤੋਂ ਅੱਗੇ ਲੰਘ ਕੇ ਕੇਵਲ ਇੱਕ ਪ੍ਰਭੂ ਤੇ ਸਤਿਗੁਰੂ 'ਤੇ ਭਰੋਸਾ ਰੱਖਦੇ ਹਨ, ਇਸੇ ਲਈ ਉਹਨਾਂ ਨੂੰ ਸੁਖ ਫਲ ਮਿਲਦਾ ਹੈ, ਤੇ ਇਸੇ ਦੀ ਬਦੌਲਤ ਉਹ ਭਵ ਸਾਗਰ ਤਰਦੇ ਹਨ॥ ੮॥

## ੯. ਗੁਰਮੁਖਾਂ ਦੇ ਮਾਰਗ ਦੀ ਮਹਾਨਤਾ

੧. ਨਦੀਆ ਨਾਲੇ ਵਾਹੜੇ ਗੰਗਿ ਸੰਗਿ ਗੰਗੋਦਕ ਹੋਈ।
੨. ਅਸਟ ਧਾਤੁ ਇਕ ਧਾਤੁ ਹੋਇ ਪਾਰਸ ਪਰਸੈ ਕੰਚਨੁ ਸੋਈ।
੩. ਚੰਦਨ ਵਾਸੁ ਵਣਾਸਪਤਿ ਅਫਲ ਸਫਲ ਕਰ ਚੰਦਨੁ ਗੋਈ।
੪. ਛਿਅ ਰੁਤਿ ਬਾਰਹ ਮਾਹ ਕਰਿ ਸੁਝੈ ਸੁਝ ਨ ਦੂਜਾ ਕੋਈ।
੫. ਚਾਰਿ ਵਰਨਿ ਛਿਅ ਦਰਸਨਾ ਬਾਰਹ ਵਾਟ ਭਵੈ ਸਭੁ ਲੋਈ।
੬. ਗੁਰਮੁਖਿ ਦਰਸਨੁ ਸਾਧਸੰਗੁ ਗੁਰਮੁਖਿ ਮਾਰਗਿ ਦੁਬਿਧਾ ਖੋਈ।
੭. ਇਕ ਮਨਿ ਇਕੁ ਅਰਾਧਨਿ ਓਈ॥ ੯॥

ਪਦ ਅਰਥ - ਵਾਹੜੇ=ਬਰਸਾਤੀ ਨਾਲੇ। ਗੰਗੋਦਕ=ਗੰਗਾ ਦਾ ਪਾਣੀ। ਸੁਝ=ਸੂਰਜ। ਦਰਸਨੁ=ਧਰਮ, ਮੱਤ।

ਅਰਥ - ੧. ਨਦੀਆਂ ਨਾਲੇ ਵਹਿੰਦੇ ਹੋਏ ਗੰਗਾ ਵਿਚ ਮਿਲ ਕੇ, ਗੰਗਾ ਦੇ ਜਲ ਦਾ ਹੀ ਰੂਪ ਬਣ ਜਾਂਦੇ ਹਨ। ੨. ਅੱਠੇ ਧਾਤਾਂ ਇੱਕ ਧਾਤ (ਸੋਨਾ) ਬਣ ਜਾਂਦੀਆਂ ਹਨ, ਜਦੋਂ ਉਹ ਪਾਰਸ ਨੂੰ ਪਰਸਦੀਆਂ ਹਨ। ੩. ਚੰਦਨ (ਆਪਣੇ ਨੇੜੇ ਜੋ ਵੀ) ਬਨਾਸਪਤੀ ਹੋਵੇ, ਭਾਵੇਂ ਫਲ ਵਾਲੀ, ਜਾਂ ਫਲ ਤੋਂ ਬਗੈਰ, ਉਹ ਉਸਨੂੰ (ਚੰਦਨ ਦੀ) ਖੁਸ਼ਬੂ ਵਾਲੀ ਬਣਾ ਦੇਂਦਾ ਹੈ। ੪. ਛੇ ਰੁੱਤਾਂ ਤੇ ਬਾਰਾਂ ਮਹੀਨਿਆਂ ਨੂੰ ਬਣਾਉਣ ਵਾਲਾ ਸੂਰਜ ਤਾਂ ਇਕੋ ਹੈ, ਹੋਰ ਕੋਈ ਨਹੀਂ। ੫. ਚਾਰੇ ਵਰਣ (ਖੱਤ੍ਰੀ, ਬ੍ਰਾਹਮਣ, ਸ਼ੂਦਰ ਤੇ ਵੈਸ਼) ਤੇ ਛਿਅ ਦਰਸ਼ਨ (ਛੇ ਸ਼ਾਸਤਰਾਂ ਦੇ ਧਰਮ) ੧੨ ਰਸਤਿਆਂ 'ਤੇ ਹੀ ਸਾਰੀ ਲੋਕਾਈ ਫਿਰ ਰਹੀ ਹੈ। ੬. ਗੁਰਮੁਖਾਂ ਦਾ ਦਰਸ਼ਨ (ਧਰਮ ਤਾਂ ਕੇਵਲ) ਸਾਧ ਸੰਗਤ ਹੀ ਹੈ, ਤੇ ਗੁਰਮੁਖਾਂ ਦਾ ਇਹ ਰਸਤਾ ਹਉਮੈ ਤੇ ਦੁਬਿਧਾ (ਦੂਈ ਦ੍ਵੈਤ) ਨੂੰ ਖਤਮ ਕਰ ਦਿੰਦਾ ਹੈ। ੭. (ਉਹ) ਇੱਕ ਮਨ ਹੋ ਕੇ ਇੱਕ (ਪ੍ਰਭੂ ਦਾ ਹੀ) ਸਿਮਰਨ (ਅਰਾਧਨ) ਕਰਦੇ ਹਨ, (ਹੋਰ ਕਿਸੇ ਵੀ ਭਰਮ ਜਾਲ ਵਿਚ ਉਹ ਨਹੀਂ ਫਸਦੇ)॥ ੯॥

## ੧੦. ਕੁਲ ਦਾ ਧਰਮ ਤੇ ਗੁਰਮੁਖ ਮਾਰਗ

੧. ਨਾਨਕ ਦਾਦਕ ਸਾਹੁਰੈ ਵਿਰਤੀਸੁਰ ਲਗਾਇਤ ਹੋਏ।

੨. ਜੰਮਣਿ ਭਦਣਿ ਮੰਗਣੈ ਮਰਣੈ ਪਰਣੇ ਕਰਦੇ ਢੋਏ।
੩. ਰੀਤੀ ਰੂੜੀ ਕੁਲ ਧਰਮ ਚਜੁ ਅਚਾਰ ਵੀਚਾਰ ਵਿਖੋਏ।
੪. ਕਰਿ ਕਰਤੂਤਿ ਕੁਸੂਤ ਵਿਚਿ ਪਾਇ ਦੁਲੀਚੇ ਗੈਣ ਚੰਦੋਏ।
੫. ਜੋਧ ਜਠੇਰੇ ਮੰਨੀਅਨਿ ਸਤੀਆਂ ਸਉਤ ਟੋਭੜੀ ਟੋਏ।
੬. ਸਾਧਸੰਗਤਿ ਗੁਰ ਸਬਦ ਵਿਣੁ ਮਰਿ ਮਰਿ ਜੰਮਨਿ ਦਈ ਵਿਗੋਏ।
੭. ਗੁਰਮੁਖਿ ਹੀਰੇ ਹਾਰ ਪਰੋਏ ॥ ੧੦ ॥

ਪਦ ਅਰਥ - ਵਿਰਤੀਸੁਰ=ਪ੍ਰੋਹਤ। ਲਗਾਇਤ=ਲਾਗੀ ਆਦਿ। ਭਦਣਿ=ਸਿਰ ਮੁੰਡਨ। ਵਿਖੋਏ=ਵਿਖਾਵੇ।

ਅਰਥ - ੧. (ਹੁਣ ਸਮਾਂ ਬਦਲ ਗਿਆ ਹੈ, ਪਰ ਪਹਿਲੇ ਸਮਿਆਂ ਵਿਚ ਹਰ) ਨਾਨਕੇ ਦਾਦਕੇ ਤੇ ਸਹੁਰੇ ਘਰਾਂ ਵਿਚ ਪ੍ਰੋਹਤ ਤੇ ਲਾਗੀ ਹੁੰਦੇ ਸਨ। ੨. (ਜਿਹੜੇ) ਜੰਮਣ, ਮੁੰਡਣ, ਕੁੜਮਾਈ ਤੇ ਮਰਣੇ-ਪਰਨੇ ਸਮੇਂ, (ਇੱਕ ਦੂਜੇ ਵੱਲ ਸੁਨੇਹੇ ਪੱਤਰ ਤੇ) ਢੋਏ ਆਦਿ ਭੇਜਣ ਦੇ ਕੰਮ ਆਉਂਦੇ ਹਨ। ੩. (ਇਸ ਤਰ੍ਹਾਂ ਸਭ ਲੋਕ) ਕੂੜੀਆਂ ਰੀਤਾਂ ਤੇ ਕੁਲ-ਧਰਮ, ਚੱਜ-ਆਚਾਰ ਆਦਿ ਦੇ ਵਿਖਾਵਿਆਂ ਦੇ ਭੁਲੇਖੇ ਵਿਚ ਹੀ ਭਰਮੇ ਤੇ ਭੁੱਲੇ ਰਹਿੰਦੇ ਹਨ। ੪. ਜਨੇਊ ਤੇ ਹੋਰ ਸੂਤਕ ਪਾਤਕਾਂ ਦੇ ਉਤਸਵ ਸਮੇਂ ਹੇਠਾਂ ਗਲੀਚੇ ਤੇ ਹੋਰ ਸੁੰਦਰ ਕਪੜੇ ਵਿਛਾਉਂਦੇ ਤੇ ਉਪਰ ਚੰਦੋਏ ਆਦਿ ਤਾਣਦੇ ਹਨ। ੫. ਜੋਧਿਆਂ ਤੇ (ਆਪਣੇ) ਵਡਕਿਆਂ ਨੂੰ ਮੰਨਦੇ (ਭਾਵ ਉਨ੍ਹਾਂ ਦੀ ਯਾਦ ਵਿਚ ਸਮਾਗਮ ਕਰਦੇ) ਹਨ, ਸਤੀਆਂ ਤੇ ਸੌਕਣਾਂ ਦਾ ਧਰਮ ਵੀ ਮੰਨਦੇ ਹਨ, ਛੱਪੜਾਂ ਤੇ ਟੋਭਿਆਂ ਦੀ ਵੀ ਪੂਜਾ ਕਰਦੇ (ਭਾਵ ਮੰਨਤਾਂ ਮੰਨਦੇ ਹਨ)। ੬. (ਪਰ ਇਹ ਸਭ ਕੁਝ ਕਰਦੇ ਹੋਏ ਉਹ) ਸਾਧ ਸੰਗਤਿ ਅਤੇ ਗੁਰੂ ਸ਼ਬਦ ਦੀ ਸੋਝੀ ਬਿਨਾਂ ਮਰ ਮਰ ਕੇ ਜੰਮਦੇ ਤੇ ਫਿਰ ਮਰਦੇ, ਵਾਹਿਗੁਰੂ ਦੀ ਯਾਦ ਤੋਂ ਬਿਨਾਂ ਭੁੱਲੇ ਹੋਏ ਲੋਕ (ਬਸ ਇਸੇ ਜੰਮਣ-ਮਰਨ ਦੇ ਚੱਕਰ ਵਿਚ ਪਏ ਹੋਏ ਹਨ)। ੭. ਪਰ ਗੁਰਮੁਖ (ਗੁਰੂ ਤੋਂ ਵਰੋਸਾਏ ਸਤਿ-ਪੁਰਸ਼) ਹੀਰੇ ਹਨ, ਤੇ ਉਹਨਾਂ ਨੂੰ ਹੀਰਿਆਂ ਦੇ ਹਾਰ ਵਿਚ ਪਰੁਚੇ ਹੋਏ ਜਾਣੋ ॥ ੧੦ ॥

## ੧੧. ਸ਼ਾਹਜ਼ਾਦੇ ਤੇ ਰਾਜ ਕੁਮਾਰਾਂ ਦੇ ਸੁਖ

੧. ਲਸਕਰ ਅੰਦਰਿ ਲਾਡੁਲੇ ਪਾਤਿਸਾਹਾ ਜਾਏ ਸਾਹਜਾਦੇ।
੨. ਪਾਤਿਸਾਹ ਅਗੈ ਚੜਨਿ ਪਿਛੈ ਸਭ ਉਮਰਾਉ ਪਿਆਦੇ।
੩. ਬਣਿ ਬਣਿ ਆਵਣਿ ਤਾਇਫੇ ਓਇ ਸਹਜਾਦੇ ਸਾਦ ਮੁਰਾਦੇ।
੪. ਖਿਜਮਤਿਗਾਰ ਵਡੀਰੀਅਨਿ ਦਰਗਹ ਹੋਨਿ ਖੁਆਰ ਕੁਵਾਦੇ।
੫. ਅੱਗੈ ਢੋਈ ਸੇ ਲਹਨਿ ਸੇਵਾ ਅੰਦਰਿ ਕਾਰ ਕੁਸਾਦੇ।

੬. ਪਾਤਿਸਾਹਾਂ ਪਾਤਿਸਾਹੁ ਸੋ ਗੁਰਮੁਖਿ ਵਰਤੈ ਗੁਰ ਪਰਸਾਦੇ।
੭. ਸਾਹ ਸੁਹੇਲੇ ਆਦਿ ਜੁਗਾਦੇ॥੧੧॥

ਪਦ ਅਰਥ - ਲਾਡਲੇ=ਲਾਡਾਂ ਨਾਲ ਪਲੇ। ਤਾਇਫੇ=ਵੇਸ਼ਵਾਵਾਂ, ਨਾਚੀਆਂ। ਦਰਗਹ=ਪ੍ਰਭੂ ਦੀ ਕਚਹਿਰੀ। ਕੁਵਾਦੇ=ਗੁਨਾਹਗਾਰਾਂ ਵਰਗੇ ਜਵਾਬਦੇਹ।

ਅਰਥ - ੧. ਫੌਜਾਂ ਵਿਚ (ਚੜ੍ਹਾਈ ਸਮੇਂ) ਬਾਦਸ਼ਾਹ ਦੇ ਲਾਡਾਂ ਨਾਲ ਜੰਮੇ ਪਲੇ ਕੰਵਰ ਤੇ ਸ਼ਾਹਜ਼ਾਦੇ ਭੀ ਹੁੰਦੇ ਹਨ। ੨. ਬਾਦਸ਼ਾਹ ਅੱਗੇ ਚੜ੍ਹਦੇ ਤੇ ਪਿੱਛੇ ਪਿੱਛੇ ਲੱਗ ਸਭ ਉਮਰਾਵ (ਫੌਜਦਾਰ, ਅਮੀਰ ਤੇ) ਪਿਆਦੇ ਚੜ੍ਹਦੇ ਹਨ। ੩. ਇਹ ਚੜ੍ਹੇ ਹੋਏ ਮਨੁੱਖ ਨੂੰ ਅੱਗੋਂ ਵੇਸ਼ਵਾਵਾਂ ਦੇ ਟੋਲੇ (ਵਿਕਾਰ ਰੂਪ ਧਾਰ) ਤੁਹਫ਼ੇ ਮਿਲਦੇ, (ਪਰ ਅਸਲ) ਸ਼ਾਹਜ਼ਾਦੇ ਓਹੀ ਹਨ, ਜੋ ਇਨ੍ਹਾਂ ਵਿਸ਼ੇ-ਵਿਕਾਰਾਂ ਤੇ ਤਾਇਫਿਆਂ ਤੋਂ ਬਚ ਜਾਂਦੇ ਹਨ ਤੇ ਸਾਦ-ਮੁਰਾਦੇ ਰਹਿੰਦੇ ਹਨ। ੪. ਖਿਦਮਤਗਾਰ (ਭਾਵ ਪ੍ਰਭੂ ਤੇ ਸਤਿਗੁਰੂ ਦਾ ਭੈ ਮੰਨਣ ਵਾਲੇ) ਤਾਂ ਸਤਿਕਾਰੇ ਤੇ ਵਡਿਆਏ ਜਾਂਦੇ ਹਨ, ਪਰ ਕੁਵਾਦੇ (ਪ੍ਰਭੂ ਤੇ ਸਤਿਗੁਰੂ ਦੀ ਪਰਵਾਹ ਨਾ ਕਰਨ ਵਾਲੇ) ਉਤਰਦੇਹ ਹੋਣਗੇ (ਉਹਨਾਂ ਨੂੰ ਦਰਗਾਹ ਵਿਚ ਜਮ ਖੁਆਰ ਕਰੇਗਾ)। ੫. ਅੱਗੇ ਤਾਂ ਢੋਈ (ਵਸੇਬਾ) ਉਨ੍ਹਾਂ ਨੂੰ ਹੀ ਮਿਲੇਗਾ, ਜੋ (ਗੁਰੂ ਪ੍ਰਭੂ ਦੀ) ਸੇਵਾ (ਸਿਮਰਨ) ਵਿਚ ਹਿਤ ਨਾਲ ਚਿੱਤ ਲਾਉਣਗੇ (ਭਾਵ ਚੰਗੀ ਕਾਰ ਕਮਾਉਣਗੇ)। ੬. ਜੋ ਗੁਰਮੁਖ ਗੁਰੂ ਦੀ ਕਿਰਪਾ (ਭਾਵ ਭਾਣੇ) ਵਿਚ ਰਹਿਣਗੇ, ਉਹੋ ਹੀ ਅਸਲ ਵਿਚ ਪਾਤਸ਼ਾਹਾਂ ਦੇ ਪਾਤਸ਼ਾਹ ਹਨ। ੭. ਉਹ ਸਦਾ ਹੀ ਆਦਿ (ਮੁੱਢੋਂ) ਹਰ ਜੁਗ ਵਿਚ ਸ਼ਾਹ ਤੇ ਸੁਹੇਲੇ (ਸੁਖੀ) ਰਹਿੰਦੇ ਹਨ॥੧੧॥

## ੧੨. *ਇਸੇ ਭਾਵ ਦੇ ਹੋਰ ਦ੍ਰਿਸ਼ਟਾਂਤ*

੧. ਤਾਰੇ ਲਖ ਅਨ੍ਹੇਰ ਵਿਚਿ ਚੜ੍ਹਿਐ ਸੁਝਿ ਨ ਸੁਝੈ ਕੋਈ।
੨. ਸੀਹਿ ਬੁਕੇ ਮਿਰਗਾਵਲੀ ਭੰਨੀ ਜਾਇ ਨ ਆਇ ਖੜੋਈ।
੩. ਬਿਸੀਅਰ ਗਰੜੈ ਡਿਠਿਆ ਖੁਡੀ ਵੜਿਦੇ ਲਖ ਪਲੋਈ।
੪. ਪੰਖੇਰੂ ਸਾਂਹਬਾਜ ਦੇਖਿ ਢੁਕਿ ਨ ਹੰਘਨਿ ਮਿਲੈ ਨ ਢੋਈ।
੫. ਚਾਰ ਵੀਚਾਰ ਸੰਸਾਰ ਵਿਚਿ ਸਾਧਸੰਗਤਿ ਮਿਲਿ ਦੁਰਮਤਿ ਖੋਈ।
੬. ਸਤਿਗੁਰ ਸਚਾ ਪਾਤਿਸਾਹੁ ਦੁਬਿਧਾ ਮਾਰਿ ਮਵਾਸਾ ਗੋਈ।
੭. ਗੁਰਮੁਖਿ ਜਾਤਾ ਜਾਣੁ ਜਣੋਈ॥੧੨॥

ਪਦ ਅਰਥ - ਸੁਝੈ=ਸੂਰਜ। ਬਿਸੀਅਰ=ਸੱਪ। ਪਲੋਈ=ਨੱਸਦਾ ਹੈ। ਮਵਾਸਾ=ਆਕੀ। ਗੋਈ=ਭੱਜਣਾ।

ਅਰਥ - ੧. ਹਨੇਰੇ ਵਿਚ ਲੱਖਾਂ ਤਾਰੇ ਹੁੰਦੇ ਹਨ, ਪਰ ਸੂਰਜ ਦੇ ਚੜ੍ਹਿਆਂ ਕੋਈ ਵੀ ਨਹੀਂ ਦਿਸਦਾ। ੨. (ਇਸੇ ਤਰ੍ਹਾਂ) ਸ਼ੇਰ ਗਰਜਣ (ਭਾਵ ਭਬਕ ਮਾਰਨ) ਨਾਲ ਹਰਨਾਂ ਦੀਆਂ ਡਾਰਾਂ ਭੱਜ ਜਾਂਦੀਆਂ (ਡਰ ਦੇ ਮਾਰੇ) ਖੜੋ ਨਹੀਂ ਸਕਦੀਆਂ। ੩. ਗਰੜ ਨੂੰ ਵੇਖ ਕੇ ਸੱਪ, ਭਾਵੇਂ ਲੱਖਾਂ ਹੋਣ, ਭੱਜ ਕੇ ਖੁੱਡਾਂ ਵਿਚ ਵੜ ਕੇ

ਲੁਕ ਜਾਣਾ ਚਾਹੁੰਦੇ ਹਨ। ੪. ਪੰਛੀ ਬਾਜ ਨੂੰ ਵੇਖਦੇ ਹੀ ਦੂਰ ਭੱਜਦੇ ਹਨ, ਨੇੜੇ ਹੋਣ ਦੀ ਉਨ੍ਹਾਂ ਵਿਚ ਹਿੰਮਤ ਨਹੀਂ ਹੁੰਦੀ, ਪਰ ਭੱਜਦਿਆਂ ਨੂੰ (ਅਸਮਾਨ ਵਿਚ) ਲੁਕਣ ਦੀ ਥਾਂ (ਢੋਈ) ਨਹੀਂ ਮਿਲਦੀ। ੫. ਸੰਸਾਰ ਵਿਚ ਸੁੰਦਰ ਵਿਚਾਰ ਬਸ ਇਹੀ ਹੈ ਕਿ ਸਾਧ ਸੰਗਤਿ ਵਿਚ ਮਿਲੇ ਜਿਥੇ ਦੀ ਗੂੜ੍ਹ-ਵਿਚਾਰ ਦੁਰਮਤਿ (ਖੋਟੀ) ਮੱਤ ਨੂੰ ਦੂਰ ਕਰ ਦਿੰਦੀ ਹੈ। (ਸਾਧ ਸੰਗਤ ਸੱਚੇ ਸਤਿਗੁਰੂ ਜੀ ਦੀ ਕਾਇਮ ਕੀਤੀ ਹੋਈ ਹੈ। ੬. ਸਤਿਗੁਰੂ ਸੱਚੇ ਪਾਤਸ਼ਾਹ ਦੇ ਉਪਦੇਸ਼ਾਂ ਨਾਲ ਦੁਬਿਧਾ ਨਾਸ ਹੋ ਜਾਂਦੀ ਹੈ ਤੇ ਵਿਕਾਰ ਖਤਮ ਹੋ ਜਾਂਦੇ ਹਨ। ੭. ਇਸ ਗੱਲ ਨੂੰ ਕੇਵਲ ਗੁਰਮੁਖ ਹੀ ਜਾਣਦੇ ਹਨ ਤੇ ਉਹ ਅੱਗੋਂ ਹੋਰਨਾਂ ਨੂੰ ਜਣਾ ਦਿੰਦੇ ਹਨ॥ ੧੨॥

## ੧੩. ਸਤਿਗੁਰੂ ਜੀ ਦਾ ਗੁਰਮੁਖ ਗਾਡੀ-ਰਾਹੁ

੧. ਸਤਿਗੁਰ ਸਚਾ ਪਾਤਿਸਾਹੁ ਗੁਰਮੁਖਿ ਗਾਡੀ ਰਾਹੁ ਚਲਾਇਆ।
੨. ਪੰਜਿ ਦੂਤਿ ਕਰਿ ਭੂਤ ਵਸਿ ਦੁਰਮਤਿ ਦੂਜਾ ਭਾਉ ਮਿਟਾਇਆ।
੩. ਸਬਦ ਸੁਰਤਿ ਲਿਵਿ ਚਲਣਾ ਜਮੁ ਜਾਗਾਤੀ ਨੇੜਿ ਨ ਆਇਆ।
੪. ਬੇਮੁਖਿ ਬਾਰਹ ਵਾਟ ਕਰਿ ਸਾਧਸੰਗਤਿ ਸਚੁ ਖੰਡੁ ਵਸਾਇਆ।
੫. ਭਾਉ ਭਗਤਿ ਭਉ ਮੰਤ੍ਰੁ ਦੇ ਨਾਮੁ ਦਾਨੁ ਇਸਨਾਨੁ ਦ੍ਰਿੜਾਇਆ।
੬. ਜਿਉ ਜਲ ਅੰਦਰਿ ਕਮਲ ਹੈ ਮਾਇਆ ਵਿਚਿ ਉਦਾਸੁ ਰਹਾਇਆ।
੭. ਆਪੁ ਗਵਾਇ ਨ ਆਪੁ ਗਣਾਇਆ॥ ੧੩॥

ਪਦ ਅਰਥ - ਗੁਰਮੁਖਿ ਗਾਡੀ ਰਾਹੁ=ਗੁਰਮੁਖਾਂ ਦੇ ਚਲਣ ਲਈ ਸੌਖਾ ਰਸਤਾ। ਜਾਗਾਤੀ=ਮਸੂਲ ਲੈਣ ਵਾਲਾ ਮਸੂਲੀਆ। ਬਾਰਹ ਵਾਟ=ਜੋਗੀਆਂ ਦੇ ਬਾਰਾਂ ਰਸਤੇ।

ਅਰਥ - ੧. ਸਤਿਗੁਰੂ ਸੱਚੇ ਪਾਤਸ਼ਾਹ ਜੀ ਨੇ ਗੁਰਮੁਖਾਂ (ਦੇ ਚਲਣ ਲਈ ਗੁਰਸਿੱਖੀ ਦਾ) ਸੌਖਾ ਮਾਰਗ ਚਲਾ ਦਿੱਤਾ ਹੈ। ੨. (ਉਨ੍ਹਾਂ ਨੇ) ਭੂਤਾਂ ਵਰਗੇ (ਲੋਕਾਈ ਨੂੰ ਚੰਬੜੇ ਹੋਏ) ਪੰਜੇ ਦੂਤ (ਕਾਮ ਕ੍ਰੋਧ ਆਦਿ) ਵੱਸ ਵਿਚ ਕਰਕੇ, ਖੋਟੀ ਮੱਤ ਤੇ ਦੂਜੇ ਭਾਵ ਦਾ ਨਾਮੋ-ਨਿਸ਼ਾਨ ਹੀ ਮਿਟਾ ਦਿੱਤਾ ਹੈ। ੩. (ਗੁਰਮੁਖ ਗੁਰਸਿੱਖ ਗੁਰੂ ਦੇ) ਸ਼ਬਦ ਨੂੰ ਸੁਰਤ ਵਿਚ ਰੱਖ, ਲਿਵ ਲਾਉਂਦੇ ਹਨ, ਇਸ ਭਾਂਤ ਚਲਣ ਵਾਲਿਆਂ ਦੇ ਨੇੜੇ ਜਮ ਜਾਗਾਤੀ (ਜਮ ਦਾ ਮਸੂਲੀਆ) ਨਹੀਂ ਆਉਂਦਾ। ੪. ਬੇਮੁਖ (ਸੱਚੇ ਪ੍ਰਭੂ ਦੇ ਰਸਤੇ ਵੱਲੋਂ ਭੁੱਲ ਕੇ) ਜੋਗੀ ਬਣ, ਕੰਨ ਪੜਵਾ, ਉਨ੍ਹਾਂ ਦੇ ੧੨ ਪੰਥਾਂ (ਔਖੀਆਂ ਰਹੁਰੀਤਾਂ) 'ਤੇ ਚਲ ਚਲ ਕੇ ਖੁਆਰ ਹੁੰਦੇ ਫਿਰਦੇ ਹਨ, (ਪਰ ਜੋ ਗੁਰਮੁਖ ਗੁਰਸਿੱਖ ਬਣ ਸਤਿਗੁਰੂ ਦੀ ਸਾਧ ਸੰਗਤ ਵਿਚ ਆਉਣ ਲੱਗ ਗਏ) ਉਨ੍ਹਾਂ ਲਈ ਸਾਧ ਸੰਗਤ ਸੱਚਖੰਡ ਰੂਪ ਬਣ ਗਿਆ ਹੈ। ੫. (ਸਾਧ ਸੰਗਤਿ ਵਿਚੋਂ ਪ੍ਰਭੂ ਦਾ) ਭਉ, ਪ੍ਰੇਮ ਤੇ ਭਗਤੀ-ਭਾਵ ਦਾ ਮੰਤਰ (ਉਪਦੇਸ਼) ਮਿਲਦਾ ਹੈ, (ਜਿਸ ਨਾਲ ਸਾਧ ਸੰਗਤ ਵਿਚ ਜਾਣ ਵਾਲਿਆਂ ਨੂੰ) ਨਾਮ, ਦਾਨ ਤੇ ਇਸ਼ਨਾਨ ਦੇ ਗੁਣ ਦ੍ਰਿੜ ਹੁੰਦੇ ਹਨ। ੬. (ਇਨ੍ਹਾਂ ਗੁਣਾਂ ਦੇ ਸਦਕੇ ਉਹ ਸੰਸਾਰ ਵਿਖੇ) ਮਾਇਆ ਤੋਂ ਇਉਂ ਅਲਿਪਤ ਰਹਿੰਦੇ ਹਨ, ਜਿਵੇਂ ਕੰਵਲ ਜਲ ਵਿਚ ਹੁੰਦਾ ਹੋਇਆ ਜਲ ਤੋਂ ਉੱਚਾ (ਨਿਰਲੇਪ) ਰਹਿੰਦਾ ਹੈ। ੭. (ਇਉਂ ਗੁਰਮੁਖਾਂ ਨੇ) ਆਪਾ-ਭਾਵ ਨੂੰ ਮੇਟ ਕੇ, ਫਿਰ (ਇਸ ਸਹਿਜ-ਪਦ ਦੀ ਅਵਸਥਾ ਦਾ ਮਾਣ) ਕਿਸੇ ਨੂੰ ਦੱਸਣ ਦਾ ਯਤਨ ਨਹੀਂ ਕੀਤਾ॥ ੧੩॥

## ੧੪. ਸੱਚਾ ਸੁਖ ਤੇ ਖੁਸ਼ੀ

੧. ਰਾਜਾ ਪਰਜਾ ਹੋਇ ਕੈ ਚਾਕਰ ਕੂਕਰ ਦੇਨਿ ਦੁਹਾਈ।
੨. ਜੰਮਦਿਆ ਰੁਣਿਝੁੰਝਣਾ ਨਾਨਕ ਦਾਦਕ ਹੋਇ ਵਧਾਈ।
੩. ਵੀਵਾਹਾਂ ਨੋ ਸਿਠਣੀਆਂ ਦੁਹੀ ਵਲੀ ਦੁਇ ਤੂਰ ਵਜਾਈ।
੪. ਰੋਵਣੁ ਪਿਟਣੁ ਮੁਇਆ ਨੋ ਵੈਣੁ ਅਲਾਹਣਿ ਧੁਮ ਧੁਮਾਈ।
੫. ਸਾਧਸੰਗਤਿ ਸਚੁ ਸੋਹਿਲਾ ਗੁਰਮੁਖਿ ਸਾਧਸੰਗਤਿ ਲਿਵ ਲਾਈ।
੬. ਬੇਦ ਕਤੇਬਹੁ ਬਾਹਰਾ ਜੰਮਣਿ ਮਰਣਿ ਅਲਿਪਤੁ ਰਹਾਈ।
੭. ਆਸਾ ਵਿਚਿ ਨਿਰਾਸੁ ਵਲਾਈ॥ ੧੪॥

ਪਦ ਅਰਥ - ਚਾਕਰ ਕੂਕਰ=ਰਾਜਿਆਂ ਦੇ ਨੌਕਰ ਹੋ, ਕੁੱਤਿਆਂ ਵਾਂਗ ਦੁਹਾਈ ਦੇਣ ਵਾਲੇ। ਰਾਜੇ ਦੀ ਦੋਹੀ ਫੇਰਨ ਵਾਲੇ। ਰੁਣਿਝੁੰਝਣਾ=ਖੁਸ਼ੀ ਦੇ ਮੰਗਲ, ਵਾਜੇ। ਤੂਰ=ਤੁਰੀ। ਅਲਾਹਣਿ=ਮੌਤ ਦੇ ਕੀਰਨੇ।

ਅਰਥ - ੧. (ਸੰਸਾਰ ਵਿਚ) ਪਰਜਾ ਤੇ ਰਾਜਾ ਦੇ ਰੂਪ ਵਿਚ (ਸ੍ਰਿਸ਼ਟੀ ਦੀ ਖੇਡ ਹੈ)। ਰਾਜੇ ਦੇ ਨੌਕਰ ਬਣ ਅਹਿਲਕਾਰ ਕੁੱਤਿਆਂ ਵਾਂਗ ਰਾਜੇ ਦੇ ਦੋਹੀ ਫੇਰਦੇ ਹਨ। ੨. ਜੰਮਣ ਸਮੇਂ ਖੁਸ਼ੀ ਦੇ ਗੀਤ ਗਾਉਂਦੇ ਹਨ, ਨਾਨਕੇ ਦਾਦਕੇ ਦੁਹਾਂ ਵੱਲੋਂ ਇੱਕ ਦੂਜੇ ਨੂੰ ਵਧਾਈਆਂ ਦੇਂਦੇ ਹਨ। ੩. ਵਿਆਹਾਂ 'ਤੇ ਦੁਵੱਲੀਓਂ ਸਿਠਣੀਆਂ ਦੇਂਦੇ, ਤੇ ਦੋਵੇਂ ਪਾਸੇ ਖੁਸ਼ੀ ਦੇ ਗੀਤ ਤੇ ਵਾਜੇ ਵਜਾਏ ਜਾਂਦੇ ਹਨ। ੪. (ਸੰਸਾਰ ਦੀ ਇਹ ਖੁਸ਼ੀ ਦੇ ਪਾਸੇ ਦੀ ਹਾਲਤ ਦੱਸ ਕੇ ਫਿਰ ਦੁਖਦਾਈ ਹਾਲਤ ਦਾ ਵਰਣਨ ਕਰਦੇ ਹਨ,•ਕਿ ਜਿਵੇਂ ਜੰਮਣ 'ਤੇ ਸੰਸਾਰੀ ਲੋਕ ਖੁਸ਼ੀਆਂ ਮਨਾਉਂਦੇ, ਇਸੇ ਤਰ੍ਹਾਂ ਮੌਤ ਹੋਣ 'ਤੇ) ਮੋਇਆਂ ਨੂੰ ਰੋਂਦੇ, ਪਿੱਟਦੇ, ਤੇ ਵੈਣ ਪਾਉਂਦੇ। ਨੈਣ ਅਲਾਹਣੀਆਂ ਦੇ ਦੇ ਸਭ ਨੂੰ ਪਿਟਾਉਂਦੀ ਤੇ ਹਾਏ ਹਾਏ ਕਰਾਉਂਦੀ (ਧੁੰਮ ਧੁਮਾਉਂਦੀ ਹੈ)। ੫. (ਪਰ) ਸਾਧ ਸੰਗਤ ਵਿਚ ਸਦਾ ਹੀ ਸੱਚਾ ਆਨੰਦ ਹੁੰਦਾ ਹੈ, ਜਿਸ ਕਰਕੇ ਗੁਰਮੁਖ ਸਚਾ ਹੀ ਸਾਧ ਸੰਗਤ ਵਿਚ ਜੁੜਦੇ ਹਨ ਤੇ ਸ਼ਬਦ ਵਿਚ ਸੁਰਤੀ ਜੋੜ ਕੇ, (ਸੰਸਾਰ ਦੀਆਂ ਇਨ੍ਹਾਂ ਦੋਹਾਂ ਹਾਲਤਾਂ ਖੁਸ਼ੀ ਤੇ ਗਮੀ ਤੋਂ) ਦੂਰ ਰਹਿੰਦੇ ਹਨ। ੬. (ਗੁਰਮੁਖ ਦੀ ਆਤਮਾ) ਬੇਦ ਕਤੇਬਾਂ ਵਿਚ ਖੱਚਤ ਨਹੀਂ ਹੁੰਦੀ, ਤੇ ਉਹ ਜੰਮਣ ਮਰਨ (ਦੋਹਾਂ ਅਵਸਥਾਂ ਤੋਂ) ਨਿਰਲੇਪ ਰਹਿੰਦੇ ਹਨ। ੭. ਉਹ (ਸੰਸਾਰ ਦੀਆਂ) ਆਸਾਂ ਵਿਚ ਨਿਰਾਸ ਰਹਿੰਦੇ ਹਨ॥ ੧੪॥

## ੧੫. ਗੁਰਮੁਖ ਤੇ ਮਨਮੁਖ ਦੀ ਦਸ਼ਾ

੧. ਗੁਰਮੁਖਿ ਪੰਥੁ ਸੁਹੇਲੜਾ ਮਨਮੁਖ ਬਾਰਹ ਵਾਟ ਫਿਰੰਦੇ।
੨. ਗੁਰਮੁਖਿ ਪਾਰਿ ਲੰਘਾਇਦਾ ਮਨਮੁਖ ਭਵਜਲ ਵਿਚਿ ਡੁਬੰਦੇ।
੩. ਗੁਰਮੁਖਿ ਜੀਵਨ ਮੁਕਤਿ ਕਰਿ ਮਨਮੁਖ ਫਿਰਿ ਫਿਰਿ ਜਨਮਿ ਮਰੰਦੇ।

੪. ਗੁਰਮੁਖਿ ਸੁਖ ਫਲੁ ਪਾਇਦੇ ਮਨਮੁਖਿ ਦੁਖ ਫਲੁ ਦੁਖ ਲਹੰਦੇ।
੫. ਗੁਰਮੁਖਿ ਦਰਗੰਹ ਸੁਰਖਰੂ ਮਨਮੁਖਿ ਜਮ ਪੁਰਿ ਡੰਡੁ ਸਹੰਦੇ।
੬. ਗੁਰਮੁਖਿ ਆਪੁ ਗਵਾਇਆ ਮਨਮੁਖਿ ਹਉਮੈ ਅਗਨਿ ਜਲੰਦੇ।
੭. ਬੰਦੀ ਅੰਦਰਿ ਵਿਰਲੇ ਬੰਦੇ॥ ੧੫॥

ਪਦ ਅਰਥ - ਪੰਥੁ ਸੁਹੇਲੜਾ=ਸੌਖਾ ਰਸਤਾ। ਬਾਰਹ ਵਾਟ=ਜੋਗੀਆਂ ਦੇ ੧੨ ਪੰਥ ਜਾਂ ਹੋਰ ਅਨੇਕਾਂ ਮਤ-ਮਤਾਂਤਰਾਂ ਦੇ ਰਾਹਾਂ ਪੁਰ ਬਿਨਾਂ ਸੋਚੇ ਸਮਝੇ ਚਲਣਾ। ਸੁਰਖ-ਰੂ=ਨਿਰਦੋਸ਼, ਬਰੀ ਹੋਣ ਵਾਂਗ, ਜ਼ਿੰਮੇਵਾਰੀ ਮੁਕ ਜਾਣੀ।

ਅਰਥ - ੧. ਗੁਰਮੁਖ ਆਪਣੇ ਗੁਰਮੁਖੀ ਰਸਤੇ 'ਤੇ ਚਲ ਕੇ ਬੜੇ ਸੁਖੀ ਹੁੰਦੇ ਹਨ ਤੇ ਮਨਮੁਖ ਹੋਰ ਹੋਰ ਮਤ-ਮਤਾਂਤਰਾਂ ਵਿਚ ਫਿਰਦੇ, ਭਟਕਦੇ ਤੇ ਖੁਆਰ ਹੁੰਦੇ ਹਨ। ੨. ਗੁਰਮੁਖ ਦੀ ਸੰਗਤ ਜਗਜਾਸੂ (ਸਿੱਖਿਆ ਲੈਣ ਵਾਲੇ ਨੂੰ) ਪਾਰ ਲਾਉਂਦੀ ਹੈ, ਪਰ ਮਨਮੁਖ (ਆਪਣੀ ਮੱਤ ਨੂੰ ਮੁਖ ਰੱਖਣ ਵਾਲੇ ਬਿਨਾਂ ਪ੍ਰਭੂ ਦੇ ਸੱਚੇ ਸਹਾਰੇ ਤੋਂ) ਭਵਜਲ (ਚਿੰਤਾਂ ਫਿਕਰਾਂ ਤੇ ਭਰਮਾਂ) ਦੇ ਵਿਚ ਹੀ ਖਤਮ ਹੋ ਜਾਂਦੇ ਹਨ। ੩. ਗੁਰਮੁਖ ਦੀ ਸੰਗਤ ਤੇ ਉਪਦੇਸ਼ ਜਗਜਾਸੂ ਨੂੰ ਜੀਵਨ-ਮੁਕਤੀ ਦੀ ਪਦਵੀ 'ਤੇ ਪਹੁੰਚਾਉਂਦਾ ਹੈ, ਪਰ ਮਨਮੁਖ ਮਰ ਮਰ ਕੇ ਜੰਮਣ ਤੇ ਮਰਨ ਦੇ ਚੱਕਰ ਵਿਚ ਪੈ ਜਾਂਦਾ ਹੈ। ੪. ਗੁਰਮੁਖ (ਆਪਣੀ ਸੱਚੀ ਕਰਨੀ ਨਾਲ) ਸੁਖ-ਫਲ ਪ੍ਰਾਪਤ ਕਰਦਾ ਹੈ ਤੇ ਮਨਮੁਖ ਨੂੰ (ਉਸਦੇ ਕਰਮਾਂ ਦਾ ਫਲ) ਦੁੱਖ ਹੀ ਪ੍ਰਾਪਤ ਹੁੰਦਾ ਹੈ। ੫. ਗੁਰਮੁਖ (ਪ੍ਰਭੂ ਦੀ) ਦਰਗਾਹ ਵਿਚ ਨਿਰਦੋਸ਼ (ਸੁਰਖ-ਰੂ) ਸਾਬਤ ਹੁੰਦੇ ਹਨ, ਤੇ ਮਨਮੁਖ (ਗੁਨਾਹਗਾਰ ਸਾਬਤ ਹੋ ਕੇ) ਜਮਾਂ ਦੇ ਦੰਡ (ਸਜ਼ਾਵਾਂ) ਪਾਉਂਦੇ ਹਨ। ੬. ਗੁਰਮੁਖ ਆਪਾ-ਭਾਵ ਗਵਾ ਕੇ (ਸ਼ੁਭ ਗੁਣਾਂ ਦੇ ਧਾਰਨੀ ਹੁੰਦੇ ਹਨ) ਤੇ ਮਨਮੁਖ ਹੰਕਾਰੀ ਬਣ ਕੇ ਹਉਮੈ ਦੀ ਅੱਗ ਨਾਲ ਸੰਸਾਰ ਵਿਚ ਕ੍ਰਿਝਦੇ ਤੇ ਸੜਦੇ ਰਹਿੰਦੇ ਹਨ ਤੇ ਅੱਗੋਂ ਦਰਗਾਹ ਵਿਚ ਵੀ ਸਜ਼ਾਵਾਂ ਪਾਉਂਦੇ ਹਨ। ੭. ਪ੍ਰਭੂ ਦੀ ਬੰਦਗੀ ਵਿਚ ਵਿਰਲੇ ਬੰਦੇ ਹੀ ਲੱਗਦੇ ਹਨ॥ ੧੫॥

## ੧੬. ਗੁਰਸਿੱਖ ਦੀ ਤੁੱਲਨਾ ਸੱਚੀ ਸੁਹਾਗਣ ਨਾਲ

੧. ਪੇਵਕੜੈ ਘਰਿ ਲਾਡੁਲੀ ਮਾਊ ਪੀਊ ਖਰੀ ਪਿਆਰੀ।
੨. ਵਿਚਿ ਭਿਰਾਵਾਂ ਭੈਨੜੀ ਨਾਨਕ ਦਾਦਕ ਸਪਰਵਾਰੀ।
੩. ਲਖਾਂ ਖਰਚ ਵਿਆਹੀਐ ਗਹਣੇ ਦਾਜੁ ਸਾਜੁ ਅਤਿ ਭਾਰੀ।
੪. ਸਾਹੁਰੜੈ ਘਰਿ ਮੰਨੀਐ ਸਣਖਤੀ ਪਰਵਾਰ ਸਧਾਰੀ।
੫. ਸੁਖ ਮਾਣੈ ਪਿਰੁ ਸੇਜੜੀ ਛਤੀਹ ਭੋਜਨ ਸਦਾ ਸੀਗਾਰੀ।

੬. ਲੋਕ ਵੇਦ ਗੁਣੁ ਗਿਆਨ ਵਿਚਿ ਅਰਧ ਸਰੀਰੀ ਮੋਖ ਦੁਆਰੀ।
੭. ਗੁਰਮੁਖਿ ਸੁਖ ਫਲ ਨਿਹਚਉ ਨਾਰੀ॥ ੧੬॥

ਪਦ ਅਰਥ - ਮਾਊ ਪੀਊ=ਮਾਤਾ ਪਿਤਾ। ਭੈਨੜੀ=ਭੈਣ। ਸਣਖਤੀ=ਭਾਗਾਂ ਵਾਲੀ ਸੁਹਾਗਣੀ ਨੂੰਹ। ਨਿਹਚਉ ਨਾਰੀ=ਪਤੀਬ੍ਰਤ ਧਰਮ ਵਾਲੀ ਇਸਤ੍ਰੀ।

ਅਰਥ - ੧. ਪੇਕਿਆਂ ਦੇ ਘਰ ਵਿਚ ਲਾਡਾਂ ਨਾਲ ਪਲੀ ਤੇ ਮਾਤਾ ਪਿਤਾ ਦੀ ਖਰੀ (ਠੀਕ) ਪਿਆਰੀ ਧੀ। (ਪੇਕਾ ਘਰ ਸੰਸਾਰ ਹੈ, ਗੁਰਮੁਖਾਂ ਦੇ ਸੁਹਾਗ ਦਾ ਏਥੇ ਵੀ ਉਹ ਸੁਖ ਤੇ ਆਦਰ ਪਾਉਂਦੇ ਹਨ)। ੨. ਉਹ (ਗੁਰਮੁਖ) ਭਰਾਵਾਂ ਦੀ (ਚੰਗੀ) ਭੈਣ ਤੇ ਨਾਨਕੇ ਦਾਦਕੇ ਪਰਿਵਾਰਾਂ ਦੇ ਸਹਿਤ ਸੁਖ ਪਾਉਂਦੀ ਹੈ। (ਭਰਾ ਹਨ ਗਿਆਨ ਅਤੇ ਨਾਨਕੇ ਦਾਦਕੇ, ਸ਼ਰਧਾ ਤੇ ਅਭਿਆਸ, ਇਸ ਪਰਿਵਾਰ ਦੇ ਸਹਿਤ ਗੁਰਮੁਖ ਸੰਸਾਰ ਰੂਪ ਪੇਕੇ ਘਰ ਵਿਚ ਵੀ ਸੁਖ ਹੀ ਮਾਣਦੇ ਹਨ)। ੩. ਲੱਖਾਂ ਖਰਚ ਕੇ ਭੈਣ ਨੂੰ ਭਰਾ ਤੇ ਮਾਪੇ ਦਾਜ ਤੇ ਸਾਜ ਦੇ ਕੇ ਵਿਆਹ ਦੇਂਦੇ ਹਨ। ੪. ਸਾਹੁਰੇ ਘਰ (ਸਤਿਸੰਗ ਜਾਂ ਪ੍ਰਲੋਕ ਵਿਚ) ਉਹ (ਆਪਣੇ ਸ਼ੁਭ ਗੁਣਾਂ ਕਰਕੇ) ਮੰਨੀ ਜਾਂਦੀ ਹੈ, ਤੇ ਸਹੁਰੇ ਘਰ ਦੇ ਪਰਿਵਾਰ ਨੂੰ ਵੀ ਸੁਆਰ ਦੇਂਦੀ (ਭਾਵ ਸਫਲ ਕਰ ਦੇਂਦੀ) ਹੈ। (ਸਹੁਰਿਆਂ ਵੱਲੋਂ ਸਲਾਹੀ ਜਾਂਦੀ ਹੈ ਕਿ ਇਹ ਭਲੇ ਕੁਲ-ਘਰ ਦੀ ਧੀ ਅਤੇ ਬਹੂ ਹੈ)। ੫. ਪਿਰ ਦੇ ਸੰਗ ਵੀ ਸੇਜਾ 'ਤੇ ਸੁਖ ਮਾਣਦੀ ਹੈ। ਛੱਤੀ ਪਰਕਾਰ ਦੇ ਭੋਜਨ ਤੇ ਗਹਿਣਿਆਂ ਨਾਲ ਸ਼ਿੰਗਾਰੀ ਜਾਂਦੀ ਹੈ। ੬. ਗੁਣੀ ਲੋਕਾਂ ਦੇ ਵਿਚਾਰ ਤੇ ਵੇਦਾਂ ਦੇ ਗਿਆਨ ਅਨੁਸਾਰ ਇਸਤ੍ਰੀ ਅਰਧ ਸਰੀਰੀ ਹੈ ਤੇ ਇਸੇ (ਪਤੀਬ੍ਰਤ ਇਸਤ੍ਰੀ ਦੇ ਸੰਗ ਕਰਕੇ ਹੀ ਮਨੁੱਖ) ਮੁਕਤ ਹੁੰਦਾ ਹੈ (ਭਾਵ ਐਸੀ ਸੁਹਾਗਣ ਨੂੰ ਮੁਕਤੀ ਦਾ ਦੁਆਰਾ ਜਾਣਨਾ ਚਾਹੀਦਾ ਹੈ)। ੭. ਗੁਰਮੁਖ ਪਤੀਬ੍ਰਤਾ ਇਸਤ੍ਰੀ ਵਾਂਗ ਹਨ, ਜੋ ਆਤਮਕ ਸੁੱਖ ਮਾਣਦੇ ਹਨ॥ ੧੬॥

## ੧੭. ਮਨਮੁਖਾਂ ਦਾ ਜੀਵਨ ਵੇਸਵਾ ਸਮਾਨ ਹੈ

੧. ਜਿਉ ਬਹੁ ਮਿਤੀ ਵੇਸੁਆ ਸਭਿ ਕੁਲਖਣ ਪਾਪ ਕਮਾਵੈ।
੨. ਲੋਕਹੁ ਦੇਸਹੁ ਬਾਹਰੀ ਤਿਹੁ ਪਖਾਂ ਨੋ ਕਾਲੰਕ ਲਗਾਵੈ।
੩. ਡੁਬੀ ਡੋਬੈ ਹੋਰਨਾ ਮਹੁਰਾ ਮਿਠਾ ਹੋਇ ਪਚਾਵੈ।
੪. ਘੰਡਾ ਹੇੜਾ ਮਿਰਗ ਜਿਉ ਦੀਪਕ ਹੋਇ ਪਤੰਗ ਜਲਾਵੈ।
੫. ਦੁਹੀ ਸਰਾਈ ਜਰਦਰੂ ਪਥਰ ਬੇੜੀ ਪੂਰ ਡੁਬਾਵੈ।
੬. ਮਨਮੁਖ ਮਨੁ ਅਠ ਖੰਡ ਹੋਇ ਦੁਸਟਾ ਸੰਗਤਿ ਭਰਮਿ ਭੁਲਾਵੈ।
੭. ਵੇਸੁਆ ਪੁਤੁ ਨਿਨਾਉ ਸਦਾਵੈ॥ ੧੭॥

ਪਦ ਅਰਥ - ਬਹੁ ਮਿਤੀ=ਬਹੁਤੇ ਮਿੱਤਰਾਂ ਨਾਲ ਪਿਆਰ ਕਰਨ ਵਾਲੀ ਵੇਸਵਾ। ਕਾਲੰਕ=ਕਾਲਖ ਦਾ ਟਿੱਕਾ। ਪੂਰ=ਭਰੀ ਹੋਈ ਬੇੜੀ।

ਅਰਥ - ੧. ਜਿਵੇਂ ਬਹੁਤੇ ਮਿੱਤਰਾਂ ਵਾਲੀ ਵੇਸਵਾ, ਹਰ ਤਰ੍ਹਾਂ ਨਾਲ ਭੈੜੇ ਲੱਛਣਾਂ ਵਾਲੀ ਤੇ ਪਾਪ

ਹੀ ਪਾਪ ਕਮਾਉਣ ਵਾਲੀ ਹੈ। ੨. ਲੋਕਾਂ ਅਤੇ ਦੇਸ ਦੀ ਰੀਤੀ ਤੋਂ ਬਾਹਰ ਹੈ ਤੇ (ਉਹ ਵੇਸਵਾ) ਤਿੰਨੇ ਪੱਖਾਂ (ਨਾਨਕੇ, ਦਾਦਕੇ ਤੇ ਸਹੁਰਿਆਂ) ਨੂੰ ਕਲੰਕਿਤ ਕਰਨ ਵਾਲੀ ਹੈ। ੩. (ਉਹ ਆਪ ਤਾਂ ਕਾਮ, ਵਿਸ਼ੇ ਦੀ) ਨਦੀ ਵਿਚ ਡੁੱਬੀ ਪਈ ਹੈ, (ਪਰ ਨਾਲ) ਹੋਰਨਾਂ (ਸੰਗ ਕਰਨ ਵਾਲਿਆਂ) ਨੂੰ ਡੋਬੀ ਜਾਂਦੀ ਹੈ। (ਵਿਸ਼ੇ ਦਾ) ਮਹੁਰਾ ਮਿੱਠਾ ਕਰਕੇ ਖਾਈ ਤੇ ਪਚਾਈ ਜਾਂਦੀ ਹੈ। ੪. (ਉਹ ਸ਼ਿੰਗਾਰ ਲਾ ਲਾ ਕੇ ਸ਼ਿਕਾਰੀ ਵਾਂਗ) ਘੰਡੇਹੇੜੇ ਵਾਂਗ ਮਿਰਗਾਂ (ਮਨੁਖਾਂ) ਨੂੰ, ਤੇ ਦੀਵੇ ਦੀ ਲਾਟ (ਸੁੰਦਰਤਾ ਦੀ ਖਿੱਚ ਨਾਲ) ਪਤੰਗੇ ਵਾਂਗ (ਮਨੁੱਖਾਂ ਨੂੰ ਕਾਮ ਦੀ ਅੱਗ ਵਿਚ) ਸਾੜੀ ਜਾਂਦੀ ਹੈ। ੫. (ਉਹ ਇਸ ਪਾਪ ਕਰਮ ਦੇ ਫਲ ਸਰੂਪ) ਦੁਹੀਂ ਸਰਾਈਂ (ਏਥੇ ਤੇ ਅੱਗੇ ਦਰਗਾਹ ਵਿਚ) ਮੂੰਹ ਕਾਲਾ ਕਰਵਾਉਂਦੀ ਹੈ, (ਤੇ ਆਪਣੇ ਪਾਪ-ਕਰਮ ਨਾਲ ਸੰਗ ਕਰਨ ਵਾਲਿਆਂ ਦੇ) ਪੱਥਰ ਵਾਂਗ ਭਾਰੀ ਹੋ ਬੇੜੀਆਂ ਦੇ ਪੂਰਾਂ ਦੇ ਪੂਰ ਡੋਬੀ ਜਾ ਰਹੀ ਹੈ। ੬. ਮਨਮੁਖ ਦੇ ਮਨ (ਦੀ ਹਾਲਤ ਇਹ ਹੈ ਕਿ ਉਹ) ਅੱਠ ਹਿੱਸਿਆਂ ਵਿਚ ਟੁਕੜੇ ਟੁਕੜੇ ਹੋ ਕੇ ਭਰਮ ਵਿਚ ਪੈ ਭੁੱਲਾਂ ਕਰੀ ਜਾਂਦਾ ਹੈ। ੭. ਵੇਸਵਾ ਜਿਹੜਾ ਕੋਈ ਪੁੱਤ ਜਾਂ ਧੀ ਜੰਮਦੀ ਹੈ, ਉਹ ਨਿਨਾਵਾਂ ਹੀ ਰਹਿੰਦਾ ਹੈ। ਉਹ ਕਿਸ ਦਾ ਪੁੱਤਰ ਹੈ, ਇਹ ਨਾ ਵੇਸਵਾ ਜਾਣਦੀ ਹੈ, ਨਾ ਕੋਈ ਹੋਰ। ਉਹ ਪਿਉ ਦੇ ਨਾਮ ਵੱਲੋਂ ਨਿਨਾਵਾਂ (ਬੇਨਾਵਾਂ) ਹੀ ਰਹਿੰਦਾ ਹੈ। (ਇਸੇ ਤਰ੍ਹਾਂ ਮਨਮੁਖ ਦੀ ਕੋਈ ਠਾਹਰ ਨਹੀਂ)॥ ੧੭॥

## ੧੮. ਬਾਲਕ, ਜੁਬਾ ਤੇ ਬਿਰਧ ਅਵਸਥਾ ਦਾ ਹਾਲ

੧. ਸੁਧਿ ਨ ਹੋਵੈ ਬਾਲ ਬੁਧਿ ਬਾਲਕ ਲੀਲਾ ਵਿਚਿ ਵਿਹਾਵੈ।
੨. ਭਰ ਜੋਬਨਿ ਭਰਮਾਈਐ ਪਰ ਤਨ ਧਨ ਪਰ ਨਿੰਦ ਲੁਭਾਵੈ।
੩. ਬਿਰਧਿ ਹੋਆ ਜੰਜਾਲ ਵਿਚਿ ਮਹਾ ਜਾਲੁ ਪਰਵਾਰੁ ਫਹਾਵੈ।
੪. ਬਲ ਹੀਣਾ ਮਤਿ ਹੀਣੁ ਹੋਇ ਨਾਉ ਬਹਤਰਿਆ ਬਰੜਾਵੈ।
੫. ਅੰਨ੍ਹਾ ਬੋਲਾ ਪਿੰਗਲਾ ਤਨੁ ਥਕਾ ਮਨੁ ਦਹ ਦਿਸੁ ਧਾਵੈ।
੬. ਸਾਧਸੰਗਤਿ ਗੁਰ ਸਬਦ ਵਿਣੁ ਲਖ ਚਉਰਾਸੀਹ ਜੂਨਿ ਭਵਾਵੈ।
੭. ਅਉਸਰੁ ਚੁਕਾ ਹਥਿ ਨ ਆਵੈ॥ ੧੮॥

ਪਦ ਅਰਥ - ਸੁਧਿ=ਸੋਝੀ। ਵਿਹਾਵੈ=ਬੀਤਣਾ, ਲੰਘ ਜਾਣਾ। ਅਉਸਰੁ=ਸਮਾਂ, ਜ਼ਿੰਦਗੀ ਦੇ ਦਿਨ।

ਅਰਥ - ੧. ਬਾਲ-ਪੁਣੇ ਦੇ ਦਿਨਾਂ ਵਿਚ ਕੋਈ ਸਮਝ ਨਹੀਂ ਹੁੰਦੀ, ਤੇ ਇਹ ਸਮਾਂ ਬਾਲ-ਖੇਡ ਵਿਚ ਹੀ ਬੀਤ ਜਾਂਦਾ ਹੈ। ੨. ਜਦ ਜੋਬਨ ਅਵਸਥਾ (ਜਵਾਨੀ ਦੀ ਉਮਰ) ਹੁੰਦੀ ਹੈ ਤਾਂ (ਮਨੁੱਖ) ਪਰ ਤਨ (ਦੀ ਸੁੰਦਰਤਾ), ਧਨ (ਪਰਾਇਆ ਮਾਲ-ਦੌਲਤ) ਤੇ ਪਰ ਨਿੰਦਾ (ਚੁਗਲੀਆਂ) ਵਿਚ ਦਿਲਚਸਪੀਆਂ ਲੈਣ ਲੱਗ ਜਾਂਦਾ ਹੈ। ੩. ਇਸ ਦੇ ਮਗਰੋਂ (ਬ੍ਰਿਧ ਅਵਸਥਾ) ਬੁੱਢਾ ਹੋ ਕੇ ਮਨੁੱਖ (ਫਿਰ ਸੰਸਾਰੀ ਵਿਹਾਰਾਂ ਦੇ) ਜੰਜਾਲਾਂ ਵਿਚ (ਘੇਰਿਆ ਜਾਂਦਾ) ਤੇ (ਧੀਆਂ, ਪੁੱਤਾਂ, ਪੋਤਰਿਆਂ, ਦੋਹਤਰਿਆਂ ਦੇ) ਵੱਡੇ ਮੋਹ ਜਾਲਾਂ ਵਿਚ ਫਸ ਜਾਂਦਾ ਹੈ। ੪. ਬਲ-ਹੀਣਾ ਹੋ ਜਾਂਦਾ ਹੈ ਤੇ ਮੱਤ (ਅਕਲ ਵੀ) ਘਟ ਜਾਂਦੀ (ਭਾਵ ਜਵਾਬ ਦੇ ਜਾਂਦੀ) ਹੈ, ਰਾਤ ਸਮੇਂ ਬਰੜਾ ਬਰੜਾ ਉੱਠਦਾ, ਤੇ ਲੋਕਾਂ ਕੋਲੋਂ ਸੱਤਰਿਆ ਬਹੱਤਰਿਆ (ਮੱਤ-ਹੀਣ ਹੋਣ) ਦਾ ਨਾਉਂ

ਧਰਾਉਂਦਾ ਹੈ। ੫. ਨਜ਼ਰ ਘਟ ਜਾਂਦੀ ਹੈ, ਕੰਨਾਂ ਤੋਂ ਘਟ ਸੁਣਦਾ ਤੇ ਸਰੀਰ ਬਲ-ਹੀਣ ਕਰਕੇ ਪਿੰਗਲਿਆਂ ਵਾਂਗ ਹੋ ਜਾਂਦਾ ਹੈ, ਸਰੀਰ ਥੱਕ ਜਾਂਦਾ ਹੈ, ਪਰ ਮਨ ਨਹੀਂ ਥੱਕਦਾ, ਉਹ ਸਗੋਂ ਤੇਜ਼ ਹੋ ਕੇ ਦਸਾਂ ਪਾਸਿਆਂ ਵੱਲ ਦੌੜਦਾ ਹੈ। ੬. ਸਾਧ ਸੰਗਤਿ ਤੇ ਗੁਰ ਸ਼ਬਦ ਦੀ ਸੋਝੀ ਬਿਨਾਂ, ਚਉਰਾਸੀਹ ਲੱਖ ਜੂਨਾਂ ਦੇ ਚੱਕਰ ਵਿਚ ਭਟਕਦਾ ਫਿਰਦਾ ਹੈ। ੭. ਮਨੁੱਖਾ ਜਨਮ ਦਾ ਸਮਾਂ ਬੀਤ ਜਾਣ 'ਤੇ ਫਿਰ ਹੱਥ ਨਹੀਂ ਆਉਂਦਾ॥ ੧੮॥

## ੧੯. ਹੰਸ (ਗੁਰਮੁਖ) ਤੇ ਬਗਲਾ (ਮਨਮੁਖ) ਦਾ ਫਰਕ

**੧. ਹੰਸੁ ਨ ਛੱਡੈ ਮਾਨਸਰ ਬਗੁਲਾ ਬਹੁ ਛਪੜ ਫਿਰਿ ਆਵੈ।**
**੨. ਕੋਇਲ ਬੋਲੈ ਅੰਬ ਵਣਿ ਵਣਿ ਵਣਿ ਕਾਉ ਕੁਥਾਉ ਸੁਖਾਵੈ।**
**੩. ਵਗ ਨ ਹੋਵਨਿ ਕੁਤੀਆਂ ਗਾਂਈਂ ਗੋਰਸੁ ਵੰਸੁ ਵਧਾਵੈ।**
**੪. ਸਫਲ ਬਿਰਖ ਨਿਹਚਲ ਮਤੀ ਨਿਹਫਲ ਮਾਣਸ ਦਹ ਦਿਸਿ ਧਾਵੈ।**
**੫. ਅਗਿ ਤਤੀ ਜਲੁ ਸੀਅਲਾ ਸਿਰੁ ਉਚਾ ਨੀਵਾਂ ਦਿਖਲਾਵੈ।**
**੬. ਗੁਰਮੁਖਿ ਆਪੁ ਗਵਾਇਆ ਮਨਮੁਖੁ ਮੂਰਖਿ ਆਪੁ ਗਣਾਵੈ।**
**੭. ਦੂਜਾ ਭਾਉ ਕੁਦਾਉ ਹਰਾਵੈ॥ ੧੯॥**

ਪਦ ਅਰਥ - ਵਗ=ਗਊਆਂ ਦਾ ਸਮੂਹ। ਗੋਰਸੁ=ਦੁੱਧ, ਮੱਖਣ ਤੇ ਘਿਉ। ਨਿਹਚਲ ਮਤੀ=ਅਡੋਲ ਮੱਤ ਵਾਲੇ।

ਅਰਥ - ੧. ਹੰਸ (ਰੂਪ ਗੁਰਮੁਖ) ਮਾਨ ਸਰੋਵਰ (ਸਾਧ ਸੰਗਤ) ਨੂੰ ਨਹੀਂ ਛੱਡਦੇ, (ਪਰ ਦੂਜੇ ਪਾਸੇ) ਬਗਲਾ (ਮੱਛੀਆਂ ਨੂੰ ਤਾੜ ਲਾਉਂਦਾ) ਬਹੁਤੇ ਛੱਪੜਾਂ 'ਤੇ ਫਿਰ ਆਉਂਦਾ ਹੈ। (ਭਾਵ ਮਨਮੁਖ ਥਾਂ ਕੁ ਥਾਂ ਟੱਕਰਾਂ ਮਾਰਦੇ ਫਿਰਦੇ ਹਨ, ਤੇ ਗੁਰਮੁਖ ਕੇਵਲ ਸਾਧ ਸੰਗਤ ਵਿਚ ਹੀ ਟਿਕਦੇ ਹਨ, ਉਸ ਨੂੰ ਛੱਡਦੇ ਨਹੀਂ)। ੨. ਕੋਇਲ ਕੇਵਲ ਅੰਬ ਦੇ ਦਰਖ਼ਤ 'ਤੇ ਹੀ ਬੈਠਦੀ ਹੈ, ਪਰ ਕਾਂ ਬਹੁਤ ਬ੍ਰਿਛਾਂ 'ਤੇ ਉੱਡਦਾ ਫਿਰਦਾ ਹੈ, ਉਸ ਨੂੰ ਭਟਕਣਾ ਹੀ ਚੰਗਾ ਲੱਗਦਾ ਹੈ। ੩. ਕੁੱਤੀਆਂ ਦੇ ਵੱਗ ਨਹੀਂ ਹੁੰਦੇ, ਪਰ ਗਾਵਾਂ ਘਿਉ ਦੁੱਧ ਦੇ ਕੇ ਆਪਣੇ ਵੰਸ ਨੂੰ ਵਧਾਉਂਦੀਆਂ ਹਨ। ੪. ਬ੍ਰਿਛ ਉਹੀ ਸਫਲ ਹਨ, ਜੋ ਨਿਹਚਲ ਰਹਿੰਦੇ ਹਨ ਤਾਂ ਉਨ੍ਹਾਂ ਨੂੰ ਹੀ ਫਲ ਲੱਗਦੇ ਹਨ, ਪਰ ਦਸਾਂ ਦਿਸ਼ਾਂ ਨੂੰ ਦੌੜਨ ਵਾਲਾ ਮਨੁੱਖੀ-ਮਨ ਨਿਹਫਲ ਰਹਿੰਦਾ ਹੈ, (ਉਮਰ ਦਾ ਕੀਮਤੀ ਸਮਾਂ ਅੰਜਾਈ ਗਵਾ ਲੈਂਦਾ ਹੈ)। ੫. ਅੱਗ ਗਰਮ ਤੇ ਪਾਣੀ ਠੰਢਾ ਹੈ, (ਇਹ ਦੋਵੇਂ ਉਲਟ ਸੁਭਾਵਾਂ ਵਾਲੇ ਹਨ, ਜਿਵੇਂ) ਅੱਗ ਦੀ ਲਾਟ ਉੱਚੀ ਉੱਠਦੀ ਹੈ, ਤੇ ਪਾਣੀ ਨੀਵਾਣ ਵੱਲ ਜਾਂਦਾ ਹੈ, ਭਾਵ ਉਹ ਨੀਵੇਂ ਥਾਂ ਜਾ ਵੱਸਦਾ ਹੈ (ਅੱਗ ਉੱਚਾ ਉੱਠਦੀ ਹੈ ਤਾਂ ਉਹ ਗਰਮ ਹੈ ਤੇ ਪਾਣੀ ਸਿਰ ਨੀਵਾਂ ਰੱਖਦਾ, ਨੀਵਾਣ ਵੱਲ ਜਾਂਦਾ ਹੈ, ਤਾਂ ਉਹ ਠੰਢਾ ਹੈ)। ੬. ਇਸੇ ਤਰ੍ਹਾਂ ਗੁਰਮੁਖ ਆਪਾ ਭਾਵ ਨੂੰ ਛੱਡ ਦਿੰਦੇ ਹਨ ਭਾਵ ਨਿਮ੍ਰਤਾ ਦਾ ਗੁਣ ਧਾਰਨ ਕਰਦੇ ਹਨ, ਇਸ ਲਈ ਉਹ ਉੱਤਮ ਹਨ ਤੇ ਮਨਮੁਖ

ਆਪਾ ਜਤਾਉਂਦੇ ਹਨ (ਇਸੇ ਲਈ ਉਹ ਜੀਵਨ ਵਿਅਰਥ ਗੁਆ ਲੈਂਦੇ ਹਨ)। ੭. ਦੂਜਾ ਭਾਉ (ਮੈਂ-ਮੇਰੀ) ਖੋਟੀ ਆਦਤ ਹੈ, (ਇਸ ਨਾਲ) ਹਾਰ ਹੀ ਪੱਲੇ ਪੈਂਦੀ ਹੈ॥ ੧੯॥

## ੨੦. ਪੰਜਾਂ ਰੋਗਾਂ ਵਾਲੀ ਮਨੁਖਾ ਦੇਹੀ

੧. ਗਜ ਮ੍ਰਿਗ ਮੀਨ ਪਤੰਗ ਅਲਿ ਇਕਤੁ ਇਕਤੁ ਰੋਗਿ ਪਚੰਦੇ।
੨. ਮਾਣਸ ਦੇਹੀ ਪੰਜਿ ਰੋਗ ਪੰਜੇ, ਦੂਤ ਕੁਸੂਤੁ ਕਰੰਦੇ।
੩. ਆਸਾ ਮਨਸਾ ਡਾਇਣੀ ਹਰਖ ਸੋਗ ਬਹੁ ਰੋਗ ਵਧੰਦੇ।
੪. ਮਨਮੁਖ ਦੂਜੈ ਭਾਇ ਲਗਿ ਭੰਭਲਭੂਸੇ ਖਾਇ ਭਵੰਦੇ।
੫. ਸਤਿਗੁਰ ਸਚਾ ਪਾਤਸਾਹ ਗੁਰਮੁਖਿ ਗਾਡੀ ਰਾਹੁ ਚਲੰਦੇ।
੬. ਸਾਧ ਸੰਗਤਿ ਮਿਲਿ ਚਲਣਾ ਭਜਿ ਗਏ ਠਗ ਚੋਰ ਡਰੰਦੇ।
੭. ਲੈ ਲਾਹਾ ਨਿਜਿ ਘਰਿ ਨਿਬਹੰਦੇ॥ ੨੦॥

ਪਦ ਅਰਥ - ਅਲਿ=ਭੌਰਾ। ਪਚੰਦੇ=ਖਪ ਜਾਂਦੇ। ਕਸੂਤੁ=ਕੁਕਰਮ। ਭੰਭਲਭੂਸੇ=ਸ਼ਸ਼ੋਪਨ, ਸੰਸਿਆਂ ਵਿਚ ਡੁੱਬ ਜਾਣਾ।

ਅਰਥ - ੧. ਹਾਥੀ, ਹਿਰਨ, ਮੱਛੀ, ਪਤੰਗਾ ਤੇ ਭੌਰਾ ਇੱਕ ਇੱਕ ਰੋਗ ਨਾਲ ਹੀ ਮਾਰੇ ਜਾਂਦੇ ਹਨ। (ਹਾਥੀ ਨੂੰ ਕਾਮ ਦਾ, ਮਿਰਗ ਨੂੰ ਨਾਦ (ਆਵਾਜ਼) ਦਾ, ਮੱਛੀ ਨੂੰ ਜੀਭਾ ਦੇ ਸੁਆਦ ਦਾ, ਪਤੰਗੇ ਨੂੰ ਸੁਹਪਣ ਦੇਖਣ ਦਾ, ਤੇ ਭੌਰੇ ਨੂੰ ਵਾਸ਼ਨਾ, ਸੁਗੰਧੀ ਲੈਣ ਦਾ ਰੋਗ ਲੱਗਾ ਹੋਇਆ ਹੈ)। ੨. ਪਰ ਮਨੁੱਖੀ ਦੇਹ ਨੂੰ ਇਹ ਪੰਜੇ ਰੋਗ ਹੀ ਲੱਗ ਰਹੇ ਹਨ। ਪੰਜੇ ਦੂਤ (ਵਿਕਾਰ) ਮਾਰਾ ਬਕਾਰਾ ਕਰ ਰਹੇ ਹਨ। ੩. ਇਨ੍ਹਾਂ ਰੋਗਾਂ ਦੇ ਨਾਲ ਹੀ, ਮਨੁਖ ਵਿਚ ਆਸਾ ਤੇ ਮਨਸਾ ਡਾਇਣਾਂ ਹਨ, ਤੇ ਹਰਖ ਸੋਗ ਹੋਰ ਬਹੁਤੇ ਰੋਗਾਂ ਨੂੰ ਪੈਦਾ ਕਰਨ ਵਾਲੇ ਹਨ। ੪. (ਮਨੁਖ ਏਨੇ ਦੂਤਾਂ ਦੇ ਘੇਰੇ ਵਿਚ ਘਿਰਿਆ ਹੋਇਆ ਹੈ, ਪਰ) ਮਨਮੁਖ ਦੂਜੇ-ਭਾਵ (ਮੈਂ-ਮੇਰੀ) ਵਿਚ ਲੱਗ ਕੇ (ਇਨ੍ਹਾਂ ਦੂਤਾਂ ਦੇ ਢਹੇ ਚੜ੍ਹ) ਭੰਭਲ ਭੂਸੇ ਖਾਂਦੇ ਫਿਰਦੇ ਹਨ (ਕਦੀ ਕਿਸੇ ਗੱਲ ਦੀ ਚਿੰਤਾ, ਕਦੇ ਕਿਸੇ ਹੋਰ ਦੀ)। ੫. ਸਤਿਗੁਰੂ ਸੱਚੇ ਪਾਤਸ਼ਾਹ (ਦੇ ਦਰਸਾਏ) ਗੁਰਮੁਖ ਗਾਡੀ ਰਾਹ 'ਤੇ (ਕੇਵਲ ਸਤਿਗੁਰੂ ਦੇ ਵਰੋਸਾਏ ਗੁਰਮੁਖ ਹੀ) ਚਲਦੇ ਹਨ। ੬. (ਉਹ) ਸਾਧ ਸੰਗਤ ਵਿਚ ਮਿਲ ਕੇ (ਉਥੋਂ ਦੱਸੇ ਹੋਏ ਗੁਰਮੁਖ ਗਾਡੀ ਰਾਹੁ 'ਤੇ ਹੀ) ਚਲਦੇ ਹਨ। ਪੰਜੇ ਠਗ ਤੇ ਚੋਰ (ਵਿਸ਼ੇ ਵਿਕਾਰ ਗੁਰਮੁਖ ਦੀ ਇਸ ਕਾਰ (ਸਾਧ ਸੰਗਤ) ਤੋਂ ਡਰ ਕੇ ਦੂਰ ਭੱਜ ਜਾਂਦੇ ਹਨ, (ਉਸਦੇ ਨੇੜੇ ਨਹੀਂ ਆਉਂਦੇ)। ੭. ਇਸ ਤਰ੍ਹਾਂ ਗੁਰਮੁਖ ਜਨਮ ਦਾ ਲਾਹਾ ਪ੍ਰਾਪਤ ਕਰਕੇ ਆਪਣੇ ਘਰ (ਨਿਜ ਸ੍ਵਰੂਪ) ਵਿਚ ਜਾ ਟਿਕਦੇ ਹਨ॥ ੨੦॥

## ੨੧. ਸਤਿਗੁਰ ਸੱਚੇ ਮਲਾਹ ਹਨ

੧. ਬੇੜੀ ਚਾੜਿ ਲੰਘਾਇਦਾ ਬਾਹਲੇ ਪੂਰ ਮਾਣਸ ਮੋਹਾਣਾ।
੨. ਆਗੂ ਇਕੁ ਨਿਬਾਹਿਦਾ ਲਸਕਰ ਸੰਗ ਸਾਹ ਸੁਲਤਾਣਾ।
੩. ਫਿਰੈ ਮਹਲੈ ਪਾਹਰੂ ਹੋਇ ਨਿਚਿੰਦ ਸਵਨਿ ਪਰਧਾਣਾ।
੪. ਲਾੜਾ ਇਕੁ ਵੀਵਾਹੀਐ ਬਾਹਲੇ ਜਾਞੀਂ ਕਰਿ ਮਿਹਮਾਣਾ।
੫. ਪਾਤਿਸਾਹੁ ਇਕੁ ਮੁਲਕ ਵਿਚਿ ਹੋਰੁ ਪ੍ਰਜਾ ਹਿੰਦੂ ਮੁਸਲਮਾਣਾ।
੬. ਸਤਿਗੁਰੁ ਸਚਾ ਪਾਤਿਸਾਹੁ ਸਾਧਸੰਗਤਿ ਗੁਰੁ ਸਬਦੁ ਨੀਸਾਣਾ।
੭. ਸਤਿਗੁਰ ਪਰਣੈ ਤਿਨ ਕੁਰਬਾਣਾ॥ ੨੧॥ ੫॥

ਪਦ ਅਰਥ - ਪੂਰ=ਬੇੜੀ ਦੇ ਸਵਾਰਾਂ ਦਾ ਸਮੂਹ। ਮੋਹਾਣਾ=ਮਲਾਹ। ਨਿਬਾਹਿਦਾ=ਤੋੜ ਤੀਕ ਪਹੁੰਚਾਣਾ। ਪਰਧਾਣਾ=ਮੁਖੀ, ਆਗੂ।

ਅਰਥ - ੧. ਮਲਾਹ ਬੇੜੀ 'ਤੇ ਚੜ੍ਹਾ ਕੇ, ਬਹੁਤ ਸਾਰੇ ਮਨੁੱਖਾਂ ਨੂੰ ਨਦੀ ਜਾਂ ਦਰਿਆ ਤੋਂ ਪਾਰ ਕਰਦਾ ਹੈ। ੨. ਇਕੋ ਆਗੂ, ਇਕੋ ਬਾਦਸ਼ਾਹ, ਜਾਂ ਸੁਲਤਾਨ ਹੀ ਹੁੰਦਾ ਹੈ ਜੋ ਸਭ ਮਾਮਲਿਆਂ ਵਿਚ ਪੂਰਾ ਨਿਭਦਾ, ਜਾਂ ਨਿਭਾਉਂਦਾ ਹੈ। ੩. ਮਹੱਲੇ ਵਿਚ ਇੱਕ ਪਹਿਰੇਦਾਰ ਹੁੰਦਾ ਹੈ, ਤੇ ਬਾਕੀ ਮੁਖੀ, ਅਮੀਰ ਤੇ ਗਰੀਬ ਸਭ ਨਿਸਚਿੰਤ ਹੋ ਕੇ ਸੌਂ ਜਾਂਦੇ ਹਨ। ੪. ਇੱਕ ਲਾੜਾ ਹੁੰਦਾ ਹੈ ਜਿਸ ਦਾ ਵਿਆਹ ਹੁੰਦਾ ਹੈ, ਪਰ ਬਹੁਤੇ ਜਾਂਞੀ ਨਾਲ ਜਾਂਦੇ ਹਨ, ਜੋ ਮਹਿਮਾਨ ਬਣ ਕੇ ਆਦਰ ਪਾਉਂਦੇ ਹਨ। ੫. (ਜਿਵੇਂ) ਦੇਸ ਦਾ ਬਾਦਸ਼ਾਹ ਤਾਂ ਇੱਕ ਹੀ ਹੁੰਦਾ ਹੈ ਤੇ ਹੋਰ ਪਰਜਾ ਬਥੇਰੀ ਹਿੰਦੂ, ਮੁਸਲਮਾਨਾਂ ਦੀ ਹੁੰਦੀ ਹੈ। ੬. (ਇਸੇ ਤਰ੍ਹਾਂ) ਇੱਕ ਸਤਿਗੁਰੂ ਸੱਚਾ ਪਾਤਸ਼ਾਹ ਹੈ, ਜਿਸ ਦੀ ਸਾਧ ਸੰਗਤਿ ਹੈ, ਜਿਥੇ ਉਹ ਸਿੱਖ ਨੂੰ ਗੁਰ ਸ਼ਬਦ ਦਾ ਪਰਵਾਨਾ (ਮਾਣ-ਪੱਤਰ ਦੇ ਕੇ, ਸੰਸਾਰ ਭਵਜਲ ਵਿਚੋਂ ਪਾਰ ਕਰ ਦੇਂਦੇ ਹਨ)। ੭. ਜਿਹੜੇ ਗੁਰਮੁਖ ਸਤਿਗੁਰੂ ਜੀ ਦਾ ਆਸਰਾ ਲੈਂਦੇ ਹਨ, ਮੈਂ ਉਹਨਾਂ ਤੋਂ ਬਲਿਹਾਰ ਜਾਂਦਾ ਹਾਂ॥ ੨੧॥ ੫॥

# ਵਾਰ ੬

ੴ ਸਤਿਗੁਰ ਪ੍ਰਸਾਦਿ॥

## ੧. ਪੂਰੇ ਸਤਿਗੁਰੂ ਜੀ ਨੂੰ ਨਮਸਕਾਰ ਹੈ

੧. ਪੂਰਾ ਸਤਿਗੁਰੁ ਜਾਣੀਐ ਪੂਰੇ ਪੂਰਾ ਥਾਟੁ ਬਣਾਇਆ।

੨. ਪੂਰੇ ਪੂਰਾ ਸਾਧਸੰਗੁ ਪੂਰੇ ਪੂਰਾ ਮੰਤ੍ਰੁ ਦ੍ਰਿੜਾਇਆ।
੩. ਪੂਰੇ ਪੂਰਾ ਪਿਰਮ ਰਸੁ ਪੂਰਾ ਗੁਰਮੁਖਿ ਪੰਥੁ ਚਲਾਇਆ।
੪. ਪੂਰੇ ਪੂਰਾ ਦਰਸਣੋ ਪੂਰੇ ਪੂਰਾ ਸਬਦੁ ਸੁਣਾਇਆ।
੫. ਪੂਰੇ ਪੂਰਾ ਬੈਹਣਾ ਪੂਰੇ ਪੂਰਾ ਤਖਤੁ ਰਚਾਇਆ।
੬. ਸਾਧਸੰਗਤਿ ਸਚੁ ਖੰਡੁ ਹੈ ਭਗਤਿ ਵਛਲੁ ਹੋਇ ਵਸਗਤਿ ਆਇਆ।
੭. ਸਚੁ ਰੂਪੁ ਸਚੁ ਨਾਉ ਗੁਰ ਗਿਆਨੁ ਧਿਆਨੁ ਸਿਖਾਂ ਸਮਝਾਇਆ।
੮. ਗੁਰ ਚੇਲੇ ਪਰਚਾ ਪਰਚਾਇਆ॥ ੧॥

ਪਦ ਅਰਥ - ਥਾਟੁ=ਬਣਤਰ। ਪਿਰਮ ਰਸੁ=ਅੰਮ੍ਰਿਤ-ਰਸ। ਬੈਹਣਾ=ਬਹਿਣ ਵਾਲੀ ਥਾਂ, ਭਾਵ ਸਿੰਘਾਸਣ। ਪਰਚਾ=ਪ੍ਰੇਮ ਦੀ ਖੇਡ।

ਅਰਥ - ੧. ਪੂਰੇ ਸਤਿਗੁਰੂ ਨੂੰ ਜਾਣੋ, ਪੂਰੇ ਨੇ ਪੂਰੀ (ਮੁੰਕਮਲਤਾਈ ਵਾਲੀ) ਬਣਤ ਨੂੰ ਬਣਾਇਆ ਹੈ। ੨. ਪੂਰੇ (ਸਤਿਗੁਰੂ ਜੀ ਨੇ) ਪੂਰਨ ਸਾਧ ਸੰਗ ਕਾਇਮ ਕੀਤਾ, (ਜਿਸ ਵਿਚ) ਪੂਰੇ (ਗੁਰੂ ਨੇ) ਪੂਰਾ ਮੰਤਰ (ਸਤਿਨਾਮ, ਵਾਹਿਗੁਰੂ) ਦ੍ਰਿੜ ਕਰਾ ਦਿੱਤਾ ਹੈ। ੩. ਪੂਰੇ (ਸਤਿਗੁਰੂ ਨੇ) ਪੂਰਾ ਪਿਰਮ ਰਸ (ਦੇ ਕੇ) ਪੂਰਨ (ਤੌਰ ਤੇ) ਗੁਰਮੁਖ ਪੰਥ ਚਲਾਇਆ ਹੈ। ੪. ਪੂਰੇ (ਸਤਿਗੁਰੂ ਦਾ) ਧਰਮ (ਦਾ ਰਸਤਾ) ਵੀ ਪੂਰਨ ਹੈ, ਪੂਰੇ ਨੇ ਪੂਰਾ ਸ਼ਬਦ (ਮੰਤਰ) ਸੁਣਾਇਆ ਹੈ। ੫. ਪੂਰੇ (ਸਤਿਗੁਰੂ ਜੀ) ਨੇ ਪੂਰਾ ਬੈਠਣ ਵਾਲਾ ਅਸਥਾਨ (ਗੁਰਤਾ-ਗੱਦੀ) ਬਣਾਈ ਹੈ, ਤੇ ਪੂਰੇ ਨੇ ਪੂਰਾ ਤਖ਼ਤ (ਗੁਰਤਾ ਦਾ) ਰਚ ਦਿੱਤਾ ਹੈ। ੬. (ਪੂਰੇ ਸਤਿਗੁਰੂ ਦਾ) ਸਾਧ ਸੰਗਤ (ਦਾ ਦਰਬਾਰ) ਸੱਚਖੰਡ ਹੈ। (ਉਹ) ਭਗਤਵਛਲ (ਦੇ ਬਿਰਦ ਨੂੰ ਪਾਲਣ ਵਾਲਾ) ਹੋਣ ਕਰਕੇ (ਪੂਰਨ ਭਗਤਾਂ, ਤੇ ਪੂਰਨ ਗੁਰਸਿੱਖਾਂ) ਦੇ ਵਸ ਵਿਚ ਆ ਗਿਆ ਹੈ। ੭. ਪੂਰੇ ਗੁਰੂ ਜੀ ਨੇ ਸਾਧ ਸੰਗਤਿ ਵਿਚ ਹੀ ਸੱਚਾ ਨਾਮ (ਉਪਦੇਸ਼), ਸੱਚਾ ਗਿਆਨ ਤੇ ਧਿਆਨ ਸਿੱਖਾਂ ਨੂੰ ਸਮਝਾਇਆ ਹੈ। ੮. ਗੁਰੂ ਨੇ ਚੇਲੇ ਨੂੰ ਪਰਚਾ ਪਾ ਕੇ (ਇਮਤਿਹਾਨ ਲੈ ਕੇ) ਪਾਸ ਕੀਤਾ ਹੈ। ਭਾਵ ਪੂਰੇ ਸਤਿਗੁਰੂ ਨੇ ਆਪਣਾ ਆਪ ਚੇਲੇ ਪ੍ਰਤੀ ਸਮਝਾ ਕੇ, ਫਿਰ ਉਸ ਨੂੰ ਇਸ ਗੁਰਮੁਖਤਾਈ ਦੀ ਖੇਡ ਵਿਚ ਲਾ ਦਿੱਤਾ ਹੈ॥ ੧॥

## ੨. ਸਾਧ ਸੰਗਤ ਦੀ ਮਹਿਮਾ

੧. ਕਰਣ ਕਾਰਣ ਸਮਰਥੁ ਹੈ ਸਾਧਸੰਗਤਿ ਦਾ ਕਰੈ ਕਰਾਇਆ।
੨. ਭਰੈ ਭੰਡਾਰ ਦਾਤਾਰੁ ਹੈ ਸਾਧਸੰਗਤਿ ਦਾ ਦੇਇ ਦਿਵਾਇਆ।
੩. ਪਾਰਬ੍ਰਹਮ ਗੁਰ ਰੂਪੁ ਹੋਇ ਸਾਧਸੰਗਤਿ ਗੁਰ ਸਬਦਿ ਸਮਾਇਆ।
੪. ਜਗ ਭੋਗ ਜੋਗ ਧਿਆਨੁ ਕਰਿ ਪੂਜਾ ਪਰੈ ਨ ਦਰਸਨੁ ਪਾਇਆ।
੫. ਸਾਧਸੰਗਤਿ ਪਿਉ ਪੁਤੁ ਹੋਇ ਦਿਤਾ ਖਾਇ ਪੈਨ੍ਹੈ ਪੈਨ੍ਹਾਇਆ।

੬. ਘਰਬਾਰੀ ਹੋਇ ਵਰਤਿਆ ਘਰਬਾਰੀ ਸਿਖ ਪੈਰੀ ਪਾਇਆ।
੭. ਮਾਇਆ ਵਿਚਿ ਉਦਾਸੁ ਰਖਾਇਆ॥ ੨ ॥

ਪਦ ਅਰਥ - ਸਮਰਥੁ=ਸ਼ਕਤੀ ਵਾਲਾ। ਘਰਬਾਰੀ=ਗ੍ਰਿਹਸਥੀ।

ਪਦ ਅਰਥ - ੧. (ਗੁਰਦੇਵ ਜੀ) ਕਰਨ ਕਾਰਨ ਸਮਰੱਥ ਹਨ, ਪਰ ਉਹ ਸਾਧ ਸੰਗਤ ਦੇ ਕਰਾਇਆਂ ਹੀ ਕੁਝ ਕਰਦੇ ਹਨ। ੨. (ਸਤਿਗੁਰੂ ਜੀ) ਭਰੇ ਭੰਡਾਰਾਂ ਦੇ ਦਾਤੇ ਹਨ, ਪਰ ਸਾਧ ਸੰਗਤ ਜਿਸ ਨੂੰ ਦਾਤ ਦਿਵਾਵੇ, ਉਸੇ ਨੂੰ ਦਿੰਦੇ ਹਨ। ੩. (ਕਿਉਂਕਿ ਆਪ) ਪਾਰਬ੍ਰਹਮ ਵੱਲੋਂ ਗੁਰੂ ਰੂਪ ਹੋ ਕੇ ਪ੍ਰਗਟੇ ਹਨ ਤੇ ਸਾਧ ਸੰਗਤ ਵਿਚ ਗੁਰੂ ਸ਼ਬਦ ਹੋ ਕੇ ਸਮਾਏ ਹੋਏ ਹਨ। ੪. (ਉਸ ਪ੍ਰਭੂ ਦੇ) ਜਗ, ਭੋਗ, ਜੋਗ (ਪ੍ਰਾਣਾਯਾਮ) ਦੇ ਧਿਆਨ ਕਰਕੇ ਜਾਂ ਪੂਜਾ ਆਦਿ ਨਾਲ ਦਰਸ਼ਨ ਨਹੀਂ ਹੁੰਦੇ, (ਉਸ ਦੇ ਸਾਧ ਸੰਗਤ ਵਿਚ ਪ੍ਰਤੱਖ ਦਰਸ਼ਨ ਹੁੰਦੇ ਹਨ)। ੫. ਗੁਰੂ ਤੇ ਸਾਧ ਸੰਗਤ ਪਿਉ ਪੁੱਤਰ ਦੇ ਨਾਤੇ ਵਾਂਗ ਸੰਬੰਧਿਤ ਹਨ, (ਭਾਵ ਸਿੱਖ) ਪਿਤਾ ਗੁਰੂ ਦਾ ਦਿੱਤਾ ਹੀ ਖਾਂਦੇ ਤੇ ਪਹਿਨਾਇਆ ਪਹਿਨਦੇ ਹਨ (ਏਨੀ ਨੇੜਤਾ ਹੈ ਗੁਰੂ ਅਤੇ ਸਾਧ ਸੰਗਤ ਦੀ)। ੬. ਜਿਵੇਂ ਗੁਰੂ ਨਾਨਕ ਦੇਵ ਜੀ ਉਦਾਸੀਆਂ ਖਤਮ ਕਰਨ ਮਗਰੋਂ, ਫਿਰ ਘਰ ਬਾਰੀ (ਗ੍ਰਿਹਸਥੀਆਂ) ਵਾਂਗ ਆਪਣੇ ਗੁਰੂ-ਆਦਰਸ਼ ਦੇ ਉਲੀਕੇ ਕੰਮ ਨੂੰ ਚਲਾਉਂਦੇ ਰਹੇ, ਇਵੇਂ ਹੀ ਅੱਗੋਂ ਘਰ ਬਾਰੀ (ਗ੍ਰਿਹਸਥੀ) ਸਿੱਖ (ਗੁਰੂ ਅੰਗਦ ਦੇਵ ਜੀ) ਨੂੰ ਪੈਰੀਂ ਪਾਇਆ। ੭. ਮਾਇਆ ਵਿਚ ਉਦਾਸ (ਰਹਿਣ ਦਾ ਸਿਧਾਂਤ ਦ੍ਰਿੜ੍ਹ ਕਰਾ ਕੇ) ਰਖਾਇਆ। (ਭਾਵ ਉਨ੍ਹਾਂ ਨੇ ਗੁਰੂ ਨਾਨਕ ਦੇਵ ਜੀ ਵਰਗੇ ਮਹਾਨ ਪਰਤਾਪੀ ਸਤਿਗੁਰੂ ਦੀ ਥਾਂ 'ਤੇ ਬੈਠ ਕੇ ਵੀ, ਆਪਣੀ ਬਿਰਤੀ ਵਿਚ ਇਸ ਪਦਵੀ ਪ੍ਰਾਪਤ ਹੋਣ ਦਾ ਹੁਲਾਸ ਨਹੀਂ ਲਿਆਂਦਾ, ਉਹ ਪਹਿਲੀ ਹਾਲਤ ਵਿਚ ਹੀ ਉਦਾਸ ਰਹੇ, ਭਾਵ ਗੁਰੂ ਨਾਨਕ ਦੇਵ ਜੀ ਵਾਂਗ ਮਾਇਆ ਤੋਂ ਬਿਲਕੁਲ ਨਿਰਲੇਪ ਰਹੇ)॥ ੨ ॥

## ੩. ਗੁਰਮੁਖਾਂ ਦੀ ਨਿੱਤ ਕਿਰਿਆ

੧. ਅੰਮ੍ਰਿਤ ਵੇਲੇ ਉਠਿ ਕੈ ਜਾਇ ਅੰਦਰਿ ਦਰੀਆਉ ਨ੍ਹਵੰਦੇ।
੨. ਸਹਜਿਸਮਾਧਿ ਅਗਾਧਿ ਵਿਚਿ ਇਕ ਮਨਿ ਹੋਇ ਗੁਰ ਜਾਪੁ ਜਪੰਦੇ।
੩. ਮਥੈ ਟਿਕੇ ਲਾਲ ਲਾਇ ਸਾਧਸੰਗਤਿ ਚਲਿ ਜਾਇ ਬਹੰਦੇ।
੪. ਸਬਦੁ ਸੁਰਤਿ ਲਿਵ ਲੀਣੁ ਹੋਇ ਸਤਿਗੁਰ ਬਾਣੀ ਗਾਇ ਸੁਣੰਦੇ।
੫. ਭਾਇ ਭਗਤਿ ਭੈ ਵਰਤਮਾਨਿ ਗੁਰ ਸੇਵਾ ਗੁਰਪੁਰਬ ਕਰੰਦੇ।
੬. ਸੰਝੈ ਸੋਦਰੁ ਗਾਵਣਾ ਮਨ ਮੇਲੀ ਕਰਿ ਮੇਲਿ ਮਿਲੰਦੇ।
੭. ਰਾਤੀ ਕੀਰਤਿ ਸੋਹਿਲਾ ਕਰਿ ਆਰਤੀ ਪਰਸਾਦੁ ਵੰਡੰਦੇ।
੮. ਗੁਰਮੁਖਿ ਸੁਖ ਫਲੁ ਪਿਰਮ ਚਖੰਦੇ॥ ੩ ॥

ਪਦ ਅਰਥ - ਸਹਜਿ ਸਮਾਧਿ=ਸ਼ਾਂਤ ਅਵਸਥਾ ਦੀ ਸਮਾਧੀ। ਸੰਝੈ=ਸੰਧਿਆ ਸਮੇਂ।

ਅਰਥ - ੧. ਗੁਰੂ ਦੇ ਸਿੱਖ ਸਵੇਰੇ ਤਾਰਿਆਂ ਦੇ ਹੁੰਦਿਆਂ ਉੱਠ ਕੇ, ਨਦੀ (ਜਾਂ ਖੂਹ, ਤਲਾਬ ਆਦਿ) ਦੇ ਜਲ ਵਿਚ ਇਸ਼ਨਾਨ ਕਰਦੇ ਹਨ। ੨. ਫਿਰ ਅਗਾਧ ਪ੍ਰਭੂ ਦੀ ਲਿਵ ਵਿਚ ਜੁੜ ਕੇ ਸਹਜ ਸਮਾਧ ਵਿਖੇ ਇੱਕ ਮਨ ਹੋ, ਗੁਰ ਮੰਤਰ ਦਾ ਜਾਪ ਜਪਦੇ ਹਨ। ੩. ਮੱਥੇ 'ਤੇ ਗੁਰੂ ਦੀ ਬਖਸ਼ਿਸ਼ (ਭਾਵ ਚੜ੍ਹਦੀ ਕਲਾ) ਦਾ ਟਿੱਕਾ ਲਾਲਾਂ ਵਾਂਗੂੰ ਦਘਦਾ ਹੈ, ਜਦੋਂ ਸਾਧ ਸੰਗਤ ਵਿਚ ਚਲ ਕੇ ਜਾ ਬੈਠਦੇ ਹਨ। ੪. ਸ਼ਬਦ ਨੂੰ ਸੁਰਤ ਵਿਚ ਲਿਜਾ ਲਿਵਲੀਨ (ਮਗਨ) ਹੋ ਕੇ ਸਤਿਗੁਰੂ ਦੀ ਬਾਣੀ ਗਾਉਂਦੇ ਤੇ ਸੁਣਦੇ ਹਨ। ੫. ਪ੍ਰੇਮਾ-ਭਗਤੀ ਅਤੇ ਭੈ-ਭਾਉਨੀ ਵਿਚ ਵਰਤਦੇ ਹਨ ਤੇ ਗੁਰੂ ਦੀ ਸੇਵਾ ਅਤੇ ਗੁਰਪੁਰਬ ਕਰਦੇ, ਭਾਵ ਮਨਾਉਂਦੇ ਹਨ। ੬. ਸ਼ਾਮ ਵੇਲੇ ਸੋਦਰ (ਰਹਰਾਸਿ) ਪੜ੍ਹਦੇ ਤੇ ਗਾਉਂਦੇ ਹਨ, ਮਨ-ਮੇਲੀਆਂ (ਭਾਵ ਗੁਰੂ-ਪ੍ਰੇਮੀਆਂ) ਨਾਲ ਮੇਲ ਰੱਖਦੇ (ਮਿਲਦੇ ਮਿਲਾਉਂਦੇ) ਹਨ। ੭. ਰਾਤ ਨੂੰ (ਸੌਣ ਲੱਗੇ) ਕੀਰਤਨ ਸੋਹਿਲੇ ਦਾ ਪਾਠ ਕਰਦੇ ਹਨ। ਆਰਤੀ ਕਰਕੇ ਪ੍ਰਸ਼ਾਦ ਵਰਤਾਉਂਦੇ ਹਨ। ੮. ਗੁਰਮੁਖ (ਪ੍ਰੇਮੀ-ਜਨ, ਇਸ ਨਿੱਤ ਕਿਰਿਆ ਦੇ) ਸੁਖ ਫਲ ਦੇ ਪ੍ਰੇਮ-ਰਸ ਨੂੰ ਚੱਖਦੇ (ਭਾਵ ਪੀਂਦੇ ਹਨ)॥ ੩॥

## ੪. ਸਾਧ ਸੰਗਤ ਸੱਚਖੰਡ ਰੂਪ ਹੈ

੧. ਇਕ ਕਵਾਉ ਪਸਾਉ ਕਰਿ ਓਅੰਕਾਰਿ ਅਕਾਰੁ ਪਸਾਰਾ।
੨. ਪਉਣ ਪਾਣੀ ਬੈਸੰਤਰੋ ਧਰਤਿ. ਅਗਾਸੁ ਧਰੇ ਨਿਰਧਾਰਾ।
੩. ਰੋਮ ਰੋਮ ਵਿਚਿ ਰਖਿਓਨੁ ਕਰਿ ਵਰਭੰਡ ਕਰੋੜਿ ਅਕਾਰਾ।
੪. ਪਾਰਬ੍ਰਹਮੁ ਪੂਰਨ ਬ੍ਰਹਮੁ ਅਗਮ ਅਗੋਚਰੁ ਅਲਖ ਅਪਾਰਾ।
੫. ਪਿਰਮ ਪਿਆਲੈ ਵਸਿ ਹੋਇ ਭਗਤਿ ਵਛਲ ਹੋਇ ਸਿਰਜਣਹਾਰਾ।
੬. ਬੀਉ ਬੀਜਿ ਅਤਿ ਸੂਖਮੋ ਤਿਦੂੰ ਹੋਇ ਵਡ ਬਿਰਖ ਵਿਥਾਰਾ।
੭. ਫਲ ਵਿਚਿ ਬੀਉ ਸਮਾਇ ਕੈ ਇਕ ਦੂੰ ਬੀਅਹੁ ਲਖ ਹਜਾਰਾ।
੮. ਗੁਰਮੁਖਿ ਸੁਖ ਫਲ ਪਿਰਮ ਰਸੁ ਗੁਰਸਿਖਾਂ ਸਤਿਗੁਰੂ ਪਿਆਰਾ।
੯. ਸਾਧਸੰਗਤਿ ਸਚੁ ਖੰਡ ਵਿਚਿ ਸਤਿਗੁਰ ਪੁਰਖੁ ਵਸੈ ਨਿਰੰਕਾਰਾ।
੧੦. ਭਾਇ ਭਗਤਿ ਗੁਰਮੁਖਿ ਨਿਸਤਾਰਾ॥ ੪॥

ਪਦ ਅਰਥ - ਕਵਾਉ=ਆਵਾਜ਼। ਓਅੰਕਾਰਿ=ਕਰਤਾ ਪੁਰਖ। ਨਿਰਧਾਰਾ=ਆਸਰੇ ਤੋਂ ਬਿਨਾਂ। ਵਰਭੰਡ=ਬ੍ਰਹਮੰਡ। ਨਿਸਤਾਰਾ=ਉਧਾਰ, ਮੁਕਤਿ।

ਪਦ ਅਰਥ - ੧. ਕਰਤਾ ਪੁਰਖ ਜੀ ਨੇ ਇਕੋ ਬੋਲ ਤੋਂ ਰੂਪ ਧਾਰ ਕੇ, (ਇਸ ਸ੍ਰਿਸ਼ਟੀ ਦਾ) ਪਸਾਰਾ ਪਸਾਰ (ਰਚ) ਦਿੱਤਾ। ੨. ਪੌਣ, ਪਾਣੀ, ਅਗਨੀ, ਧਰਤ ਤੇ ਆਕਾਸ਼ ਨੂੰ ਬਿਨਾਂ ਸਹਾਰੇ ਦੇ (ਕੇਵਲ ਆਪਣੇ

ਆਸਰੇ) ਖੜਾ ਕਰ ਦਿੱਤਾ। ੩. ਰੋਮ ਰੋਮ ਵਿਚ (ਉਸ ਪ੍ਰਭੂ ਜੀ ਨੇ) ਕਰੋੜਾਂ ਬ੍ਰਹਮੰਡਾਂ ਦੇ ਅਕਾਰ ਬਣਾ ਰੱਖੇ ਹਨ। ੪. ਪਾਰਬ੍ਰਹਮ ਆਪ ਪੂਰਨ ਬ੍ਰਹਮ ਹੈ, ਜੋ ਅਗਮ ਹੈ ਤੇ (ਪਹੁੰਚ ਤੋਂ ਪਰੇ) ਤੇ ਮਨੁਖੀ ਇੰਦ੍ਰਿਆਂ ਦੀ ਸਮਝ ਵਿਚ ਨਹੀਂ ਆਉਂਦਾ। ਉਹ ਅਲਖ (ਨਜ਼ਰ ਨਹੀਂ ਆਉਂਦਾ) ਤੇ ਉਸਦਾ ਪਾਰਾਵਾਰ ਵੀ ਨਹੀਂ ਪਾਇਆ ਜਾ ਸਕਦਾ। ੫. ਪ੍ਰਭੂ ਸਿਰਜਣਹਾਰ ਭਗਤਿ ਵਛਲ (ਭਗਤਾਂ ਦਾ ਰੱਖਵਾਲਾ) ਹੈ, (ਇਸ ਲਈ ਜਿਸ ਨੇ ਵੀ ਉਸ ਦੇ) ਨਾਮ ਰਸ ਅੰਮ੍ਰਿਤ ਨੂੰ ਪੀਤਾ ਹੈ, ਉਹ ਉਨ੍ਹਾਂ ਦੇ ਵਸ ਹੋ ਜਾਂਦਾ ਹੈ। ੬. ਬੀਜ ਨਿੱਕਾ ਤੇ ਸੂਖਮ ਜੇਹੀ ਚੀਜ਼ ਹੈ, ਪਰ ਬੀਜਣ ਮਗਰੋਂ ਵੱਡੇ ਵੱਡੇ ਬ੍ਰਿਛਾਂ ਦਾ ਵਿਸਤਾਰਕ ਰੂਪ ਧਾਰ ਜਾਂਦਾ ਹੈ। ੭. ਫਲ ਵਿਚ ਬੀਜ ਸਮਾਕੇ ਇਕ ਬੀਜ ਤੋਂ ਲੱਖਾਂ ਹਜ਼ਾਰਾਂ (ਬ੍ਰਿਛ ਬਣ ਜਾਂਦੇ ਹਨ)। ੮. ਗੁਰਮੁਖ (ਪ੍ਰਭੂ ਦੇ) ਪ੍ਰੇਮ ਰਸ ਨੂੰ ਪੀਣ ਵਾਲਿਆਂ ਨੇ ਇਸ ਸੁਖ ਫਲ (ਪ੍ਰਭੂ ਭਗਤੀ) ਨੂੰ ਪ੍ਰਾਪਤ ਕੀਤਾ ਹੈ, ਕਿਉਂਕਿ ਗੁਰਮੁਖਾਂ ਨੂੰ (ਗਿਆਨ-ਦਾਤਾ) ਸਤਿਗੁਰੂ ਪਿਆਰਾ ਹੈ। ੯. (ਅਜੇਹੇ ਪੁਰਸ਼) ਦੀ ਸਾਧ ਸੰਗਤ ਹੀ ਸੱਚ-ਖੰਡ ਹੈ, ਜਿਥੇ ਨਿਰੰਕਾਰ ਤੇ ਸਤਿਗੁਰੂ ਪੁਰਖ ਦਾ ਵਾਸਾ ਹੈ। ੧੦. ਗੁਰਮੁਖਾਂ ਦਾ ਪ੍ਰੇਮਾ-ਭਗਤੀ ਵਿਚ ਲੱਗੇ ਹੋਣ ਕਰਕੇ ਪਾਰ ਉਤਾਰਾ ਹੋ ਜਾਂਦਾ ਹੈ॥ ੪॥

## ੫. ਜਪੁਜੀ ਸਾਹਿਬ ਦੇ ਅਖੀਰਲੇ ਸਲੋਕ ਦਾ ਅਰਥ

੧. ਪਉਣੁ ਗੁਰੂ ਗੁਰ ਸਬਦੁ ਹੈ ਵਾਹਗੁਰੂ ਗੁਰ ਸਬਦੁ ਸੁਣਾਇਆ।
੨. ਪਾਣੀ ਪਿਤਾ ਪਵਿਤ੍ਰੁ ਕਰਿ ਗੁਰਮੁਖਿ ਪੰਥਿ ਨਿਵਾਣਿ ਚਲਾਇਆ।
੩. ਧਰਤੀ ਮਾਤ ਮਹਤੁ ਕਰਿ ਓਤਿ ਪੋਤਿ ਸੰਜੋਗੁ ਬਣਾਇਆ।
੪. ਦਾਈ ਦਾਇਆ ਰਾਤਿ ਦਿਹੁ ਬਾਲ ਸੁਭਾਇ ਜਗਤੁ ਖਿਲਾਇਆ।
੫. ਗੁਰਮੁਖਿ ਜਨਮੁ ਸਕਾਰਥਾ ਸਾਧਸੰਗਤਿ ਵਸਿ ਆਪੁ ਗਵਾਇਆ।
੬. ਜੰਮਣ ਮਰਣਹੁ ਬਾਹਰੇ ਜੀਵਨ ਮੁਕਤਿ ਜੁਗਤਿ ਵਰਤਾਇਆ।
੭. ਗੁਰਮਤਿ ਮਾਤਾ ਮਤਿ ਹੈ ਪਿਤਾ ਸੰਤੋਖ ਮੋਖ ਪਦੁ ਪਾਇਆ।
੮. ਧੀਰਜੁ ਧਰਮੁ ਭਿਰਾਵ ਦੁਇ ਜਪੁ ਤਪੁ ਜਤੁ ਸਤੁ ਪੁਤ ਜਣਾਇਆ।
੯. ਗੁਰ ਚੇਲਾ ਚੇਲਾ ਗੁਰੂ ਪੁਰਖਹੁ ਪੁਰਖ ਚਲਤੁ ਵਰਤਾਇਆ।
੧੦. ਗੁਰਮੁਖਿ ਸੁਖ ਫਲੁ ਅਲਖੁ ਲਖਾਇਆ॥ ੫॥

ਪਦ ਅਰਥ - ਨਿਵਾਣਿ=ਨਿਮ੍ਰਤਾ। ਮਹਤੁ=ਵਡਿਆਈ ਦੇ ਕੇ। ਓਤਿ ਪੋਤਿ=ਤਾਣੇ ਪੇਟੇ ਵਾਂਗ।

ਅਰਥ - ੧. ਪੌਣ (ਸਵਾਸ) ਗੁਰੂ ਹੈ, ਗੁਰ-ਸ਼ਬਦ ਹੈ, (ਭਾਵ) ਵਾਹਿਗੁਰੂ ਦਾ ਸ਼ਬਦ (ਬੋਲ, ਸਵਾਸਾਂ ਦੀ ਹਵਾ ਨਾਲ ਬੋਲ ਕੇ) ਸੁਣਾਇਆ ਹੈ। ੨. ਪਾਣੀ (ਸਭ ਦਾ) ਪਿਤਾ ਹੈ, ਜੋ (ਲੋਕਾਂ ਨੂੰ) ਪਵਿਤ੍ਰਤਾਈ (ਪ੍ਰਦਾਨ) ਕਰਦਾ ਹੈ, (ਇਸੇ ਤਰ੍ਹਾਂ) ਗੁਰਮੁਖ (ਮੁਖੀ ਗੁਰੂ ਨਾਨਕ ਦੇਵ ਜੀ ਨੇ ਸਿੱਖ) ਪੰਥ ਚਲਾਇਆ, ਜੋ ਨਿਵਾਣ (ਨਿਮ੍ਰਤਾ) ਦਾ ਧਾਰਨੀ ਹੈ। ੩. ਧਰਤੀ ਨੂੰ ਭਾਰੀਆਂ ਵਡਿਆਈਆਂ ਦੇ ਕੇ ਮਾਤਾ ਦਾ ਦਰਜਾ

ਦਿੱਤਾ ਹੈ, ਜੋ ਧਰਤੀ ਨੂੰ ਮਾਤਾ ਦੇ ਸ਼ਬਦ ਨਾਲ ਓਤ ਪੋਤ (ਬਿਲਕੁਲ) ਜੋੜ ਦਿੱਤਾ ਹੈ। (ਧਰਤੀ ਮਾਤਾ ਵਾਂਗ ਸਹਾਰਾ ਦੇਂਦੀ ਹੈ, ਮਾਤਾ ਵਾਂਗ ਖਾਣ ਪੀਣ ਨੂੰ ਦੇਂਦੀ ਹੈ, ਭਾਵ ਸਭ ਕੁਝ ਧਰਤੀ ਤੋਂ ਹੀ ਪ੍ਰਾਪਤ ਹੁੰਦਾ ਹੈ, ਇਸ ਲਈ ਉਹ ਮਾਤਾ ਹੈ)। ੪. ਰਾਤ ਦਿਨ ਖਿਡਾਵੇ ਹਨ, ਜਿਸ ਨੇ ਬਾਲਾਂ ਵਾਂਗ ਜਗਤ ਨੂੰ ਖੇਡਣ ਵਿਚ ਲਾ ਰੱਖਿਆ ਹੈ। (ਰਾਤ ਸੁਆਉਂਦੀ ਤੇ ਅਰਾਮ ਦੇਂਦੀ ਹੈ, ਦਿਨ ਰੋਜ਼ੀ ਕਮਾਉਣ ਦਾ ਸਮਾਂ ਦੇਂਦਾ ਹੈ)। ੫. ਗੁਰਮੁਖਾਂ ਦਾ ਜਨਮ ਸਫਲਾ ਹੈ, ਜਿਨ੍ਹਾਂ ਨੇ ਸਾਧ ਸੰਗਤ ਵਿਚ ਵਸ ਕੇ (ਭਾਵ ਸਾਧ ਸੰਗਤ ਵਿਚ ਵਿਚਾਰੇ ਪ੍ਰਭੂ ਦੇ ਗੁਣਾਂ ਤੇ ਵਡਿਆਈ ਨੂੰ ਹਿਰਦੇ ਵਿਚ ਵਸਾ ਕੇ) ਆਪਾ-ਭਾਵ ਦੀ ਹੰਗਤਾ ਨੂੰ ਮਿਟਾ ਦਿੱਤਾ ਹੈ। ੬. (ਇਸ ਕਰਕੇ ਹੀ ਉਹ) ਜੀਵਨ ਮੁਕਤ ਦੀ ਜੁਗਤ ਵਿਚ ਹੋ ਕੇ, ਜਨਮ-ਮਰਨ ਦੇ ਚੱਕਰ ਤੋਂ ਦੂਰ ਹੋ ਜਾਂਦੇ ਹਨ। ੭. (ਐਸੇ ਜੀਵਨ ਮੁਕਤਿ, ਗੁਰਮੁਖਾਂ ਦੀ) ਗੁਰੂ ਦੀ ਸਿੱਖਿਆ ਮਾਤਾ ਦੇ ਸਮਾਨ, ਸੰਤੋਖ ਪਿਤਾ ਦੀ ਨਿਆਈਂ ਹੈ, ਇਨ੍ਹਾਂ ਗੁਣਾਂ ਦੀ ਬਰਕਤ ਨਾਲ ਉਹ ਮੋਖ ਪਦਵੀ ਪ੍ਰਾਪਤ ਕਰ ਲੈਂਦੇ ਹਨ। ੮. ਧੀਰਜ ਤੇ ਧਰਮ (ਐਸੇ ਗੁਰਮੁਖਾਂ ਦੇ) ਭਰਾਵਾਂ ਵਾਂਗ (ਸਕੇ ਵੀਰ ਤੇ) ਜਪ ਤਪ ਜਤ ਸਤ (ਉਨ੍ਹਾਂ ਦੇ) ਪੁਤਰਾਂ ਵਾਂਗ ਜੰਮੇ (ਪਿਆਰੇ ਹੋ ਜਾਂਦੇ) ਹਨ। ੯. ਗੁਰੂ ਚੇਲਾ, ਤੇ ਚੇਲਾ ਗੁਰੂ, ਪੂਰੇ ਪੁਰਖਾਂ ਨੇ (ਚੇਲੇ ਨੂੰ) ਪੁਰਖ (ਆਪਣੇ ਵਰਗਾ) ਥਾਪ ਦੇਣ ਦਾ ਕੌਤਕ ਵਰਤਾਇਆ। ੧੦. ਗੁਰਮੁਖਾਂ ਨੇ ਇਸ ਸੁਖ ਨੂੰ ਜੋ ਅਲਖ (ਅਣਦਿਸਦਾ) ਹੈ, ਉਸ ਨੂੰ ਜਾਣਿਆ ਤੇ ਪ੍ਰਤੱਖ ਵੇਖ ਲਿਆ ਹੈ॥ ੫॥

## ੬. ਗੁਰਮੁਖਾਂ ਦੀ ਨਿਰਲੇਪਤਾ ਦੀ ਵਿਸ਼ੇਸ਼ਤਾ

੧. ਪਰ ਘਰ ਜਾਇ ਪਰਾਹੁਣਾ ਆਸਾ ਵਿਚਿ ਨਿਰਾਸੁ ਵਲਾਏ।
੨. ਪਾਣੀ ਅੰਦਰਿ ਕਵਲ ਜਿਉ ਸੂਰਜ ਧਿਆਨੁ ਅਲਿਪਤੁ ਰਹਾਏ।
੩. ਸਬਦ ਸੁਰਤਿ ਸਤਿਸੰਗਿ ਮਿਲਿ ਗੁਰ ਚੇਲੇ ਦੀ ਸੰਧਿ ਮਿਲਾਏ।
੪. ਚਾਰਿ ਵਰਨ ਗੁਰਸਿਖ ਹੋਇ ਸਾਧਸੰਗਤਿ ਸਚ ਖੰਡ ਵਸਾਏ।
੫. ਆਪੁ ਗਵਾਇ ਤੰਬੋਲ ਰਸੁ ਖਾਇ ਚਬਾਇ ਸੁ ਰੰਗ ਚੜ੍ਹਾਏ।
੬. ਛਿਅ ਦਰਸਨ ਤਰਸਨ ਖੜੇ ਬਾਰਹ ਪੰਥਿ ਗਿਰੰਥ ਸੁਣਾਏ।
੭. ਛਿਅ ਰੁਤਿ ਬਾਰਹ ਮਾਸ ਕਰਿ ਇਕੁ ਇਕੁ ਸੂਰਜੁ ਚੰਦੁ ਦਿਖਾਏ।
੮. ਬਾਰਹ ਸੋਲਹ ਮੇਲਿ ਕੈ ਸਸੀਅਰ ਅੰਦਰਿ ਸੂਰ ਸਮਾਏ।
੯. ਸਿਵ ਸਕਤੀ ਨੋ ਲੰਘਿ ਕੈ ਗੁਰਮੁਖਿ ਇਕੁ ਮਨੁ ਇਕੁ ਧਿਆਏ।
੧੦. ਪੈਰੀ ਪੈ ਜਗੁ ਪੈਰੀ ਪਾਏ॥ ੬॥

ਪਦ ਅਰਥ - ਤ਼ਾਏ=ਬਿਤਾਉਂਦਾ ਹੈ। ਅਲਿਪਤ=ਅਲੇਪ। ਸੰਧਿ=ਮਿਲਾਪ। ਸਿਵ ਸਕਤੀ=ਸ਼ਾਂਤੀ ਤੇ ਤਾਮਸੀ।

ਅਰਥ - ੧. ਜਿਵੇਂ ਓਪਰੇ ਘਰ ਵਿਚ ਪਰਾਹੁਣਾ ਜਾਂਦਾ ਹੈ (ਜਿਸ ਆਸ਼ੇ ਨਾਲ ਜਾਂਦਾ ਹੈ, ਉਸ

ਤੋਂ) ਨਿਰਾਸਾ ਹੋ ਕੇ ਰਾਤ ਬਿਤਾਉਂਦਾ ਹੈ। ੨. ਜਿਵੇਂ ਕੰਵਲ ਪਾਣੀ ਵਿਚੋਂ ਸੂਰਜ ਵੱਲ ਧਿਆਨ ਟਿਕਾਉਂਦਾ, ਪਾਣੀ ਤੋਂ ਅਲੇਪ ਰਹਿੰਦਾ ਹੈ। ੩. (ਇਸੇ ਤਰ੍ਹਾਂ) ਸ਼ਬਦ ਤੇ ਸੁਰਤ ਦੀ ਸਤਿਸੰਗ ਵਿਚ ਮਿਲ ਕੇ, ਗੁਰੂ ਚੇਲੇ ਦੀ ਸੰਧੀ (ਮਿਲਾਪ) ਹੁੰਦੀ ਹੈ। (ਭਾਵ ਸ਼ਬਦ ਗੁਰੂ ਤੇ ਸੁਰਤ ਚੇਲਾ ਹੈ, ਜਿਨ੍ਹਾਂ ਦਾ ਸਤਿਸੰਗਤ ਵਿਚ ਮਿਲਾਪ ਦ੍ਰਿੜ੍ਹ ਹੁੰਦਾ ਹੈ)। ੪. ਚਾਰੇ ਵਰਣ ਗੁਰਸਿੱਖ ਬਣ ਕੇ, ਸਾਧ ਸੰਗਤ ਰੂਪ ਸੱਚਖੰਡ ਵਿਚ ਵਾਸਾ ਕਰਦੇ ਹਨ। ੫. ਤੰਬੋਲ (ਪਾਨਾਂ ਦਾ ਬੀੜਾ) ਆਪ ਗੁਆ ਕੇ (ਭਾਵ ਖਾ ਕੇ, ਚਿੱਥਿਆ ਜਾ ਕੇ, ਖਤਮ ਹੋ ਕੇ) ਰੰਗ ਨੂੰ ਚੜ੍ਹਾਉਂਦਾ ਹੈ। ੬. ਛੇ ਦਰਸ਼ਨ (ਛੇ ਸ਼ਾਸਤਰਾਂ ਦੇ) ਅਤੇ ਬਾਰਾਂ ਪੰਥ (ਜੋਗੀਆਂ ਦੇ) ਆਪਣੇ ਗ੍ਰੰਥਾਂ ਨੂੰ ਪੜ੍ਹਦੇ ਸੁਣਦੇ ਹਨ, (ਪਰ ਜਿਸ ਉੱਤਮ ਪਦਵੀ ਲਈ ਸੁਣਦੇ ਪੜ੍ਹਦੇ ਹਨ) ਉਸ ਨੂੰ ਪ੍ਰਾਪਤ ਕਰਨ ਲਈ ਖੜ੍ਹੇ ਤਰਸਦੇ ਹਨ। ੭. ਛੇ ਰੁਤਾਂ ਤੇ ਬਾਰਾਂ ਮਹੀਨਿਆਂ ਵਿਚ ਇਕੋ ਸੂਰਜ ਤੇ ਇਕੋ ਚੰਦ ਦਿਸਦੇ ਹਨ। ੮. ਬਾਰਾਂ ਸੂਰਜ ਦੀਆਂ ਤੇ ਸੋਲਾਂ (ਕਲਾਂ) ਚੰਦਰਮਾਂ ਦੀਆਂ ਮੇਲ ਕੇ (ਗੁਰਮੁਖਾਂ ਨੇ) ਚੰਦ ਸੂਰਜ ਨੂੰ ਇਕੋ ਕਰ ਦਿੱਤਾ ਹੈ। ੯. ਸ਼ਾਂਤੀ ਤੇ ਤਾਮਸੀ ਦੋਹਾਂ ਹਾਲਤਾਂ ਨੂੰ ਲੰਘ ਕੇ, ਗੁਰਮੁਖ ਇੱਕ ਮਨ ਹੋ ਕੇ, ਇੱਕ (ਪ੍ਰਭੂ) ਦਾ ਸਿਮਰਨ ਕਰਦੇ ਹਨ। ੧੦. (ਉਨ੍ਹਾਂ ਨੇ ਨਿਮ੍ਰਤਾ-ਭਾਵ ਧਾਰਨ ਕਰਕੇ ਸਭ ਨੂੰ) ਪੈਰੀ ਪਾਉਣਾ ਕਰਕੇ (ਆਪਣੇ ਗੁਣਾਂ ਦੀ ਤੁਫੈਲ) ਸਭ ਜਗ ਨੂੰ ਚਰਨੀਂ ਲਾ ਲਿਆ ਹੈ॥ ੬॥

## ੭. ਗੁਰਮੁਖਾਂ ਦੀ ਰਹਿਣੀ ਬਹਿਣੀ

**੧. ਗੁਰ ਉਪਦੇਸ ਅਵੇਸੁ ਕਰਿ ਪੈਰੀ ਪੈ ਰਹਰਾਸਿ ਕਰੰਦੇ।**
**੨. ਚਰਣ ਸਰਣਿ ਮਸਤਕੁ ਧਰਨਿ ਚਰਨ ਰੇਣੁ ਮੁਖਿ ਤਿਲਕ ਸੁਹੰਦੇ।**
**੩. ਭਰਮ ਕਰਮ ਦਾ ਲੇਖੁ ਮੇਟਿ ਲੇਖੁ ਅਲੇਖ ਵਿਸੇਖ ਬਣੰਦੇ।**
**੪. ਜਗਮਗ ਜੋਤਿ ਉਦੋਤੁ ਕਰਿ ਸੂਰਜ ਚੰਦ ਨ ਲਖ ਪੁਜੰਦੇ।**
**੫. ਹਉਮੈ ਗਰਬੁ ਨਿਵਾਰਿ ਕੈ ਸਾਧਸੰਗਤਿ ਸਚ ਮੇਲਿ ਮਿਲੰਦੇ।**
**੬. ਸਾਧਸੰਗਤਿ ਪੂਰਨ ਬ੍ਰਹਮੁ ਚਰਣ ਕਵਲ ਪੂਜਾ ਪਰਚੰਦੇ।**
**੭. ਸੁਖ ਸੰਪਟਿ ਹੋਇ ਭਵਰ ਵਸੰਦੇ॥ ੭॥**

ਪਦ ਅਰਥ - ਅਵੇਸੁ=ਘਰ। ਅਲੇਖ=ਲੇਖੇ ਰਹਿਤ। ਪਰਚੰਦੇ=ਪਰਚ ਜਾਂਦੇ ਹਨ।

ਅਰਥ - ੧. ਗੁਰੂ ਉਪਦੇਸ਼ ਵਿਚ ਵਸ ਕੇ (ਭਾਵ ਮਨ ਵਿਚ ਵਸਾ ਕੇ ਗੁਰਮੁਖ) ਪੈਰੀ ਪੈਂਦੇ ਤੇ ਇਸੇ ਰਹੁਰੀਤੀ ਨੂੰ ਕਰਦੇ ਹਨ। ੨. ਗੁਰੂ-ਚਰਣਾਂ ਦੀ ਸ਼ਰਣ ਵਿਚ ਜਾਂਦੇ ਦੇ ਮੱਥਾ ਟੇਕਦੇ, ਗੁਰ- ਚਰਣਾਂ ਦੀ ਧੂੜੀ ਮੁੱਖ ਤੇ ਮੱਥੇ 'ਤੇ ਲਾਉਂਦੇ (ਜੋ ਧੂੜ) ਤਿਲਕ ਵਾਂਗੂ ਸ਼ੋਭਾ ਪਾਉਂਦੀ ਹੈ। ੩. (ਇਸ ਤਰ੍ਹਾਂ ਕਰਕੇ ਉਨ੍ਹਾਂ ਨੇ ਮੱਥੇ ਦੇ) ਕਰਮਾਂ ਤੇ ਭਰਮਾਂ ਦੇ ਜੋ ਲੇਖ ਸੀ ਉਹ ਮੇਟ ਦਿੱਤੇ, ਤੇ ਉਹ ਵਿਸ਼ੇਸ਼ ਲੇਖ ਜੋ ਅਲੇਖ (ਪ੍ਰਭੂ ਦੀ ਲਖਤਾ, ਜਾਣਕਾਰੀ ਦੇ ਸਨ) ਉਹ (ਮੱਥੇ 'ਤੇ) ਉਘਾੜ ਲਏ। ੪. ਜਿਥੇ ਲੱਖਾਂ ਚੰਦ ਤੇ ਸੂਰਜ ਨਹੀਂ ਪੁਜ ਸਕਦੇ, (ਉਸ ਪ੍ਰਭੂ ਦੀ) ਜਗਮਗ ਜੋਤ ਨੂੰ ਹਿਰਦੇ ਵਿਚ ਪ੍ਰਗਟ ਕਰਦੇ ਹਨ। ੫. ਹਉਮੈ ਤੇ ਹੰਕਾਰ ਨੂੰ ਮੇਟ 'ਕੇ ਸਾਧ ਸੰਗਤ ਦੇ ਸੱਚੇ ਮੇਲ ਵਿਚ ਮਿਲੇ ਰਹਿੰਦੇ ਹਨ। ੬. (ਉਨ੍ਹਾਂ ਨੂੰ ਦ੍ਰਿੜ੍ਹ ਹੋ ਜਾਂਦਾ

ਹੈ ਕਿ) ਸਾਧ ਸੰਗਤ ਵਿਚ ਪੂਰਨ ਬ੍ਰਹਮ (ਅਕਾਲ ਪੁਰਖ ਦਾ ਨਿਵਾਸ) ਹੈ, ਇਸ ਲਈ ਉਹ ਸਾਧ ਸੰਗਤ ਦੇ ਚਰਨਾਂ ਦੀ ਪੂਜਾ ਵਿਚ ਹੀ ਪਰਚਦੇ ਹਨ। ੭. (ਉਹ ਇਉਂ) ਸੁੱਖਾਂ ਦੇ ਸੰਪਟ ਰੂਪ ਡੱਬੇ ਵਿਚ, ਭੌਰਾਂ ਵਾਂਗ ਜਾਂਦੇ ਹਨ॥ ੭॥

## ੮. ਸਾਧ ਸੰਗਤ ਦੇ ਮੇਲ ਦੀ ਵਿਸ਼ੇਸ਼ਤਾ

੧. ਗੁਰ ਦਰਸਨੁ ਪਰਸਣੁ ਸਫਲੁ ਛਿਅ ਦਰਸਨੁ ਇਕ ਦਰਸਨੁ ਜਾਣੈ।
੨. ਦਿਬ ਦਿਸਟਿ ਪਰਗਾਸੁ ਕਰਿ ਲੋਕ ਵੇਦ ਗੁਰ ਗਿਆਨੁ ਪਛਾਣੈ।
੩. ਏਕਾ ਨਾਰੀ ਜਤੀ ਹੋਇ, ਪਰ ਨਾਰੀ ਧੀ ਭੈਣ ਵਖਾਣੈ।
੪. ਪਰ ਧਨੁ ਸੂਅਰ ਗਾਇ ਜਿਉ ਮਕਰੂਹ ਹਿੰਦੂ ਮੁਸਲਮਾਣੈ।
੫. ਘਰ ਬਾਰੀ ਗੁਰ ਸਿਖੁ ਹੋਇ ਸਿਖਾ ਸੂਤ੍ਰ ਮਲ ਮੂਤ੍ਰ ਵਿਡਾਣੈ।
੬. ਪਾਰਬ੍ਰਹਮੁ ਪੂਰਨ ਬ੍ਰਹਮੁ ਗਿਆਨੁ ਧਿਆਨੁ ਗੁਰਸਿਖ ਸਿਵਾਣੈ।
੭. ਸਾਧਸੰਗਤਿ ਮਿਲਿ ਪਤਿ ਪਰਵਾਣੈ॥ ੮॥

ਪਦ ਅਰਥ - ਪਰਸਣੁ=ਹੱਥਾਂ ਨਾਲ ਫੜਨਾ। ਦਿਬ ਦ੍ਰਿਸਟਿ=ਹਿਰਦੇ ਦੇ ਨੇਤਰ ਖੁਲ੍ਹਣੇ। ਮਕਰੂਹ=ਬੰਦਸ਼, ਮਨਾਹੀ। ਵਿਡਾਣੈ=ਤਿਆਗਣਾ।

ਅਰਥ - ੧. (ਗੁਰਸਿੱਖ) ਗੁਰੂ ਦੇ ਦਰਸ਼ਨ ਤੇ ਚਰਣ ਛੋਹ ਕੇ ਸਫਲਾ ਹੁੰਦਾ ਹੈ, ਉਹ ਛੇਆਂ ਦਰਸ਼ਨਾਂ (ਧਰਮਾਂ) ਨੂੰ ਇਕੋ ਗੁਰੂ ਦੇ ਧਰਮ ਨੂੰ ਮੁਢਲਾ ਆਦਿ ਧਰਮ ਸਮਝਦਾ ਹੈ। ੨. (ਕਿਉਂਕਿ ਗੁਰੂ ਉਸਦੀ) ਦਿੱਬ ਦ੍ਰਿਸ਼ਟ (ਗਿਆਨ ਦੇ ਨੇਤਰਾਂ) ਨੂੰ ਖੋਹਲ ਦੇਂਦਾ ਹੈ, (ਜਿਸ ਨਾਲ ਗੁਰਸਿੱਖ) ਲੋਕਾਂ ਦੇ ਤੇ ਵੇਦਾਂ ਦੇ ਗਿਆਨ (ਭਾਵ ਸਭ ਕੁਛ) ਗੁਰੂ ਦੇ ਗਿਆਨ ਵਿਚ ਹੀ ਜਾਣਦਾ ਹੈ, (ਗੁਰੂ ਦੇ ਗਿਆਨ ਤੋਂ ਵੱਧ ਕੇ ਹੋਰ ਕਿਸੇ ਗਿਆਨ ਨੂੰ ਨਹੀਂ ਸਮਝਦਾ)। ੩. ਇਕੋ ਨਾਰੀ ਵਾਲਾ ਜਤੀ ਹੁੰਦਾ ਹੈ। ਪਰਾਈ ਇਸਤ੍ਰੀ ਨੂੰ ਧੀ ਭੈਣ ਸਮਝਦਾ ਹੈ। ੪. ਪਰਾਏ ਧਨ ਨੂੰ ਸੂਰ ਤੇ ਗਾਂ ਦੇ ਖਾਣ ਵਾਂਗ ਜਾਣਦਾ ਹੈ, ਜਿਹੜੇ ਹਿੰਦੂ ਤੇ ਮੁਸਲਮਾਨ ਧਰਮਾਂ ਵਿਚ ਮਨ੍ਹਾ ਹਨ। ੫. ਗ੍ਰਿਹਸਥੀ ਸਿੱਖ ਜੋ ਹੁੰਦਾ ਹੈ, ਉਹ ਨਿਰੀ ਬੋਦੀ ਰੱਖਣ ਤੇ ਜਨੇਊ ਪਾਉਣ ਨੂੰ ਇਉਂ ਤਿਆਗ ਦੇਂਦਾ ਹੈ, ਜਿਵੇਂ ਮਲ-ਮੂਤਰ ਨੂੰ ਮਾੜਾ ਤੇ ਬਦਬੂ ਵਾਲਾ ਸਮਝ ਕੇ, ਛੱਡ ਦੇਈਦਾ ਹੈ। ੬. ਪਾਰਬ੍ਰਹਮ ਪ੍ਰਭੂ ਹੀ ਸਭ ਪਾਸੇ ਪੂਰਨ ਤੌਰ 'ਤੇ ਵਿਆਪਕ ਹੈ, ਗੁਰਸਿੱਖ ਇਸ ਭਾਵ ਨੂੰ ਗੁਰੂ ਦੇ ਦੱਸੇ ਗਿਆਨ ਧਿਆਨ ਨਾਲ ਦ੍ਰਿੜ੍ਹ ਕਰਕੇ ਜਾਣ ਜਾਂਦਾ ਹੈ। ੭. ਐਸੇ ਗਿਆਨ ਧਿਆਨ ਵਾਲੇ ਸਿੱਖਾਂ ਦੀ ਸੰਗਤ ਵਿਚ ਜੋ ਵੀ ਆ ਕੇ ਮਿਲਦਾ ਹੈ, ਉਹ ਪ੍ਰਮਾਣੀਕ ਪਤਿ (ਇਜ਼ਤ, ਮਾਣ) ਵਾਲਾ ਹੋ ਜਾਂਦਾ ਹੈ॥ ੮॥

## ੯. ਪ੍ਰਭੂ ਦੀ ਪ੍ਰਭਤਾ ਦੇ ਰੰਗ

੧. ਗਾਈ ਬਾਹਲੇ ਰੰਗ ਜਿਉ ਖੜ੍ਹ ਚਰਿ ਦੁਧੁ ਦੇਨਿ ਇਕ ਰੰਗੀ।

੨. ਬਾਹਲੇ ਬਿਰਖ ਵਣਾਸਪਤਿ ਅਗਨੀ ਅੰਦਰਿ ਹੈ ਬਹੁ ਰੰਗੀ।
੩. ਰਤਨਾ ਵੇਖੈ ਸਭੁ ਕੋ ਰਤਨ ਪਾਰਖੂ ਵਿਰਲਾ ਸੰਗੀ।
੪. ਹੀਰੇ ਹੀਰਾ ਬੇਧਿਆ ਰਤਨ ਮਾਲ ਸਤਿਸੰਗਤਿ ਚੰਗੀ।
੫. ਅੰਮ੍ਰਿਤੁ ਨਦਰਿ ਨਿਹਾਲਿਓਨੁ ਹੋਇ ਨਿਹਾਲੁ ਨ ਹੋਰ ਸੁ ਮੰਗੀ।
੬. ਦਿਬ ਦੇਹ ਦਿਬ ਦਿਸਟਿ ਹੋਇ ਪੂਰਨ ਬ੍ਰਹਮ ਜੋਤਿ ਅੰਗ ਅੰਗੀ।
੭. ਸਾਧਸੰਗਤਿ ਸਤਿਗੁਰ ਸਹਲੰਗੀ ॥ ੯ ॥

ਪਦ ਅਰਥ - ਖੜ੍ਹ=ਘਾਹ, ਚਾਰਾ। ਸਹਲੰਗੀ=ਮੇਲੀ।

ਅਰਥ - ੧. ਗਊਆਂ ਦੇ ਬੜੇ ਰੰਗ ਹੁੰਦੇ ਹਨ, ਪਰ ਉਹ ਘਾਹ ਬੂਟ ਚਰ ਕੇ ਇਕੋ ਰੰਗ ਦਾ (ਚਿੱਟਾ) ਦੁੱਧ ਦੇਂਦੀਆਂ ਹਨ। ੨. ਤਰ੍ਹਾਂ ਤਰ੍ਹਾਂ ਦੇ ਬ੍ਰਿਛ ਤੇ ਬਨਾਸਪਤੀ ਹੈ, ਪਰ ਉਨ੍ਹਾਂ ਵਿਚ ਅੱਗ ਇਕੋ ਜੇਹੀ ਹੈ। ੩. ਰਤਨਾਂ (ਲਾਲਾਂ) ਨੂੰ ਦੇਖਣ ਵਾਲੇ ਸਾਰੇ ਹਨ, ਪਰ ਪਾਰਖੂ (ਪਛਾਣਨ ਵਾਲੇ) ਉਨ੍ਹਾਂ ਵਿਚ ਵਿਰਲੇ ਹੀ ਹਨ। ੪. ਹੀਰੇ ਨੂੰ ਹੀਰਾ ਹੀ ਬੇਧਦਾ ਹੈ, (ਇਸੇ ਤਰ੍ਹਾਂ) ਮਨ ਹੀਰੇ ਨੂੰ ਗੁਰੂ ਸ਼ਬਦ (ਉਪਦੇਸ਼) ਦਾ ਹੀਰਾ ਹੀ ਵਿੰਨ੍ਹਦਾ ਹੈ, ਤੇ ਉਹ (ਮਨ) ਵਿੰਨ੍ਹਿਆ ਜਾ ਕੇ ਸਾਧ ਸੰਗਤ ਰੂਪ ਚੰਗੀ ਰਤਨ ਮਾਲਾ ਵਿਚ ਪਰੋਇਆ ਜਾਂਦਾ ਹੈ। ੫. (ਐਸੇ ਪ੍ਰੇਮੀ ਗੁਰਸਿੱਖ) ਗੁਰੂ ਦੀ ਅੰਮ੍ਰਿਤ-ਭਿੰਨੀ ਨਦਰ ਦੇਖਣ ਨਾਲ ਨਿਹਾਲ ਹੋ ਜਾਂਦੇ ਹਨ, ਤੇ ਨਿਹਾਲ ਹੋ, ਫਿਰ ਉਹ ਹੋਰ ਕੋਈ ਮੰਗ ਨਹੀਂ ਮੰਗਦੇ। ੬. ਉਹ ਦਿੱਬ ਦੇਹ ਤੇ ਦਿੱਬ ਦ੍ਰਿਸ਼ਟੀ ਵਾਲੇ ਹੋ ਜਾਂਦੇ ਹਨ, ਤੇ ਪੂਰਨ ਬ੍ਰਹਮ ਦੀ ਜੋਤੀ ਉਨ੍ਹਾਂ ਦੇ ਅੰਗ ਸੰਗ ਵਿਚ ਸਮਾ ਜਾਂਦੀ ਹੈ। ੭. ਸਤਿਗੁਰਾਂ ਦੀ ਸਾਧ ਸੰਗਤ ਹੀ (ਐਸੇ ਗੁਰਸਿੱਖਾਂ ਦੀ) ਸੱਚਾ ਸਨਬੰਧੀ ਤੇ ਮੇਲੀ ਹੈ॥ ੯॥

## ੧੦. ਗੁਰਮੁਖਾਂ ਦੀ ਰਹੁਰੀਤੀ

੧. ਸਬਦ ਸੁਰਤਿ ਲਿਵ ਸਾਧਸੰਗਿ ਪੰਚ ਸਬਦ ਇਕ ਸਬਦ ਮਿਲਾਏ।
੨. ਰਾਗ ਨਾਦ ਸੰਬਾਦ ਲਖ ਭਾਖਿਆ ਭਾਉ ਸੁਭਾਉ ਅਲਾਏ।
੩. ਗੁਰਮੁਖਿ ਬ੍ਰਹਮ ਧਿਆਨੁ ਧੁਨਿ ਜਾਣੈ ਜੰਤ੍ਰੀ ਜੰਤ੍ਰ ਵਜਾਏ।
੪. ਅਕਥ ਕਥਾ ਵੀਚਾਰਿ ਕੈ ਉਸਤਤਿ ਨਿੰਦਾ ਵਰਜਿ ਰਹਾਏ।
੫. ਗੁਰ ਉਪਦੇਸੁ ਅਵੇਸੁ ਕਰਿ ਮਿਠਾ ਬੋਲਣੁ ਮਨ ਪਰਚਾਏ।
੬. ਜਾਇ ਮਿਲਨਿ ਗੁੜ ਕੀੜਿਆਂ ਰਖੈ ਰਖਣਹਾਰੁ ਲੁਕਾਏ।
੭. ਗੰਨਾ ਹੋਇ ਕੋਲੂ ਪੀੜਾਏ ॥ ੧੦ ॥

ਪਦ ਅਰਥ - ਅਲਾਏ=ਰਾਗ ਵਿਚ ਅਲਾਪ ਕਰਨਾ। ਅਕਥ ਕਥਾ=ਨਾ ਕਥਨ ਕੀਤੀ ਜਾ ਸਕਣ ਵਾਲੀ ਪ੍ਰਭੂ ਦੀ ਮਹਾਨ ਕਥਾ।

ਅਰਥ - ੧. ਸਾਧ ਸੰਗਤ ਵਿਚ (ਗੁਰਮੁਖਾਂ ਦੀ) ਸ਼ਬਦ ਤੇ ਸੁਰਤ ਵਿਚ ਲਿਵ ਲੱਗੀ ਹੋਈ ਹੈ ਤੇ ਉਹਨਾਂ ਨੇ ਰਾਗ ਦੇ ਪੰਜਾਂ ਸ਼ਬਦਾਂ ਨੂੰ ਇੱਕ ਸ਼ਬਦ ਵਿਚ ਲੀਨ ਕੀਤਾ ਹੋਇਆ ਹੈ। ੨. ਰਾਗਾਂ ਤੇ ਨਾਦਾਂ ਦੇ ਸੰਬੰਧਿਤ ਝਗੜੇ ਲੱਖਾਂ ਹਨ, (ਪਰ ਗੁਰਮੁਖ) ਸਹਿਜ ਸੁਭਾ ਹੀ ਬੋਲਦੇ, ਜਾਂ (ਰਾਗ ਵਿਚ) ਅਲਾਪਦੇ ਹਨ, (ਭਾਵ ਉਨ੍ਹਾਂ ਦਾ ਧਿਆਨ ਨਿਰੇ ਰਾਗ ਜਾਂ ਜੋੜੀ ਦੇ ਸੁਰਤਾਲ ਵੱਲ ਨਹੀਂ, ਸਗੋਂ ਕੇਵਲ ਸ਼ਬਦ ਦੇ ਗਿਆਨ ਵਿਚ ਹੈ, ਪਰ ਰਾਗ ਵੀ ਸਹਿਜ ਸੁਭਾ ਹੀ ਠੀਕ ਤੇ ਤਾਲ ਵੀ ਠੀਕ ਹੀ ਵਜਾ ਰਹੇ ਹਨ)। ੩. ਗੁਰਮੁਖ (ਗਿਆਨੀ, ਭੇਤੀ) ਪੁਰਸ਼ ਹੀ ਬ੍ਰਹਮ ਵਿਚ ਧਿਆਨ ਤੇ ਧੁਨ ਲਾਉਣਾ ਜਾਣਦੇ ਹਨ, ਜਿਵੇਂ ਵਾਜਾ ਜਾਂ ਤੰਤੀ ਸਾਜ ਵਜਾਉਣ ਵਾਲੇ ਨੂੰ ਸਾਜ ਵਜਾਉਣ ਦੀ ਜਾਚ ਤੇ ਸੋਝੀ ਹੁੰਦੀ ਹੈ। ੪. (ਉਹ ਪ੍ਰਭੂ ਦੀ) ਅਕਥ ਕਥਾ ਨੂੰ ਵਿਚਾਰਦੇ ਤੇ ਉਸਤਤਿ, ਨਿੰਦਾ ਨੂੰ (ਜੇ ਕੋਲ ਕੋਈ ਕਰਦਾ ਹੋਵੇ, ਤਾਂ) ਵਰਜ (ਮਨ੍ਹਾਂ ਕਰਕੇ) ਹਟਾ ਦੇਂਦੇ ਹਨ। ੫. (ਉਹ ਪ੍ਰਭੂ ਪ੍ਰੇਮੀ, ਗੁਰਮੁਖ, ਗੁਰੂ) ਉਪਦੇਸ਼ (ਭਾਵ ਸ਼ਬਦ) ਨੂੰ ਮਨ ਵਿਚ ਵਸਾ ਕੇ, ਮਿੱਠਾ ਬੋਲਦੇ (ਤੇ ਆਪਣਾ ਅਤੇ ਹੋਰਨਾਂ ਦਾ ਵੀ) ਮਨ ਪਰਚਾਈ ਰੱਖਦੇ ਹਨ। ੬. (ਉਹ ਗੁੜ ਵਾਂਗੂ ਮਿੱਠੇ ਤੇ ਪਰਉਪਕਾਰੀ ਹਨ) ਜਿਵੇਂ ਗੁੜ ਨੂੰ ਭਾਵੇਂ ਕੋਈ ਕਿਤੇ ਲੁਕਾ ਕੇ ਰੱਖੇ, ਪਰ ਕੀੜੇ ਕੀੜੀਆਂ ਉਸ ਨੂੰ ਲੱਭ ਹੀ ਲੈਂਦੀਆਂ ਹਨ, (ਇਸੇ ਤਰ੍ਹਾਂ ਮਿੱਠੇ) ਗੁਰਮੁਖਾਂ ਨੂੰ ਵੀ ਲੋਕੀਂ ਲੱਭ ਹੀ ਲੈਂਦੇ ਹਨ। ੭. ਉਹ ਗੰਨੇ ਵਾਂਗ (ਪਰਉਪਕਾਰ ਦੀ ਖਾਤਰ, ਆਪਣੇ ਆਪ ਨੂੰ) ਕੋਲ੍ਹੂ ਵਿਚ ਪੀੜ ਲੈਂਦੇ ਹਨ॥ ੧੦॥

## ੧੧. ਗੁਰਮੁਖ ਦੀ ਸਿਫ਼ਤ

੧. ਚਰਣ ਕਵਲ ਮਕਰੰਦੁ ਰਸਿ ਹੋਇ ਭਵਰੁ ਲੈ ਵਾਸੁ ਲੁਭਾਵੈ।
੨. ਇੜਾ ਪਿੰਗੁਲਾ ਸੁਖਮਨਾ ਲੰਘਿ ਤ੍ਰਿਬੇਣੀ ਨਿਜ ਘਰਿ ਆਵੈ।
੩. ਸਾਹਿ ਸਾਹਿ ਮਨੁ ਪਵਣ ਲਿਵ ਸੋਹੰ ਹੰਸਾ ਜਪੈ ਜਪਾਵੈ।
੪. ਅਚਰਜ ਰੂਪ ਅਨੂਪ ਲਿਵ ਗੰਧ ਸੁਗੰਧਿ ਅਵੇਸੁ ਮਚਾਵੈ।
੫. ਸੁਖਸਾਗਰ ਚਰਣਾਰਬਿੰਦ ਸੁਖ ਸੰਪਟ ਵਿਚਿ ਸਹਜਿ ਸਮਾਵੈ।
੬. ਗੁਰਮੁਖਿ ਸੁਖਫਲ ਪਿਰਮ ਰਸੁ ਦੇਹ ਬਿਦੇਹ ਪਰਮ ਪਦੁ ਪਾਵੈ।
੭. ਸਾਧ ਸੰਗਤਿ ਮਿਲਿ ਅਲਖੁ ਲਖਾਵੈ॥ ੧੧॥

ਪਦ ਅਰਥ - ਸੋਹੰ=ਮੈਂ ਉਹੀ ਹਾਂ। ਹੰਸਾ=ਮੈਂ ਉਹ।

ਅਰਥ - ੧. (ਗੁਰਮੁਖ ਸਤਿਗੁਰੂ ਜੀ ਦੇ ਫੁੱਲਾਂ ਸਮਾਨ) ਚਰਨਾਂ ਕਮਲਾਂ ਦੇ ਰਸ (ਭਾਵ ਪਿਆਰ) ਉਤੇ ਭੰਵਰਿਆਂ ਵਾਂਗ (ਪ੍ਰੀਤ-ਵਾਸ਼ਨਾ) ਦੇ ਲੋਭੀ (ਭਾਵ ਚਾਹਵਾਨ) ਹਨ। ੨. ਇੜਾ ਪਿੰਗਲਾ ਤੇ ਸੁਖਮਨਾ ਲੰਘ ਕੇ (ਭਾਵ ਹੋਰ ਰਸ ਤਿਆਗ ਤੇ ਅੱਗੇ ਵਧ ਕੇ) ਆਪਣੇ ਘਰ (ਸ੍ਵੈ ਸ੍ਵਰੂਪ) ਵਿਚ ਆ ਟਿਕਦੇ ਹਨ। ੩. ਸ੍ਵਾਸ ਸ੍ਵਾਸ ਵਿਚ ਮਨ ਦੀ ਲਿਵ ਸੋਹੰ ਹੰਸਾ ਦੇ ਜਾਪਾਂ ਨੂੰ ਲੰਘ ਕੇ (ਗੁਰੂ-ਚਰਨਾਂ ਦੇ ਜਾਪ ਭਾਵ) ਧਿਆਨ ਵਿਚ ਜੁੜ ਜਾਂਦੇ ਹਨ। ੪. ਲਿਵ ਦਾ ਅਚਰਜ ਤੇ ਅਨੂਪਮ ਰੂਪ ਹੈ, ਜੋ ਹਿਰਦੇ ਰੂਪ ਘਰ ਵਿਚ ਸੁਗੰਧੀ ਤੇ ਮਹਿਕਾਂ ਨੂੰ ਮਚਾ (ਭਾਵ ਤੇਜ ਕਰ) ਦੇਂਦੀ ਹੈ। ੫. ਸੁਖ ਦੇ ਸਾਗਰ ਜੋ ਚਰਣ ਕਮਲ ਹਨ,

ਬਸ ਉਹਨਾਂ ਸੁਖ ਸੰਪਟ (ਸੁਖਾਂ ਦੇ ਖਜ਼ਾਨੇ) ਵਿਚ ਹੀ ਸਮਾ ਜਾਂਦੇ ਹਨ, (ਭਾਵ ਸੁਖਾਂ ਦਾ ਰੂਪ ਹੀ ਬਣ ਜਾਂਦੇ ਹਨ)। ੬. ਗੁਰਮੁਖ ਸੁਖਾਂ ਦੇ ਫਲ ਤੇ ਪ੍ਰੇਮ ਰਸ (ਵਿਚ ਐਸੇ ਮਸਤ ਹੁੰਦੇ) ਹਨ ਕਿ ਉਹ ਦੇਹ ਤੇ ਬਦੇਹ (ਭਾਵ ਸਰੀਰਕ ਸੁਖ, ਤੇ ਦੁੱਖ-ਪੀੜਾ ਨੂੰ ਮਹਿਸੂਸ ਕਰਨ ਵਾਲੀ ਹਾਲਤ ਤੋਂ ਅੱਗੇ) ਹੋ ਜਾਂਦੇ ਤੇ ਪਰਮ ਪਦ ਪਾਉਂਦੇ ਹਨ। ੭. (ਐਸੇ ਗੁਰਮੁਖਾਂ ਦੀ) ਸੰਗਤ ਵਿਚ ਮਿਲਣ ਕਰਕੇ ਨਾ ਜਾਣੇ ਜਾਣ ਵਾਲੇ ਪ੍ਰਭੂ ਦੀ ਲਖਤਾ (ਪਛਾਣ) ਹੁੰਦੀ ਹੈ॥ ੧੧॥

# ੧੨. ਹੱਥਾਂ ਦੀ ਸੇਵਾ ਸਫਲੀ

੧. ਗੁਰਮੁਖਿ ਹਥਿ ਸਕਥ ਹਨਿ ਸਾਧਸੰਗਤਿ ਗੁਰ ਕਾਰ ਕਮਾਵੈ।
੨. ਪਾਣੀ ਪਖਾ ਪੀਹਣਾ ਪੈਰ ਧੋਇ ਚਰਣਾਮ੍ਰਿਤੁ ਪਾਵੈ।
੩. ਗੁਰਬਾਣੀ ਲਿਖਿ ਪੋਥੀਆ ਤਾਲ ਮ੍ਰਿਦੰਗ ਰਬਾਬ ਵਜਾਵੈ।
੪. ਨਮਸਕਾਰ ਡੰਡਉਤ ਕਰਿ ਗੁਰਭਾਈ ਗਲਿ ਮਿਲਿ ਗਲਿ ਲਾਵੈ।
੫. ਕਿਰਤਿ ਵਿਰਤਿ ਕਰਿ ਧਰਮ ਦੀ ਹਥਹੁ ਦੇ ਕੈ ਭਲਾ ਮਨਾਵੈ।
੬. ਪਾਰਸੁ ਪਰਸਿ ਅਪਰਸਿ ਹੋਇ ਪਰ ਤਨ ਪਰ ਧਨ ਹਥੁ ਨ ਲਾਵੈ।
੭. ਗੁਰ ਸਿਖ ਗੁਰ ਸਿਖ ਪੂਜ ਕੈ ਭਾਇ ਭਗਤਿ ਭੈ ਭਾਣਾ ਭਾਵੈ।
੮. ਆਪੁ ਗਵਾਇ ਨ ਆਪੁ ਗਣਾਵੈ॥ ੧੨॥

*ਪਦ ਅਰਥ* - ਸਕਥ=ਸਫਲ। ਕਿਰਤਿ ਵਿਰਤਿ=ਕੰਮ ਕਾਜ। ਪਾਰਸੁ=ਗੁਰੂ ਸਿੱਖਿਆ, ਸ਼ਬਦ। ਭਾਇ ਭਗਤਿ=ਪ੍ਰੇਮਾ-ਭਗਤੀ।

*ਅਰਥ* - ੧. (ਉਨ੍ਹਾਂ ਗੁਰਮੁਖਾਂ ਦੇ ਹੱਥ ਸਫਲੇ ਹਨ, ਜੋ ਸਾਧ ਸੰਗਤ ਤੇ ਗੁਰੂ ਦੀ ਕਾਰ (ਭਾਵ ਸੇਵਾ) ਕਰਦੇ ਹਨ। ੨. ਸੰਗਤ ਨੂੰ ਪੱਖਾ ਝਲਦੇ, (ਲੰਗਰ ਲਈ) ਦਾਣੇ ਪੀਂਹਦੇ, ਪਾਣੀ ਢੋਂਦੇ। (ਆਏ ਗੁਰਸਿੱਖ ਦੇ) ਪੈਰ ਧੋਂਦੇ ਤੇ ਗੁਰੂ ਦੇ ਚਰਣਾਮ੍ਰਿਤ ਨੂੰ ਪਾਉਂਦੇ (ਪੀਂਦੇ) ਹਨ। ੩. ਗੁਰਬਾਣੀ ਦੀਆਂ ਪੋਥੀਆਂ ਜਾਂ ਗੁਟਕੇ ਲਿਖ ਕੇ (ਹੋਰਨਾਂ ਨੂੰ ਗੁਰਬਾਣੀ ਪੜ੍ਹਨ ਲਈ ਦੇਂਦੇ), (ਕੀਰਤਨ ਦਾ ਆਨੰਦ ਲੈਣ ਲਈ) ਜੋੜੀ, ਮ੍ਰਿਦੰਗ ਤੇ ਰਬਾਬ ਆਦਿਕ ਵਜਾਉਂਦੇ ਹਨ। ੪. ਨਮਸਕਾਰ ਤੇ ਡੰਡਉਤ ਕਰਕੇ, ਗੁਰ ਭਾਈਆਂ ਨੂੰ ਮਿਲਦੇ, ਗਲ ਨਾਲ ਲਾਉਂਦੇ, (ਭਾਵ ਛਾਤੀ ਨਾਲ ਲਾ ਕੇ, ਪ੍ਰੇਮ ਨਾਲ ਮਿਲਦੇ) ਹਨ। ੫. ਕਿਰਤ ਵਿਰਤ ਧਰਮ ਦੀ (ਵੱਢੀ ਜਾਂ ਹਰਾਮਖੋਰੀ ਦੀ ਨਹੀਂ) ਕਰਕੇ, ਉਸ ਵਿਚੋਂ (ਦਸਵੰਧ ਤੇ ਹੋਰ ਦਾਨ) ਹੱਥੋਂ ਦੇ ਕੇ ਭਲਾ ਮਨਾਉਂਦੇ (ਪੁੰਨ ਸਮਝਦੇ) ਹਨ। ੬. (ਗੁਰ-ਸ਼ਬਦ, ਜਾਂ ਗੁਰੂ ਚਰਣਾਂ ਦੇ) ਪਾਰਸ ਨੂੰ ਪਰਸ ਕੇ (ਛੂਹ ਕੇ) ਉਹ ਅਪਰਸ (ਤਿਆਗੀ) ਹੋ ਜਾਂਦੇ ਹਨ ਤੇ ਪਰ ਇਸਤ੍ਰੀ ਤੇ ਪਰ ਧਨ ਨੂੰ ਹੱਥ ਨਹੀਂ ਲਾਉਂਦੇ (ਇਨ੍ਹਾਂ ਨੂੰ ਵਡੇ ਔਗਣ ਤੇ ਉੱਤਮ ਅਤੇ ਵਡੇ ਭਾਗਾਂ ਨਾਲ ਪ੍ਰਾਪਤ ਹੋਈ ਗੁਰਸਿੱਖੀ ਤੋਂ ਡਿੱਗਣਾ ਸਮਝਦੇ ਹਨ)। ੭. ਕੋਈ ਗੁਰੂ ਦਾ ਪ੍ਰੇਮੀ ਸਿੱਖ ਮਿਲੇ, ਤਾਂ ਉਸ ਦੀ ਪੂਜਾ ਕਰਨ ਵਾਂਗ ਆਉਭਗਤ ਕਰਦੇ, ਗਲ ਨਾਲ

ਮਿਲਦੇ, ਗੁਰੂ ਦਾ ਭੈ ਤੇ ਭਾਵਨਾ ਅਤੇ ਭਾਣੇ ਵਿਚ (ਚਲਣ ਦੀਆਂ ਕਥਾਵਾਂ ਕਰਦੇ) ਰਹਿੰਦੇ ਹਨ। ੮. (ਇਹੋ ਜੇਹੇ ਉੱਤਮ ਗੁਰਸਿੱਖ) ਆਪਾ ਭਾਵ ਗਵਾ ਕੇ, ਆਪੇ ਨੂੰ ਕਦੇ ਵੀ ਨਹੀਂ ਜਤਾਉਂਦੇ॥ ੧੨॥

## ੧੩. ਪੈਰਾਂ ਦੀ ਸਫਲਤਾ

੧. ਗੁਰਮੁਖਿ ਪੈਰ ਸਕਾਰਥੇ ਗੁਰਮੁਖਿ ਮਾਰਗਿ ਚਾਲ ਚਲੰਦੇ।
੨. ਗੁਰੂ ਦੁਆਰੈ ਜਾਨਿ ਚਲਿ ਸਾਧਸੰਗਤਿ ਚਲਿ ਜਾਇ ਬਹੰਦੇ।
੩. ਧਾਵਨ ਪਰਉਪਕਾਰ ਨੋ ਗੁਰਸਿਖਾ ਨੋ ਖੋਜਿ ਲਹੰਦੇ।
੪. ਦੂਬਿਧਾ ਪੰਥਿ ਨ ਧਾਵਨੀ ਮਾਇਆ ਵਿਚਿ ਉਦਾਸੁ ਰਹੰਦੇ।
੫. ਬੰਦਿ ਖਲਾਸੀ ਬੰਦਗੀ ਵਿਰਲੇ ਕੇਈ ਹੁਕਮੀ ਬੰਦੇ।
੬. ਗੁਰਸਿਖਾ ਪਰਦਖਣਾਂ ਪੈਰੀ ਪੈ ਰਹਰਾਸਿ ਕਰੰਦੇ।
੭. ਗੁਰ ਚੇਲੇ ਪਰਚੈ ਪਰਚੰਦੇ॥ ੧੩॥

ਪਦ ਅਰਥ - ਸਕਾਰਥੇ=ਸਫਲ। ਗੁਰਮੁਖਿ ਮਾਰਗਿ=ਗੁਰਸਿੱਖੀ ਦਾ ਰਸਤਾ। ਦੂਬਿਧਾ=ਝਗੜੇ ਜਾਂ ਆਪਾ ਭਾਵ। ਪਰਚੈ=ਪ੍ਰੇਮ ਵਿਚ।

ਅਰਥ - ੧. ਗੁਰਮੁਖਾਂ ਦੇ ਪੈਰ ਸਫਲੇ ਹਨ, ਜੋ ਗੁਰਸਿੱਖੀ ਮਾਰਗ 'ਤੇ (ਠੀਕ ਤੌਰ 'ਤੇ ਦ੍ਰਿੜ੍ਹਤਾ ਨਾਲ) ਚਲਦੇ ਹਨ। ੨. ਗੁਰਦੁਵਾਰੇ ਵੱਲ ਚਲ ਕੇ ਜਾਂਦੇ ਹਨ, ਤੇ ਫਿਰ ਸਾਧ ਸੰਗਤ ਵਿਚ ਬੈਠਦੇ ਹਨ। ੩. ਪਰਉਪਕਾਰ ਲਈ ਦੌੜਦੇ ਤੇ ਗੁਰਸਿੱਖਾਂ ਨੂੰ ਢੂੰਡ ਢੂੰਡ ਕੇ ਲੱਭਦੇ ਹਨ। ੪. ਦੂਬਿਧਾ (ਝਗੜੇ ਜਾਂ ਲਾਲਸਾ) ਵਾਲੇ ਪਾਸੇ ਨਹੀਂ ਨਠਦੇ, ਸਗੋਂ ਮਾਇਆ ਕੋਲ ਹੁੰਦੇ ਵੀ, ਉਦਾਸ (ਨਿਮ੍ਰਤਾ ਵਿਚ) ਰਹਿੰਦੇ ਹਨ। ੫. ਬੰਦ ਖਲਾਸੀ (ਮੁਕਤੀ ਤਾਂ ਪ੍ਰਭੂ ਦੀ) ਬੰਦਗੀ (ਭਜਨ ਸਿਮਰਨ) ਨਾਲ ਹੁੰਦੀ ਹੈ, ਪਰ ਅਜੇਹੇ ਬੰਦਗੀ ਵਾਲੇ ਕੋਈ ਵਿਰਲੇ ਹੀ ਪੁਰਸ਼ ਹੁੰਦੇ ਹਨ ੬. ਜੋ (ਪਹਿਲੇ) ਗੁਰਸਿੱਖਾਂ ਦੀਆਂ ਪਰਦਖਣਾ (ਸਤਿਕਾਰ ਨਾਲ) ਕਰਦੇ, ਤੇ ਫਿਰ ਪੈਰੀਂ ਪੈਂਦੇ ਹਨ ਤੇ ਗੁਰਸਿੱਖੀ ਦੀ ਇਸ ਰਹੁਰੀਤ ਨੂੰ ਆਪਣਾ ਕੇ, ਆਪਣੀ ਜ਼ਿੰਦਗੀ ਦਾ ਅੰਗ ਬਣਾ ਲੈਂਦੇ ਹਨ। ੭. ਤੇ ਫਿਰ ਗੁਰੂ-ਚੇਲੇ ਦੀ (ਸੱਚੀ ਪ੍ਰੀਤੀ, ਪ੍ਰੇਮਾ-ਭਗਤੀ ਦੇ) ਪ੍ਰੇਮ-ਰਸ ਵਿਚ ਪਰਚ ਜਾਂਦੇ ਹਨ, (ਭਾਵ ਇਸ ਕੰਮ ਵਿਚ ਹੀ ਲੱਗ ਜਾਂਦੇ ਹਨ)॥ ੧੩॥

## ੧੪. ਗੁਰਮੁਖ ਸੱਚੇ ਪਰਉਪਕਾਰੀ ਹਨ

੧. ਗੁਰਸਿਖ ਮਨਿ ਪਰਗਾਸੁ ਹੈ ਪਿਰਮ ਪਿਆਲਾ ਅਜਰੁ ਜਰੰਦੇ।
੨. ਪਾਰਬ੍ਰਹਮੁ ਪੂਰਨ ਬ੍ਰਹਮੁ ਬ੍ਰਹਮੁ ਬਿਬੇਕੀ ਧਿਆਨੁ ਧਰੰਦੇ।
੩. ਸਬਦ ਸੁਰਤਿ ਲਿਵ ਲੀਣ ਹੋਇ ਅਕਥ ਕਥਾ ਗੁਰ ਸਬਦੁ ਸੁਣੰਦੇ।

੪. ਭੂਤ ਭਵਿਖਹੁੰ ਵਰਤਮਾਨ ਅਬਿਗਤਿ ਗਤਿ ਅਤਿ ਅਲਖ ਲਖੰਦੇ।
੫. ਗੁਰਮੁਖਿ ਸੁਖ ਫਲੁ ਅਛਲੁ ਛਲੁ ਭਗਤਿ ਵਛਲੁ ਕਰਿ ਅਛਲੁ ਛਲੰਦੇ।
੬. ਭਵਜਲ ਅੰਦਰਿ ਬੋਹਿਥੈ ਇਕਸ ਪਿਛੇ ਲਖ ਤਰੰਦੇ।
੭. ਪਰਉਪਕਾਰੀ ਮਿਲਨਿ ਹਸੰਦੇ॥ ੧੪॥

ਪਦ ਅਰਥ - ਬ੍ਰਹਮੁ ਬਿਬੇਕੀ=ਬ੍ਰਹਮ ਦੇ ਵਿਚਾਰਵਾਨ, ਗਿਆਨੀ। ਅਬਿਗਤਿ ਗਤਿ=ਉਹ ਹਾਲਤ ਜਿਸ ਨੂੰ ਕੋਈ ਜਾਣ ਨਹੀਂ ਸਕਦਾ।

ਅਰਥ - ੧. ਗੁਰਸਿੱਖਾਂ ਦੇ ਮਨ ਵਿਚ (ਅੱਗੇ ਪਿੱਛੇ ਦਾ) ਪਰਕਾਸ਼ ਹੈ, (ਉਹ ਇਸ ਗਿਆਨ ਦੇ) ਪ੍ਰੇਮ ਪਿਆਲੇ (ਦੀ ਮਹਾਨ ਮਸਤੀ ਦੀ ਸ਼ਕਤੀ, ਜੋ ਮਾੜੇ-ਮੋਟੇ ਸੰਭਾਲ ਜਾਂ ਕਰ ਨਹੀਂ ਸਕਦੇ, ਪਰ ਗਿਆਨੀ ਗੁਰਸਿੱਖ) ਅਜਰ ਨੂੰ ਜਰਦੇ ਹਨ, (ਆਪਾ ਨਹੀਂ ਜਣਾਉਂਦੇ)। ੨. ਉਹ ਬ੍ਰਹਮ ਬਿਬੇਕੀ (ਪੂਰਨ ਪਾਰਬ੍ਰਹਮ, ਪਰਮੇਸ਼ਰ ਦਾ ਧਿਆਨ ਧਰਦੇ ਹਨ। ੩. ਸ਼ਬਦ ਦੇ ਰਸ ਨਾਲ ਸੁਰਤ ਵਿਚ ਲਿਵਲੀਨ ਹੋ ਕੇ, ਅਕਥ ਕਥਾ ਨੂੰ ਗੁਰ-ਸ਼ਬਦ ਰਾਹੀਂ ਸੁਣਦੇ ਹਨ। ੪. (ਜਿਸ ਦੇ ਫਲ ਸਰੂਪ) ਭੂਤ, ਭਵਿਖ ਤੇ ਵਰਤਮਾਨ (ਤਿੰਨਾਂ ਹੀ ਕਾਲਾਂ) ਦੀ ਜੋ ਨ ਜਾਣੀ ਜਾਣ ਵਾਲੀ ਹਾਲਤ ਹੈ, ਉਸ ਦੇ ਗਿਆਤਾ (ਜਾਣਨ ਵਾਲੇ) ਬਣ ਜਾਂਦੇ ਹਨ। ੫. ਗੁਰਮੁਖ ਨੂੰ ਆਤਮ-ਸੁਖ ਪ੍ਰਾਪਤ ਹੋ ਜਾਂਦਾ ਹੈ, ਜਿਸ ਨੂੰ ਕੋਈ ਮੇਟ ਜਾਂ ਛਲ (ਧੋਖੇ ਨਾਲ ਖੋਹ) ਨਹੀਂ ਸਕਦਾ, ਸਗੋਂ ਭਗਤਵਛਲ (ਪ੍ਰਭੂ) ਦੀ ਕ੍ਰਿਪਾ ਨਾਲ (ਗੁਰਮੁਖ ਨਾ ਛਲੇ ਜਾਣ ਵਾਲੇ ਕਾਮ ਕ੍ਰੋਧ ਆਦਿ ਵਿਕਾਰਾਂ ਨੂੰ ਛਲ ਲੈਂਦੇ (ਭਾਵ ਵਸ ਵਿਚ ਕਰ ਲੈਂਦੇ ਹਨ)। ੬. (ਜਿਸ ਸਮੁੰਦਰ ਦੇ ਅਥਾਹ ਜਲ ਵਿਚੋਂ ਇੱਕ ਬੇੜਾ ਕਈਆਂ ਨੂੰ ਪਾਰ ਲਾ ਦੇਂਦਾ ਹੈ, ਇਸੇ ਤਰ੍ਹਾਂ) ਸੰਸਾਰ ਭਵਜਲ (ਵਿਸ਼ੇ ਵਿਕਾਰਾਂ, ਭਰਮਾਂ, ਤੇ ਡਰ ਤੌਖਲਿਆਂ ਦੇ ਸਮੁੰਦਰ) ਵਿਚੋਂ ਇੱਕ ਐਸੇ ਗੁਰਮੁਖ ਦੀ ਸੰਗਤ ਦੀ ਬਦੌਲਤ ਲੱਖਾਂ ਤਰ ਜਾਂਦੇ ਹਨ। ੭. (ਐਸੇ) ਪਰਉਪਕਾਰੀ (ਭੂਤ, ਭਵਿੱਖ ਦੇ ਜਾਣਨਹਾਰ ਗਿਆਨੀ) ਪੁਰਸ਼ ਸਦਾ ਹੀ ਖਿੜੇ ਹੋਏ, ਹੱਸਦੇ ਮਿਲਦੇ ਹਨ॥ ੧੪॥

## ੧੫. ਗ੍ਰਿਹਸਥੀ ਗੁਰਸਿੱਖ ਦੀ ਨਿੱਤ-ਕ੍ਰਿਆ

੧. ਬਾਵਨ ਚੰਦਨ ਆਖੀਐ ਬਹਲੇ ਬਿਸੀਅਰੁ ਤਿਸੁ ਲਪਟਾਹੀ।
੨. ਪਾਰਸੁ ਅੰਦਰਿ ਪਥਰਾ ਪਥਰ ਪਾਰਸੁ ਹੋਇ ਨ ਜਾਹੀ।
੩. ਮਣੀ ਜਿਨ੍ਹਾਂ ਸਪਾਂ ਸਿਰੀਂ ਓਇ ਭਿ ਸਪਾਂ ਵਿਚਿ ਫਿਰਾਹੀ।
੪. ਲਹਰੀ ਅੰਦਰਿ ਹੰਸੁਲੇ ਮਾਣਕ ਮੋਤੀ ਚੁਗਿ ਚੁਗਿ ਖਾਹੀ।
੫. ਜਿਉਂ ਜਲਿ ਕਵਲ ਅਲਿਪਤੁ ਹੈ ਘਰਿਬਾਰੀ ਗੁਰਸਿਖਿ ਤਿਵਾਹੀ।
੬. ਆਸਾ ਵਿਚਿ ਨਿਰਾਸੁ ਹੋਇ ਜੀਵਨੁ ਮੁਕਤਿ ਜੁਗਤਿ ਜੀਵਾਹੀ।
੭. ਸਾਧ ਸੰਗਤਿ ਕਿਤੁ ਮੁਹਿ ਸਾਲਾਹੀ॥ ੧੫॥

ਪਦ ਅਰਥ - ਬਿਸੀਅਰੁ=ਜ਼ਹਿਰੀ ਸੱਪ। ਲਪਟਾਹੀ=ਲਿਪਟੇ ਹੋਏ। ਪਾਰਸੁ=ਅੱਠ ਧਾਤਾਂ ਵਿਚੋਂ ਜਿਸ ਨੂੰ ਵੀ ਛੋਹੇ ਸੋਨਾ ਬਣਾ ਦਿੰਦਾ ਹੈ।

ਅਰਥ - ੧. ਜਿਸ ਨੂੰ ਬਾਵਨ ਚੰਦਨ ਕਹਿੰਦੇ ਹਨ, ਉਸ ਨਾਲ ਅਨੇਕਾਂ ਜ਼ਹਿਰੀਲੇ ਸੱਪ ਲਿਪਟੇ ਹੋਏ ਹੁੰਦੇ ਹਨ। (ਚੰਦਨ ਠੰਢਾ ਹੁੰਦਾ ਹੈ, ਤੇ ਸੱਪ ਆਪਣੀ ਜ਼ਹਿਰ ਦੀ ਗਰਮੀ ਨਾਲ ਸੜਦੇ, ਇਸ ਨਾਲ ਲਿਪਟ ਕੇ ਠੰਢਕ ਤੇ ਸੁਖ ਪ੍ਰਾਪਤ ਕਰਦੇ ਹਨ)। ੨. ਪਾਰਸ ਪੱਥਰਾਂ ਦੇ ਵਿਚ ਪੱਥਰ ਹੀ ਹੈ, ਉਹ ਹੋਰ ਪੱਥਰਾਂ ਨੂੰ ਪਾਰਸ ਨਹੀਂ ਬਣਾ ਸਕਦਾ। ੩. ਜਿਨ੍ਹਾਂ ਸੱਪਾਂ ਦੇ ਸਿਰ ਵਿਚ ਮਣੀ ਹੁੰਦੀ ਹੈ, ਉਹ ਭੀ ਦੂਜੇ ਸੱਪਾਂ ਵਿਚ ਹੀ ਫਿਰਦੇ ਤੁਰਦੇ ਰਹਿੰਦੇ ਹਨ। ੪. (ਮਾਨ ਸਰੋਵਰ) ਦੀਆਂ ਲਹਿਰਾਂ ਵਿਚੋਂ ਹੰਸ ਕੇਵਲ ਮਾਣਕ ਤੇ ਮੋਤੀ ਚੁਗ ਚੁਗ ਖਾਂਦੇ ਹਨ, (ਉਨਾਂ ਦਾ ਹੋਰ ਪਾਸੇ ਧਿਆਨ ਹੀ ਨਹੀਂ ਜਾਂਦਾ)। ੫. ਜਿਸ ਤਰ੍ਹਾਂ ਪਾਣੀ ਵਿਚ ਰਹਿੰਦਾ ਕੰਵਲ ਫੁਲ ਪਾਣੀ ਤੋਂ ਨਿਰਲੇਪ ਰਹਿੰਦਾ ਹੈ, ਇਸੇ ਤਰ੍ਹਾਂ ਗ੍ਰਿਹਸਥੀ ਸਿੱਖ ਹੋਰ (ਸੰਸਾਰੀ ਲੋਕਾਂ ਵਿਚ ਰਹਿੰਦਾ) ਸੰਸਾਰ ਦੀਆਂ ਖਿੱਚਾਂ ਤੇ ਪਕੜਾਂ ਤੋਂ ਨਿਰਲੇਪ ਰਹਿੰਦਾ ਹੈ। ੬. (ਗੁਰਸਿੱਖ) ਅਸ਼ਾਵਾਂ ਦੇ ਸਮੁੰਦਰ ਵਿਚ ਨਿਰਾਸ਼ਿਆਂ ਵਾਂਗ ਹੋ ਰਹਿੰਦੇ ਹਨ ਤੇ ਜੀਵਨ-ਮੁਕਤੀ ਦੀ ਜੁਗਤੀ ਨਾਲ ਉਹ ਜੀਉਂਦੇ ਹਨ, (ਸੰਸਾਰੀ ਜੁਗਤੀਆਂ ਨਾਲ ਨਹੀਂ)। ਗੁਰਸਿੱਖ ਨੂੰ ਇਹ ਜੀਵਨ-ਜੁਗਤਿ ਸਾਧ ਸੰਗਤ ਵਿਚ ਗੁਰੂ-ਸ਼ਬਦ ਦੀ ਸਿੱਖਿਆ ਤੋਂ ਪ੍ਰਾਪਤ ਹੋਈ ਹੈ, ੭. (ਸੋ ਐਸੀ) ਸਾਧ ਸੰਗਤ ਦੀ ਮਹਿਮਾ ਨੂੰ ਕਿਸ ਮੁਖ ਨਾਲ ਕਹੀਏ? (ਭਾਵ ਕਹੀ ਨਹੀਂ ਜਾਂਦੀ)॥ ੧੫॥

## ੧੬. ਸਤਿਗੁਰੂ ਅਤੇ ਸੱਚੇ ਸਿੱਖ ਦੀ ਸਿਫਤ-ਸਲਾਹ

੧. ਧੰਨੁ ਧੰਨੁ ਸਤਿਗੁਰ ਪੁਰਖੁ ਨਿਰੰਕਾਰਿ ਆਕਾਰੁ ਬਣਾਇਆ।
੨. ਧੰਨੁ ਧੰਨੁ ਸਤਿਗੁਰ ਸਿਖ ਸੁਣਿ ਚਰਣਿ ਸਰਣਿ ਗੁਰਸਿਖ ਜੁਆਇਆ।
੩. ਗੁਰਮੁਖਿ ਮਾਰਗੁ ਧੰਨੁ ਹੈ ਸਾਧਸੰਗਤਿ ਮਿਲਿ ਸੰਗੁ ਚਲਾਇਆ।
੪. ਧੰਨੁ ਧੰਨੁ ਸਤਿਗੁਰ ਚਰਣ ਧੰਨੁ ਮਸਤਕੁ ਗੁਰ ਚਰਣੀ ਲਾਇਆ।
੫. ਸਤਿਗੁਰ ਦਰਸਨੁ ਧੰਨੁ ਹੈ ਧੰਨੁ ਧੰਨੁ ਗੁਰਸਿਖ ਪਰਸਣਿ ਆਇਆ।
੬. ਭਾਉ ਭਗਤਿ ਗੁਰਸਿਖ ਵਿਚਿ ਹੋਇ ਦਇਆਲੁ ਗੁਰੁ ਮੁਹਿ ਲਾਇਆ।
੭. ਦੁਰਮਤਿ ਦੂਜਾ ਭਾਉ ਮਿਟਾਇਆ॥ ੧੬॥

ਪਦ ਅਰਥ - ਆਕਾਰੁ=ਗੁਰੂ ਸਰੂਪ। ਦੁਰਮਤਿ=ਖੋਟੀ ਮੱਤ। ਦੂਜਾ ਭਾਉ=ਦ੍ਵੈਤ-ਭਾਵ।

ਅਰਥ - ੧. ਧੰਨ ਧੰਨ ਸਤਿਗੁਰੂ (ਪੂਰੇ) ਪੁਰਖ ਜੀ ਹਨ, (ਜਿਨ੍ਹਾਂ ਦੇ) ਸਾਖਿਆਤ ਸਰੂਪ ਨੂੰ ਨਿਰੰਕਾਰ ਪ੍ਰਭੂ ਜੀ ਨੇ ਆਪ ਬਣਾਇਆ ਹੈ। ੨. ਧੰਨ ਧੰਨ ਸਤਿਗੁਰ ਪੁਰਖ ਦੀ ਸਿੱਖਿਆ ਹੈ, ਜਿਸ ਨੂੰ ਸੁਣ ਕੇ ਗੁਰਸਿੱਖ ਸਤਿਗੁਰੂ ਦੀ ਚਰਣ ਸ਼ਰਣ ਵਿਚ ਆਇਆ ਹੈ। ੩. ਸਤਿਗੁਰੂ ਪੁਰਖ ਦਾ ਚਲਾਇਆ ਗੁਰਮੁਖੀ ਮਾਰਗ ਵੀ ਧੰਨ ਹੈ, ਜੋ ਸਾਧ ਸੰਗਤ ਦੇ ਮਿਲਾਪ (ਸੰਗਤ) ਨਾਲ ਚਲਦਾ ਹੈ। ੪. ਧੰਨ ਹਨ ਪੂਰੇ ਸਤਿਗੁਰੂ ਜੀ ਦੇ ਚਰਣ, ਜਿਨ੍ਹਾਂ ਉਤੇ ਧੰਨਤਾ ਯੋਗ ਗੁਰਸਿੱਖ ਨੇ ਆਪਣਾ ਮੱਥਾ ਲਾਇਆ ਛੁਹਾਇਆ ਹੈ। ੫. ਪੂਰੇ ਸਤਿਗੁਰੂ ਜੀ ਦਾ

ਦਰਸ਼ਨ ਵੀ ਧੰਨ ਹੈ (ਜੋ ਭਾਗਾਂ ਨਾਲ ਪ੍ਰਾਪਤ ਹੁੰਦਾ ਹੈ) ਅਤੇ ਧੰਨ ਧੰਨ ਉਹ ਗੁਰ-ਸਿੱਖ ਹੈ, ਜੋ ਸਤਿਗੁਰੂ ਜੀ ਦੇ ਚਰਣਾਂ ਨੂੰ ਪਰਸਣ ਲਈ ਚੱਲ ਕੇ ਆਇਆ ਹੈ। ੬. ਗੁਰੂ ਵਿਚ ਪ੍ਰੇਮਾ-ਭਗਤੀ (ਦਾ ਰੰਗ) ਹੈ, ਜਿਸ ਨੂੰ (ਵੇਖ ਕੇ) ਦਇਆਲੂ ਹੋ ਕੇ ਸਤਿਗੁਰੂ ਜੀ ਨੇ (ਗੁਰਸਿੱਖ ਨੂੰ) ਮੂੰਹ ਲਾਇਆ, ਭਾਵ ਆਪਣੇ ਸਾਹਮਣੇ ਬੁਲਾ ਲਿਆ, (ਤੇ ਬੁਲਾ ਕੇ ਫਿਰ ਕਿਰਪਾ ਕੀਤੀ)। ੭. ਸਤਿਗੁਰੂ ਨੇ ਸਿੱਖ ਵਿਚੋਂ ਖੋਟੀ ਮਤ ਤੇ ਦ੍ਵੈਤ ਭਾਵ ਨਾਸ ਕਰ ਦਿੱਤੀ॥ ੧੬॥

## ੧੭. ਸਮੇਂ ਦੀ ਸਫਲਤਾ

੧. ਧੰਨੁ ਪਲੁ ਚਸਾ ਘੜੀ ਪਹਰੁ ਧੰਨੁ ਧੰਨੁ ਥਿਤਿ ਸੁ ਵਾਰ ਸਭਾਗੇ।
੨. ਧੰਨੁ ਧੰਨੁ ਦਿਹੁ ਰਾਤਿ ਹੈ ਪਖੁ ਮਾਹ ਰੁਤਿ ਸੰਮਤਿ ਜਾਗੇ।
੩. ਧੰਨੁ ਅਭੀਚੁ ਨਿਛਤ੍ਰੁ ਹੈ ਕਾਮੁ ਕ੍ਰੋਧ ਅਹੰਕਾਰੁ ਤਿਆਗੇ।
੪. ਧੰਨੁ ਧੰਨੁ ਸੰਜੋਗੁ ਹੈ ਅਠਸਠਿ ਤੀਰਥ ਰਾਜ ਪਿਰਾਗੇ।
੫. ਗੁਰੂ ਦੁਆਰੈ ਆਇ ਕੈ ਚਰਣ ਕਵਲ ਰਸ ਅੰਮ੍ਰਿਤੁ ਪਾਗੇ।
੬. ਗੁਰ ਉਪਦੇਸੁ ਅਵੇਸੁ ਕਰਿ ਅਨਭੈ ਪਿਰਮ ਪਿਰੀ ਅਨੁਰਾਗੇ।
੭. ਸਬਦਿ ਸੁਰਤਿ ਲਿਵ ਸਾਧਸੰਗਿ ਅੰਗਿ ਅੰਗਿ ਇਕ ਰੰਗਿ ਸਮਾਗੇ।
੮. ਰਤਨੁ ਮਾਲੁ ਕਰਿ ਕਚੇ ਧਾਗੇ॥ ੧੭॥

ਪਦ ਅਰਥ - ਪਲੁ=੬ ਸ੍ਵਾਸਾਂ ਦਾ। ਚਸਾ=ਛਿਨ ੬ ਸ੍ਵਾਸ ਦੀ। ਘੜੀ=੬੦ ਪਲਾਂ ਦੀ। ਪਹਰੁ=੮ ਘੜੀਆਂ ਦਾ। ਪਖੁ=੧੫ ਦਿਨਾਂ ਦਾ।

ਅਰਥ - ੧. ਧੰਨ ਹਨ ਉਹ ਪਲ, ਚਸਾ, ਘੜੀ ਤੇ ਪਹਿਰ, ਉਹ ਥਿੱਤਾਂ ਤੇ ਵਾਰ ਭਾਗਾਂ ਵਾਲੇ ਹਨ। ੨. ਉਹ ਦਿਨ ਰਾਤ ਵੀ ਧੰਨ ਧੰਨ ਹਨ, ਉੱਤਮ ਹਨ, ਉਹ ਪੱਖ, ਮਹੀਨੇ, ਰੁਤ ਤੇ ਸੰਮਤ। ੩. ਧੰਨ ਹੈ ਉਹ ਅਭੀਚ ਨਿਛੱਤ੍ਰ ਜਿਸ ਵਿਖੇ ਕਾਮ, ਕ੍ਰੋਧ ਤੇ ਹੰਕਾਰ ਆਦਿ ਵਿਕਾਰਾਂ ਦਾ ਤਿਆਗ ਕੀਤਾ ਜਾਏ। ੪. ਉਹ ਸੰਜੋਗ (ਮਿਲਾਪ) ਧੰਨ ਹੈ, ਜਦੋਂ (ਗੁਰੂ ਰੂਪ) ਅਠਾਹਠ ਤੀਰਥਾਂ ਤੇ ਪਰਯਾਗ ਰਾਜ ਦੇ ਇਸ਼ਨਾਨ ਤੇ ਦਰਸ਼ਨ ਹੋ ਜਾਣ। ੫. (ਧੰਨਤਾ ਯੋਗ ਹਨ) ਉਹ ਸਿੱਖ ਜੋ ਗੁਰੂ ਦੇ ਦੁਆਰੇ ਆ ਕੇ (ਉਥੋਂ) ਚਰਣ ਕਵਲਾਂ ਦੇ ਪ੍ਰੇਮ ਰਸ ਦਾ ਅੰਮ੍ਰਿਤ ਪੀਂਦੇ ਹਨ (ਭਾਵ ਅੰਮ੍ਰਿਤ-ਰਸ ਵਿਚ ਲੀਨ ਹੋਏ ਹਨ)। ੬. ਗੁਰੂ ਉਪਦੇਸ਼ ਨੂੰ ਹਿਰਦੇ ਵਿਚ ਵਸਾ ਕੇ, ਅਨੁਭਵਤਾ ਦੇ ਪਰਮ ਪ੍ਰੇਮ ਰਸ ਵਿਚ ਮਗਨ ਹੋ ਗਏ, (ਭਾਵ ਪ੍ਰੇਮ ਦੇ ਰੰਗ ਵਿਚ ਰੰਗੇ ਗਏ ਹਨ)। ੭. ਸਿੱਖ ਨੇ ਸ਼ਬਦ ਨੂੰ ਸੁਰਤ ਵਿਚ ਰੱਖ ਕੇ ਧਿਆਨ ਜੋੜਿਆ। ਸਾਧ ਸੰਗਤਿ ਦਾ (ਐਸਾ ਫਲ) ਹੋਇਆ ਕਿ) ਅੰਗ ਅੰਗ ਵਿਚ ਇੱਕ ਪ੍ਰਭੂ ਦਾ ਰੰਗ ਸਮਾ ਗਿਆ। ੮. ਗੁਰਸਿੱਖ ਕੱਚੇ ਧਾਗੇ (ਮੁੱਕ ਜਾਣ ਵਾਲੇ ਸ੍ਵਾਸਾਂ ਨੂੰ) ਰਤਨਾਂ ਦੀ ਮਾਲਾ ਵਾਂਗ ਕਰ ਲੈਂਦੇ ਹਨ, ਭਾਵ) ਸਰੀਰ ਤੇ ਸਰੀਰ ਦੇ ਸ੍ਵਾਸਾਂ ਨੂੰ ਸਫਲਾ ਕਰ ਲੈਂਦੇ ਹਨ॥ ੧੭॥

# ੧੮. ਗ੍ਰਿਹਸਥੀ ਜੀਵਨ ਮੁਕਤ

੧. ਗੁਰਮੁਖਿ ਮਿਠਾ ਬੋਲਣਾ ਜੋ ਬੋਲੈ ਸੋਈ ਜਪੁ ਜਾਪੈ।
੨. ਗੁਰਮੁਖਿ ਅਖੀ ਦੇਖਣਾ ਬ੍ਰਹਮ ਧਿਆਨੁ ਧਰੈ ਆਪੁ ਆਪੈ।
੩. ਗੁਰਮੁਖਿ ਸੁਨਣਾ ਸੁਰਤਿ ਕਰਿ ਪੰਚ ਸਬਦੁ ਗੁਰ ਸਬਦਿ ਅਲਾਪੈ।
੪. ਗੁਰਮੁਖਿ ਕਿਰਤਿ ਕਮਾਵਣੀ ਨਮਸਕਾਰੁ ਡੰਡਉਤਿ ਸਿਞਾਪੈ।
੫. ਗੁਰਮੁਖਿ ਮਾਰਗਿ ਚਲਣਾ ਪਰਦਖਣਾ ਪੂਰਨ ਪਰਤਾਪੈ।
੬. ਗੁਰਮੁਖਿ ਖਾਣਾ ਪੈਨਣਾ ਜਗ ਭੋਗ ਸੰਜੋਗ ਪਛਾਪੈ।
੭. ਗੁਰਮੁਖਿ ਸਵਣੁ ਸਮਾਧਿ ਹੈ ਆਪੇ ਆਪਿ ਨ ਥਾਪਿ ਉਥਾਪੈ।
੮. ਘਰਬਾਰੀ ਜੀਵਨ ਮੁਕਤਿ, ਲਹਰਿ ਨ ਭਵਜਲ ਭਉ ਨ ਬਿਆਪੈ।
੯. ਪਾਰਿ ਪਏ ਲੰਘਿ ਵਰੈ ਸਰਾਪੈ ॥ ੧੮ ॥

ਪਦ ਅਰਥ - ਸੁਰਤਿ ਕਰਿ=ਧਿਆਨ ਦੇ ਕੇ। ਪਛਾਪੈ=ਪਛਾਣਦੇ ਹਨ। ਥਾਪਿ ਉਥਾਪੈ=ਉਧੇੜ-ਬੁਣ। ਵਰੈ ਸਰਾਪੈ=ਵਰ ਸਰਾਪ ਤੋਂ।

ਅਰਥ - ੧. ਗੁਰਮੁਖ ਮਿੱਠਾ ਬੋਲਦੇ ਹਨ, ਜੋ ਬੋਲਦੇ ਹਨ, (ਪਰਮੇਸ਼ਰ ਦੇ) ਜਪੁ ਜਾਪੁ ਨੂੰ ਹੀ ਬੋਲਦੇ ਹਨ, (ਭਾਵ ਵਧ ਘਟ ਬੋਲਦੇ ਹੀ ਨਹੀਂ)। ੨. ਗੁਰਮੁਖ ਅੱਖਾਂ ਨਾਲ ਆਪਣੇ ਆਪ ਨੂੰ ਹੀ ਦੇਖਦੇ, ਅੰਦਰੋਂ (ਆਪੇ ਵਿਚੋਂ ਵੀ) ਬ੍ਰਹਮ ਦਾ ਹੀ ਧਿਆਨ ਧਰਦੇ ਹਨ। ੩. ਗੁਰਮੁਖ ਸੁਰਤ ਨਾਲ ਹੀ ਪੰਜਾਂ ਸ਼ਬਦਾਂ ਨੂੰ ਸੁਣਦੇ, ਤੇ ਸੁਰਤ ਨਾਲ ਹੀ ਸ਼ਬਦ ਦਾ ਅਲਾਪ ਕਰਦੇ ਹਨ। ੪. ਗੁਰਮੁਖ ਹੱਥਾਂ ਨਾਲ ਕਿਰਤ ਕਰਦੇ, ਤੇ ਸਿਰ ਨੂੰ ਡੰਡਉਤ ਤੇ ਨਮਸਕਾਰ ਕਰਨ ਵਿਚ ਹੀ ਲਾਉਂਦੇ ਹਨ। ੫. ਗੁਰਮੁਖ ਪੈਰਾਂ ਨਾਲ ਗੁਰਮੁਖੀ ਮਾਰਗ 'ਤੇ ਚਲਦੇ, (ਸਾਧ ਸੰਗਤ ਵਿਚ ਜਾ ਕੇ) ਪੂਰਨ ਪਰਤਾਪੀ ਸਤਿਗੁਰੂ ਜੀ ਦੀਆਂ ਪਰਦਖਣਾ ਕਰਦੇ ਹਨ। ੬. ਗੁਰਮੁਖ ਖਾਣਾ, ਪਹਿਨਣਾ, ਜੋਗ, ਭੋਗ ਤੇ ਸੰਜੋਗ (ਮੇਲ) ਦੀ ਵਿਧੀਆਂ ਨੂੰ ਪਛਾਣਦੇ ਹਨ ਭਾਵ ਸਭ ਕੁਝ ਹੀ ਸਮਝ ਕੇ (ਗੁਰੂ ਸ਼ਬਦ-ਸਿੱਖਿਆ) ਦੀ ਰੌਸ਼ਨੀ ਵਿਚ ਕਰਦੇ ਹਨ। ੭. ਗੁਰਮੁਖਾਂ ਦਾ ਨਿੰਦਰਾ ਵਿਚ ਜਾਣਾ ਵੀ ਸਮਾਧੀ ਲਾਣਾ ਹੈ, ਕਿਉਂਕਿ ਉਨ੍ਹਾਂ ਨੂੰ ਸੁਤਿਆਂ ਵੀ ਕੋਈ ਵਾਧੂ ਫੁਰਨਾ (ਸੁਪਨਾ) ਜਾਂ ਸੰਕਲਪ ਨਹੀਂ ਫੁਰਦਾ, ਸੋ ਉਨ੍ਹਾਂ ਦਾ ਸੌਣਾ ਵੀ ਸਮਾਧੀ ਦਾ ਦਰਜਾ ਰੱਖਦਾ ਹੈ। ੮. ਉਨ੍ਹਾਂ ਨੂੰ ਗ੍ਰਿਹਸਥੀ ਜੀਵਨ ਬਤੀਤ ਕਰਦਿਆਂ, ਸੰਸਾਰ ਦੀ ਕੋਈ ਲੋਭ ਲਹਿਰ ਨਹੀਂ ਵਿਆਪਦੀ, ਉਨ੍ਹਾਂ ਨੂੰ ਜੀਵਨ-ਮੁਕਤੀ ਦੀ ਪਦਵੀ ਤੋਂ ਨਹੀਂ ਡੇਗਦੀ। ੯. (ਕਿਉਂਕਿ) ਉਹ ਵਰ ਤੇ ਸਰਾਪ ਦੀ ਮਾਰ ਤੋਂ ਦੂਰ, ਭਾਵ ਉਪਰਲੀ ਅਵਸਥਾ ਵਿਚ ਪਹੁੰਚ ਕੇ ਦ੍ਰਿੜ੍ਹ ਹੋ ਗਏ ਹਨ, ਇਸ ਲਈ ਮੁਕਤ ਹੋ ਗਏ ਹਨ ਭਾਵ ਸਮਦ੍ਰਿਸ਼ਟੀ ਵਾਲੇ ਹੋ ਗਏ ਹਨ ॥ ੧੮ ॥

## ੧੯. ਗੁਰਮੁਖੀ-ਰਹਿਤ

੧. ਸਤਿਗੁਰੁ ਸਤਿ ਸਰੂਪੁ ਹੈ ਧਿਆਨ ਮੂਲੁ ਗੁਰ ਮੂਰਤਿ ਜਾਣੈ।
੨. ਸਤਿ ਨਾਮੁ ਕਰਤਾ ਪੁਰਖੁ ਮੂਲ ਮੰਤ੍ਰ ਸਿਮਰਣੁ ਪਰਵਾਣੈ।
੩. ਚਰਣ ਕਵਲ ਮਕਰੰਦ ਰਸੁ ਪੂਜਾ ਮੂਲੁ ਪਿਰਮ ਰਸੁ ਮਾਣੈ।
੪. ਸਬਦ ਸੁਰਤਿ ਲਿਵ ਸਾਧਸੰਗਿ ਗੁਰ ਕਿਰਪਾ ਤੇ ਅੰਦਰਿ ਆਣੈ।
੫. ਗੁਰਮੁਖਿ ਪੰਥੁ ਅਗੰਮੁ ਹੈ ਗੁਰਮਤਿ ਨਿਹਚਲੁ ਚਲਣੁ ਭਾਣੈ।
੬. ਵੇਦ ਕਤੇਬਹੁੰ ਬਾਹਰੀ ਅਕਥ ਕਥਾ ਕਉਣੁ ਆਖਿ ਵਖਾਣੈ।
੭. ਵੀਹ ਇਕੀਹ ਉਲੰਘਿ ਸਿਵਾਣੈ॥ ੧੯॥

ਪਦ ਅਰਥ - ਅਗੰਮੁ=ਗੰਮਤਾ, ਪਹੁੰਚ ਤੋਂ ਪਰੇ। ਵੀਹ ਇਕੀਹ=ਜੀਵ ਤੇ ਬ੍ਰਹਮ।

ਅਰਥ - ੧. (ਗੁਰਮੁਖ) ਸਤਿਗੁਰੂ ਜੀ ਨੂੰ ਸਤਿ ਸਰੂਪ ਸਮਝ ਕੇ, ਮੂਲ (ਮੁੱਢਲਾ) ਧਿਆਨ (ਸੁਰਤੀ) ਵਿਚ ਗੁਰ-ਮੂਰਤਿ ਨੂੰ ਹੀ ਜਾਣਦਾ ਹੈ। ੨. (ਉਹ) ਸਤਿਨਾਮੁ ਕਰਤਾ ਪੁਰਖੁ ਦੇ ਮੂਲ ਮੰਤਰ ਦਾ ਸਿਮਰਨ ਕਰਕੇ ਪਰਵਾਣ ਹੁੰਦਾ ਹੈ। ੩. (ਗੁਰਮੁਖ ਸਤਿਗੁਰਾਂ ਦੇ) ਚਰਣ ਕਵਲਾਂ ਦੀ ਸੁਗੰਧੀ ਦੇ ਰਸ ਨੂੰ ਮੂਲ ਪੂਜਾ (ਦਾ ਅਧਾਰ ਬਣਾ ਕੇ) ਰਸ ਵਿਚ ਮਗਨ ਹੁੰਦਾ ਹੈ। ੪. ਸ਼ਬਦ ਨੂੰ ਸੁਰਤ ਧਿਆਨ ਵਿਚ, ਸਾਧ ਸੰਗਤ ਅਤੇ ਸਤਿਗੁਰੂ ਦੀ ਕਿਰਪਾ ਨਾਲ ਹਿਰਦੇ ਵਿਚ ਲਿਆਉਂਦਾ ਹੈ। ੫. ਗੁਰਮੁਖ ਦਾ ਮਾਰਗ, (ਮਨ ਬਾਣੀ ਦੀ) ਪਹੁੰਚ ਤੋਂ ਪਰੇ ਹੈ, ਉਹ ਗੁਰਮਤਿ ਨਾਲ ਨਿਹਚਲ ਹੋ ਨਿਹਚਲ ਭਾਣੇ ਵਿਚ ਹੀ ਚਲਦਾ ਹੈ। ੬. ਇਸ (ਗੁਰਮੁਖ ਦੀ) ਵੇਦ ਕਤੇਬਾਂ ਤੋਂ ਬਾਹਰੀ (ਭਾਵ ਉਨ੍ਹਾਂ ਦੇ ਵਿਚਾਰਾਂ ਤੋਂ ਉੱਚੀ ਗਾਥਾ) ਨੂੰ ਕੌਣ ਆਖ ਸਕਦਾ ਤੇ ਬੋਲ ਸਕਦਾ ਹੈ। ੭. ਇਹ ਤਾਂ ਵੀਹ ਤੋਂ ਇਕੀਹ (ਦ੍ਰਿਸ਼ਟਮਾਨ ਗਿਆਨ ਅਵਸਥਾ) ਨੂੰ ਲੰਘ ਕੇ ਹੀ ਕੋਈ ਪਛਾਣ ਸਕਦਾ ਹੈ॥ ੧੯॥

## ੨੦. ਮਨਮੁਖ ਦੀ ਹਾਲਤ

੧. ਸੀਸੁ ਨਿਵਾਏ ਢੀਂਗੁਲੀ ਗਲਿ ਬੰਧੇ ਜਲੁ ਉਚਾ ਆਵੈ।
੨. ਘੁਘੂ ਸੁਝੁ ਨ ਸੁਝਈ ਚਕਈ ਚੰਦੁ ਨ ਡਿਠਾ ਭਾਵੈ।
੩. ਸਿੰਮਲ ਬਿਰਖੁ ਨ ਸਫਲੁ ਹੋਇ ਚੰਦਨ ਵਾਸੁ ਨ ਵਾਂਸਿ ਸਮਾਵੈ।
੪. ਸਪੈ ਦੁਧੁ ਪੀਆਲੀਐ ਤੁਮੇ ਦਾ ਕਉੜਤੁ ਨ ਜਾਵੈ।
੫. ਜਿਉ ਥਣਿ ਚੰਬੜਿ ਚਿਚੁੜੀ ਲੋਹੂ ਪੀਐ ਦੁਧੁ ਨ ਖਾਵੈ।

੬. ਸਭ ਅਵਗੁਣ ਮੈ ਤਨਿ ਵਸਨਿ ਗੁਣ ਕੀਤੇ ਅਵਗੁਣ ਨੋ ਧਾਵੈ।
੭. ਥੋਮ ਨ ਵਾਸੁ ਕਥੂਰੀ ਆਵੈ॥੨੦॥੬॥

ਪਦ ਅਰਥ - ਢੀਂਗੁਲੀ=ਪਾਣੀ ਦਾ ਜੰਤਰ ਜੋ ਜ਼ੋਰ ਨਾਲ ਥੱਲੇ ਧੱਕੀਦਾ ਹੈ। ਘੁਘੂ=ਉੱਲੂ। ਸੁਝ=ਸੂਰਜ। ਕਥੂਰੀ=ਕਸਤੂਰੀ।

ਅਰਥ - ੧. (ਪਾਣੀ ਜੰਤਰ) ਢੀਂਗਲੀ ਦਾ ਸਿਰ ਨੀਵਾਂ ਕਰੀਦਾ ਬੰਨ੍ਹੀਦਾ ਹੈ ਕਿ ਪਾਣੀ ਉੱਚਾ ਆਵੇ, (ਮਿਸਾਲ ਦਿੱਤੀ ਹੈ ਕਿ ਢੀਂਗੁਲੀ ਦਾ ਸਿਰ ਜ਼ੋਰ ਨਾਲ ਨਿਵਾਈਦਾ ਹੈ, ਉਹ ਆਪਣੇ ਆਪ ਨਹੀਂ ਨਿਉਂਦੀ)। ੨. ਉੱਲੂ ਨੂੰ ਸੂਰਜ ਨਹੀਂ ਦਿਸਦਾ, ਚਕਵੀ ਨੂੰ ਚੰਦਰਮਾਂ ਦੇਖਣਾ ਨਹੀਂ ਭਾਉਂਦਾ। ੩. (ਇਸੇ ਤਰ੍ਹਾਂ ਜਿਵੇਂ) ਸਿੰਬਲ ਦੇ ਰੁਖ ਨੂੰ ਫਲ ਨਹੀਂ ਲੱਗਦੇ, ਤੇ ਵਾਂਸ ਵਿਚ, ਚੰਦਨ ਦੇ ਬਹੁਤ ਨੇੜੇ ਹੁੰਦੇ ਵੀ, ਉਸ ਵਿਚ ਸੁਗੰਧੀ ਨਹੀਂ ਆਉਂਦੀ। ੪. ਸੱਪ ਨੂੰ ਦੁੱਧ ਪਿਆਓ, (ਤਦ ਵੀ ਉਸਦੀ ਜ਼ਹਿਰ ਨਹੀਂ ਘਟਦੀ, ਨਾ ਡੰਗ ਮਾਰਨ ਦਾ ਸੁਭਾ ਛੱਡਦਾ ਹੈ)। ਤੁੰਮੇ ਨੂੰ (ਦੁੱਧ ਨਾਲ) ਮਿੱਠਾ ਕਰਨਾ ਚਾਹੋ, ਤਾਂ ਨਹੀਂ ਹੋ ਸਕਦਾ। ੫. (ਗਊ ਦੇ) ਥਣ ਨੂੰ ਚੰਬੜੀ ਚਿੱਚੜੀ ਦੁੱਧ ਨਹੀਂ ਪੀਂਦੀ, ਲਹੂ ਪੀਂਦੀ ਹੈ। ੬. (ਭਾਈ ਗੁਰਦਾਸ ਜੀ ਇਹ ਸਭ ਅਵਗੁਣ ਆਪਣੇ ਵਿਚ ਵੱਸਦੇ ਦੱਸ ਕੇ, ਕਹਿੰਦੇ ਹਨ ਪਰ ਹੋਰਨਾਂ ਨੂੰ ਸਮਝਾਉਣ ਲਈ)— ਕਿ ਸਾਰੇ (ਇਹ) ਅਵਗੁਣ ਮੇਰੇ ਤਨ ਵਿਖੇ ਵੱਸਦੇ ਹਨ, (ਪਰਮੇਸ਼ਰ ਨੇ ਸਾਨੂੰ ਗੁਣ ਦਿੱਤੇ ਸਨ, ਪਰ ਅਸੀਂ) ਗੁਣ ਛੱਡ ਕੇ ਅਵਗੁਣਾਂ ਵੱਲ ਦੌੜ ਰਹੇ ਹਾਂ। ੭. ਥੋਮ ਵਿਚੋਂ ਕਸਤੂਰੀ ਦੀ ਸੁਗੰਧੀ ਨਹੀਂ ਆ ਸਕਦੀ। ਭਾਵ ਮਨਮੁਖ ਦੀ ਅਵਸਥਾ ਅਸਾਧ ਬੀਮਾਰੀ ਵਾਲੀ ਹੈ, ਉਹ ਠੀਕ ਹੋ ਨਹੀਂ ਸਕਦੀ॥੨੦॥੬॥

# ਵਾਰ ੭

ੴ ਸਤਿਗੁਰ ਪ੍ਰਸਾਦਿ॥

## ੧. *ਸਤਿਗੁਰੂ ਜੀ ਦੀ ਵਡਿਆਈ-ਮੰਗਲ*

੧. ਸਤਿਗੁਰੁ ਸਚਾ ਪਾਤਿਸਾਹੁ ਸਾਧਸੰਗਤਿ ਸਚੁ ਖੰਡੁ ਵਸਾਇਆ।
੨. ਗੁਰਸਿਖ ਲੈ ਗੁਰਸਿਖ ਹੋਇ ਆਪੁ ਗਵਾਇ ਨ ਆਪੁ ਗਣਾਇਆ।
੩. ਗੁਰਸਿਖ ਸਭੋ ਸਾਧਨਾ ਸਾਧਿ ਸਧਾਇ ਸਾਧੁ ਸਦਵਾਇਆ।
੪. ਚਹੁ ਵਰਨਾ ਉਪਦੇਸ ਦੇ ਮਾਇਆ ਵਿਚਿ ਉਦਾਸੁ ਰਹਾਇਆ।
੫. ਸਚਹੁ ਓਰੈ ਸਭੁ ਕਿਹੁ ਸਚੁ ਨਾਉ ਗੁਰਮੰਤੁ ਦ੍ਰਿੜਾਇਆ।

੬. ਹੁਕਮੈ ਅੰਦਰਿ ਸਭ ਕੋ ਮੰਨੈ ਹੁਕਮੁ ਸੁ ਸਚਿ ਸਮਾਇਆ।
੭. ਸਬਦ ਸੁਰਤਿ ਲਿਵ ਅਲਖੁ ਲਖਾਇਆ॥ ੧ ॥

ਪਦ ਅਰਥ - ਸਾਧਿ ਸਧਾਇ=ਸਿੱਧੀ ਸਾਧ ਕੇ। ਓਰੈ=ਖਾਲੀ, ਉਰ੍ਹੇ।

੧. ਸਤਿਗੁਰੂ ਜੀ ਸੱਚੇ ਪਾਤਸ਼ਾਹ ਹਨ, (ਜਿਨ੍ਹਾਂ ਨੇ) ਸਾਧ ਸੰਗਤ ਰੂਪ ਸੱਚਖੰਡ ਨੂੰ ਵਸਾਇਆ ਹੈ। ੨. (ਸਾਧ ਸੰਗਤ ਵਿਚੋਂ) ਗੁਰੂ ਦੀ ਸਿੱਖਿਆ ਲੈ ਕੇ, ਗੁਰਸਿੱਖ ਹੋ ਕੇ, ਆਪਾ (ਮੈਂ-ਮੇਰੀ) ਨੂੰ ਗਵਾ ਦਿੱਤਾ, (ਪੂਰਨਤਾ ਵਿਚ ਪੁਜ ਕੇ ਵੀ) ਆਪਾ ਭਾਵ ਨਹੀਂ ਜਤਾਇਆ। ੩. ਗੁਰਸਿੱਖਾਂ ਨੇ ਸਭੇ ਸਾਧਨਾ ਸਾਧ ਕੇ (ਗੁਰੂ ਦੀ ਸਿੱਖਿਆ 'ਤੇ ਚਲ ਕੇ, ਕਠਿਨ ਕਰਨੀ ਦੀ ਘਾਲ ਕਮਾਈ ਕਰਕੇ ਫਿਰ) ਸਾਧੂ (ਆਪਣੇ ਆਪ ਨੂੰ ਭਲੇ ਪੁਰਸ਼ ਹੋਰਨਾਂ ਤੋਂ) ਸਦਵਾਇਆ। ੪. (ਸਤਿਗੁਰੂ ਜੀ) ਚਹੁੰ ਵਰਣਾਂ ਨੂੰ ਉਪਦੇਸ਼ ਦੇਂਦੇ ਤੇ ਮਾਇਆ ਵਿਚ ਉਦਾਸ (ਨਿਰਇੱਛਤ) ਰਹਿੰਦੇ ਹਨ। ੫. ਸੱਚ ਤੋਂ ਸਭ ਕੁਛ ਉਤੇ ਹੈ। (ਸਭ ਕਰਮ-ਕਾਂਡ ਹੇਠਾਂ ਹਨ) ਸੱਚਾ (ਪ੍ਰਭੂ ਦਾ) ਨਾਮ ਇਹ ਗੁਰ-ਮੰਤਰ ਦ੍ਰਿੜ੍ਹ ਕਰਵਾਇਆ। ੬. ਸਭ (ਪ੍ਰਭੂ ਦੇ) ਹੁਕਮ ਵਿਚ ਹਨ, (ਇਸ ਲਈ ਸਤਿਗੁਰੂ ਜੀ ਦੇ ਇਸ) ਹੁਕਮ ਨੂੰ ਜਿਸ ਨੇ ਵੀ ਮੰਨਿਆਂ (ਉਹ ਗੁਰਸਿੱਖ) ਸੱਚ ਵਿਚ ਸਮਾ (ਅਭੇਦ) ਹੋ ਗਿਆ। ੭. ਗੁਰੂ ਦੀ ਸ਼ਬਦ ਸੁਰਤ (ਸਮਝ) ਵਾਲੀ ਅਲਖ (ਨਾ ਜਾਣੇ ਜਾਣ ਵਾਲੇ ਪ੍ਰਭੂ) ਦੀ ਸੋਝੀ ਕਰਾ ਦਿੰਦੀ ਹੈ॥ ੧ ॥

## ੨. ਦੋ ਦੋ ਦੇ ਜੋੜੇ (*ਦਿਨ, ਰਾਤ, ਚੰਦ, ਸੂਰਜ*)

## *ਆਦਿ ਗਿਣਤੀ*

੧. ਸਿਵ ਸਕਤੀ ਨੋ ਸਾਧਿ ਕੈ ਚੰਦੁ ਸੂਰਜੁ ਦਿਹੁੰ ਰਾਤਿ ਸਧਾਏ।
੨. ਸੁਖ ਦੁਖ ਸਾਧੇ ਹਰਖ ਸੋਗ ਨਰਕ ਸੁਰਗ ਪੁੰਨ ਪਾਪ ਲੰਘਾਏ।
੩. ਜਨਮ ਮਰਣ ਜੀਵਨੁ ਮੁਕਤਿ ਭਲਾ ਬੁਰਾ ਮਿਤ੍ਰ ਸਤ੍ਰੂ ਨਿਵਾਏ।
੪. ਰਾਜ ਜੋਗ ਜਿਣਿ ਵਸਿ ਕਰਿ ਸਾਧਿ ਸੰਜੋਗੁ ਵਿਜੋਗੁ ਰਹਾਏ।
੫. ਵਸਗਤਿ ਕੀਤੀ ਨੀਂਦ ਭੂਖ ਆਸਾ ਮਨਸਾ ਜਿਣਿ ਘਰਿ ਆਏ।
੬. ਉਸਤਤਿ ਨਿੰਦਾ ਸਾਧਿ ਕੈ ਹਿੰਦੂ ਮੁਸਲਮਾਣ ਸਬਾਏ।
੭. ਪੈਰੀ ਪੈ ਪਾ ਖਾਕ ਸਦਾਏ॥ ੨ ॥

ਪਦ ਅਰਥ - ਸਿਵ ਸਕਤੀ=ਸਤੋ ਤੇ ਤਮੋ ਗੁਣ। ਸਧਾਏ=ਸਿੱਧ ਕਰ ਲਏ। ਵਸਗਤਿ=ਵਸ ਕਰਨੀ। ਪੈ-ਖਾਕ=ਪੈਰਾਂ ਦੀ ਧੂੜੀ।

ਅਰਥ - ੧. (ਗੁਰੂ ਦੇ ਪੂਰਨ ਗੁਰਸਿੱਖਾਂ ਨੇ) ਸਤੋ, ਤਮੋ ਗੁਣਾਂ ਵਾਲੀ ਹਾਲਤ ਸਾਧ ਕੇ, ਚੰਦ, ਸੂਰਜ,

ਦਿਨ ਤੇ ਰਾਤ ਨੂੰ ਵੀ ਸਾਧ ਲਿਆ (ਭਾਵ ਜਿੱਤ ਲਿਆ) ਹੈ। ੨. ਦੁੱਖ ਸੁਖ ਵੀ ਜਿੱਤੇ ਤੇ ਖ਼ੁਸ਼ੀ ਗ਼ਮੀ ਵੀ। (ਇਸੇ ਤਰ੍ਹਾਂ) ਨਰਕ ਸ੍ਵਰਗ ਤੇ ਪੁੰਨ ਪਾਪ ਦੀ ਕਾਣ ਨੂੰ ਵੀ ਲੰਘਾ (ਭਾਵ ਚੁਕਾ) ਦਿੱਤਾ। ੩. ਐਸੇ ਗੁਰਸਿੱਖ ਮਰਣ-ਜੀਵਨ ਦੇ (ਸੰਸੇ ਨੂੰ ਟੱਪ) ਜੀਵਨ-ਮੁਕਤ ਹੋ ਕੇ, ਭਲੇ ਬੁਰੇ ਤੇ ਵੈਰੀ ਮਿੱਤਰ ਨੂੰ ਇਕੋ ਜੇਹੇ ਸਮਝਣ ਵਾਲੇ ਬਣ ਗਏ। ੪. ਰਾਜ-ਜੋਗ ਨੂੰ ਜਿੱਤ ਕੇ, ਵਸ ਕਰ ਲਿਆ ਹੈ, ਸਾਧ ਸੰਜੋਗ (ਭਲੇ ਸੰਜੋਗ) ਤੇ ਵਿਜੋਗ (ਬੁਰੇ ਸੰਜੋਗ) ਦੋਹਾਂ ਤੋਂ ਅਲੇਪ ਹੋ ਗਏ ਹਨ। ੫. ਨੀਂਦ ਤੇ ਭੁੱਖ ਵੀ ਵਸ ਵਿਚ ਕਰ ਲਈ ਹੈ, ਆਸਾ ਮਨਸਾ ਨੂੰ ਜਿੱਤ ਕੇ ਘਰ (ਆਤਮ ਸਰੂਪ) ਪਹੁੰਚ ਗਏ ਹਨ। ੬. ਉਸਤਤਿ ਨਿੰਦਾ ਨੂੰ ਜਿੱਤ ਕੇ ਹਿੰਦੂ, ਮੁਸਲਮਾਨ ਦੇ ਸਾਂਝੇ ਹੋ ਗਏ ਹਨ। ੭. (ਇਹ ਸਭ ਕੁਝ ਕਰਕੇ ਫਿਰ ਨਿਮ੍ਰਤਾ ਨਾਲ) ਸਭ ਅੱਗੇ ਨਿੰਵਦੇ, ਮਿੱਠਾ ਬੋਲਦੇ, ਪੈਰਾਂ ਦੀ ਧੂੜੀ ਸਦਵਾਉਂਦੇ ਹਨ॥ ੨॥

## ੩. ਤਿੰਨ ਨਾਮਾਂ ਦੀ ਗਿਣਤੀ ਅਤੇ ਗੁਰਮੁਖ

**੧. ਬ੍ਰਹਮਾ ਬਿਸਨੁ ਮਹੇਸੁ ਤ੍ਰੈ ਲੋਕ ਵੇਦ ਗੁਣ ਗਿਆਨ ਲੰਘਾਏ।**
**੨. ਭੂਤ ਭਵਿਖਹੁ ਵਰਤਮਾਨੁ ਆਦਿ ਮਧਿ ਜਿਣਿ ਅੰਤਿ ਸਿਧਾਏ।**
**੩. ਮਨ ਬਚ ਕਰਮ ਇਕਤ੍ਰ ਕਰਿ ਜੰਮਣ ਮਰਣ ਜੀਵਣ ਜਿਣਿ ਆਏ।**
**੪. ਆਧਿ ਬਿਆਧਿ ਉਪਾਧਿ ਸਾਧਿ ਸੁਰਗ ਮਿਰਤ ਪਾਤਾਲ ਨਿਵਾਏ।**
**੫. ਉਤਮੁ ਮਧਮ ਨੀਚ ਸਾਧਿ ਬਾਲਕ ਜੋਬਨ ਬਿਰਧਿ ਜਿਣਾਏ।**
**੬. ਇੜਾ ਪਿੰਗੁਲਾ ਸੁਖਮਨਾ ਤ੍ਰਿਕੁਟੀ ਲੰਘਿ ਤ੍ਰਿਬੇਣੀ ਨ੍ਹਾਏ।**
**੭. ਗੁਰਮੁਖਿ ਇਕੁ ਮਨਿ ਇਕੁ ਧਿਆਏ॥ ੩॥**

ਪਦ ਅਰਥ - ਲੋਕ ਵੇਦ=ਲੋਕ ਵਾਰਤਾ। ਸਿਧਾਏ=ਚਲੇ ਗਏ। ਤ੍ਰਿਬੇਣੀ=ਸਹਿਜ ਅਵਸਥਾ।

ਅਰਥ - ੧. (ਗੁਰਸਿੱਖ, ਗੁਰਮੁਖ) ਬ੍ਰਹਮ, ਬਿਸ਼ਨ ਤੇ ਸ਼ਿਵਜੀ ਅਤੇ ਧਰਮ ਪੁਸਤਕਾਂ, ਗੁਣ ਅਤੇ ਗਿਆਨ ਇਨ੍ਹਾਂ ਤਿੰਨਾਂ ਹਾਲਤਾਂ ਤੋਂ ਲੰਘ ਗਏ ਹਨ। ੨. ਬੀਤ ਚੁੱਕਾ, ਆ ਰਿਹਾ ਤੇ ਵਰਤਮਾਨ ਸਮਾਂ, ਆਦਿ ਮੱਧ ਤੇ ਅੰਤ, ਤਿੰਨਾਂ ਅਵਸਥਾਂ ਨੂੰ ਜਿੱਤ ਕੇ, ਅੰਤ (ਸਹਿਜ-ਅਵਸਥਾ) ਤਕ ਚਲੇ ਗਏ ਹਨ। ੩. ਮਨ, ਬਚਨ ਤੇ ਕਰਮ, ਇਨ੍ਹਾਂ ਤਿੰਨਾਂ ਨੂੰ ਇਕੱਤਰ ਕਰਕੇ, ਜੰਮਣ-ਮਰਨ ਨੂੰ ਜਿੱਤ ਆਏ ਹਨ, (ਭਾਵ ਜੋ ਕੁਝ ਕੀਤਾ, ਉਹ ਇੱਕ ਸੱਚ 'ਤੇ ਅਧਾਰਤ ਕੀਤਾ, ਜਿਸ ਕਰਕੇ ਜੰਮਣ-ਮਰਨ ਤੋਂ ਮੁਕਤ ਹੋ ਗਏ)। ੪. ਉਨ੍ਹਾਂ ਗੁਰਮੁਖਾਂ ਐਸੀ ਗੁਰੂ-ਟੇਕ ਦੇ ਅਧਾਰਤ ਜ਼ਿੰਦਗੀ ਬਣਾਈ ਕਿ ਆਧੀਆਂ, ਬਿਆਧੀਆਂ ਤੇ ਉਪਾਧੀਆਂ ਸਾਧ ਕੇ, ਸੁਰਗ, ਪਾਤਾਲ ਤੇ ਮਾਤ ਲੋਕ ਤਿੰਨੇ ਹੀ ਉਨ੍ਹਾਂ ਜਿੱਤੇ, ਭਾਵ ਨਿਵਾ ਲਏ ਹਨ। ੫. ਉੱਤਮ, ਮਧਮ, ਨੀਚ ਦਰਜਿਆਂ ਨੂੰ ਜਿੱਤ ਕੇ ਬਾਲਕ, ਜੋਬਨ ਤੇ ਬਿਰਧ ਅਵਸਥਾ ਨੂੰ ਵੀ ਜਿੱਤ ਗਏ ਹਨ। (ਤਿੰਨੇ ਨਾਮ ਜਪ ਕੇ ਸਫਲੇ ਕਰ ਲੀਤੇ ਹਨ)। ੬. ਇੜਾ, ਪਿੰਗਲਾ, ਸੁਖਮਨਾ ਦੀ ਤ੍ਰਿਕੁਟੀ ਨੂੰ ਲੰਘ ਤ੍ਰਿਬੇਣੀ (ਸ੍ਵੈ-ਸ੍ਰੂਪ) ਵਿਚ ਨ੍ਹਾਉਂਦੇ ਹਨ। ੭. (ਇਨ੍ਹਾਂ ਸਭ ਜਿੱਤਾਂ ਨੂੰ ਜਿੱਤਣ ਵਾਲੇ) ਗੁਰਮੁਖ ਇੱਕ ਮਨ ਹੋ ਕੇ ਇੱਕ (ਪ੍ਰਭੂ) ਦਾ ਧਿਆਨ ਰੱਖਦੇ ਹਨ, (ਉਸੇ ਇੱਕ ਪ੍ਰਭੂ ਵਿਚ ਅਭੇਦ ਹੋਏ ਰਹਿੰਦੇ ਹਨ)॥ ੩॥

## ੪. ਗੁਰਮੁਖ ਚੌਕੜੀਆਂ ਨੂੰ ਵੀ ਜਿੱਤਦੇ ਹਨ

੧. ਅੰਡਜ ਜੇਰਜ ਸਾਧਿ ਕੈ ਸੇਤਜ ਉਤਭੁਜ ਖਾਣੀ ਬਾਣੀ।
੨. ਚਾਰੇ ਕੁੰਡਾਂ ਚਾਰਿ ਜੁਗ ਚਾਰਿ ਵਰਨਿ ਚਾਰਿ ਵੇਦੁ ਵਖਾਣੀ।
੩. ਧਰਮੁ ਅਰਥੁ ਕਾਮੁ ਮੋਖੁ ਜਿਣਿ ਰਜ ਤਮ ਸਤ ਗੁਣ ਤੁਰੀਆ ਰਾਣੀ।
੪. ਸਨਕਾਦਿਕ ਆਸ੍ਰਮ ਉਲੰਘਿ ਚਾਰਿ ਵੀਰ ਵਸਗਤਿ ਕਰਿ ਆਣੀ।
੫. ਚਉਪੜਿ ਜਿਉ ਚਉਸਾਰ ਮਾਰਿ ਜੋੜਾ ਹੋਇ ਨ ਕੋਇ ਰਞਾਣੀ।
੬. ਰੰਗ ਬਿਰੰਗ ਤੰਬੋਲ ਰਸ ਬਹੁ ਰੰਗੀ ਇਕੁ ਰੰਗੁ ਨੀਸਾਣੀ।
੭. ਗੁਰਮੁਖਿ ਸਾਧਸੰਗਤਿ ਨਿਰਬਾਣੀ॥ ੪ ॥

ਪਦ ਅਰਥ - ਬਾਣੀ=ਚਾਰੇ ਬਾਣੀਆਂ। ਤੰਬੋਲ=ਪਾਨਾਂ ਦਾ ਬੀੜਾ। ਚਉਸਾਰ=ਚਾਰੇ ਪਾਸੇ। ਰਞਾਣੀ=ਮਰਨਾ।

ਅਰਥ - ੧. ਅੰਡਜ, ਜੇਰਜ, ਸੇਤਜ ਤੇ ਉਤਭੁਜ (ਚਾਰੇ ਖਾਣੀਆਂ, ਜਿਨ੍ਹਾਂ ਰਾਹੀਂ ਸ੍ਰਿਸ਼ਟੀ ਦੇ ਜੀਵ ਪੈਦਾ ਹੁੰਦੇ ਹਨ)। ਚਾਰੇ ਬਾਣੀਆਂ (ਪਰਾ ਪਸੰਤੀ, ਮੱਧਮਾ ਤੇ ਬੈਖਰੀ)। ੨. ਚਾਰੇ ਕੁੰਡਾਂ (ਪਾਸੇ), ਚਾਰ ਜੁਗਾ, ਚਾਰ ਵਰਣ ਤੇ ਚਾਰੇ ਵੇਦ ਕਹੇ ਜਾਂਦੇ ਹਨ। ੩. ਧਰਮ, ਅਰਥ ਤੇ ਕਾਮ ਮੋਖ (ਚਾਰੇ ਪਦਾਰਥਾਂ ਨੂੰ) ਜਿੱਤ ਕੇ, ਰਜੋ, ਸਤੋ, ਤਮੋ ਤੇ ਤੁਰੀਆ (ਅਵਸਥਾ ਨੂੰ ਵੀ ਗੁਰਮੁਖ ਨੇ) ਜਿੱਤ ਲਿਆ ਹੈ। ੪. (ਚਾਰੇ) ਸਨਕ, ਸਨੰਦਨ, ਸਨਾਤਨ, ਸੰਤ ਕੁਮਾਰ, (ਚਾਰੇ) ਆਸ਼ਰਮਾਂ ਨੂੰ ਲੰਘ ਕੇ, ਚਾਰੇ ਵੀਰਾਂ (ਹਨੂੰਮਾਨ, ਨਰਸਿੰਘ, ਲੰਕੜਾ ਤੇ ਭੈਰੋਂ ਬੀਰਾਂ ਨੂੰ ਗੁਰਮੁਖ) ਵਸ ਵਿਚ ਕਰ ਲੈਂਦੇ ਹਨ। ੫. ਜਿਵੇਂ ਕੋਈ ਚਉਪੜ ਦੀ ਖੇਡ ਵਿਚ ਚਾਰੇ ਪਾਸੇ ਮਾਰ ਕੇ, ਨਰਦਾਂ ਦੇ ਇੱਕਠੇ ਕੀਤੇ ਜੋੜੇ ਨੂੰ ਕੋਈ ਨਹੀਂ ਮਾਰ ਸਕਦਾ, (ਇਸੇ ਤਰ੍ਹਾਂ ਗੁਰਮੁਖ ਤੇ ਪ੍ਰਭੂ, ਦੋਵੇਂ ਇੱਕਠੇ ਹੋ ਜਾਂਦੇ ਹਨ, ਤਾਂ ਉਸਨੂੰ ਵੀ ਕੋਈ ਜਿੱਤ ਜਾਂ ਮਾਰ ਨਹੀਂ ਸਕਦਾ)। ੬. ਪਾਨ ਵਿਚ ਬਹੁਤੇ ਰੰਗਾਂ ਦੀਆਂ ਚੀਜ਼ਾਂ ਪੈਂਦੀਆਂ ਹਨ, ਪਰ ਜਦ ਉਹ ਚਿੱਥਿਆ ਜਾਂਦਾ ਹੈ ਤਾਂ ਸਭਨਾਂ ਦਾ ਇਕੋ (ਲਾਲ) ਰੰਗ ਬਣ ਜਾਂਦਾ ਹੈ। ੭. (ਇਸੇ ਤਰ੍ਹਾਂ) ਗੁਰਮੁਖ (ਸਭ ਹਾਲਤਾਂ ਵਿਚੋਂ ਲੰਘ) ਇੱਕ ਸਾਧ ਸੰਗਤ ਦੀ ਬਦੌਲਤ ਸਦਾ ਹੀ ਨਿਰਬਾਣ (ਪਦ, ਭਾਵ ਸਹਿਜ ਅਵਸਥਾ) ਵਿਚ ਟਿਕ ਜਾਂਦੇ ਹਨ॥ ੪ ॥

## ੫. ਪੰਜਾਂ ਦੀ ਗਿਣਤੀ ਨਾਲ ਗੁਰਮੁਖਤਾਈ

੧. ਪਉਣੁ ਪਾਣੀ ਬੈਸੰਤਰੋ ਧਰਤਿ ਅਕਾਸੁ ਉਲੰਘਿ ਪਇਆਣਾ।
੨. ਕਾਮੁ ਕ੍ਰੋਧੁ ਵਿਰੋਧੁ ਲੰਘਿ ਲੋਭੁ ਮੋਹੁ ਅਹੰਕਾਰੁ ਵਿਹਾਣਾ।
੩. ਸਤਿ ਸੰਤੋਖ ਦਇਆ ਧਰਮੁ ਅਰਥੁ ਸੁ ਗਰੰਥੁ ·ਪੰਚ ਪਰਵਾਣਾ।

੪. ਖੇਚਰ ਭੂਚਰ ਚਾਚਰੀ ਉਨਮਨ ਲੰਘਿ ਅਗੋਚਰ ਬਾਣਾ।
੫. ਪੰਚਾਇਣ ਪਰਮੇਸਰੋ ਪੰਚ ਸਬਦ ਘਨਘੋਰ ਨੀਸਾਣਾ।
੬. ਗੁਰਮੁਖਿ ਪੰਚ ਭੂਆਤਮਾ ਸਾਧਸੰਗਤਿ ਮਿਲਿ ਸਾਧ ਸੁਹਾਣਾ।
੭. ਸਹਜ ਸਮਾਧਿ ਨ ਆਵਣ ਜਾਣਾ॥ ੫ ॥

ਪਦ ਅਰਥ - ਪਇਆਣਾ=ਜਾਂਦਾ ਹੈ। ਵਿਹਾਣਾ=ਵਿਹਾ ਗਿਆ, ਮੁਕ ਗਿਆ। ਅਰਥੁ ਸੁ ਗਰੰਥੁ=ਚੰਗੇ ਗ੍ਰੰਥਾਂ ਦੇ ਚੰਗੇ ਅਰਥ।

ਅਰਥ - ੧. (ਗੁਰਮੁਖ) ਧਰਤੀ ਤੇ ਆਕਾਸ਼, ਪੌਣ ਪਾਣੀ ਤੇ ਅਗਨੀ (ਇਨ੍ਹਾਂ ਸਭ ਚੀਜ਼ਾਂ ਦੀ ਪਕੜ ਤੋਂ ਅੱਗੇ) ਲੰਘ ਜਾਂਦੇ ਹਨ। ੨. ਕਾਮ, ਕ੍ਰੋਧ, ਤੇ ਵੈਰ-ਵਿਰੋਧ ਨੂੰ ਪਛਾੜਕੇ ਲੋਭ ਅਤੇ ਮੋਹ ਨੂੰ ਵੀ ਖਤਮ ਕਰ ਦੇਂਦੇ ਹਨ, ੩. ਸਤਿ, ਸੰਤੋਖ, ਦਇਆ, ਧਰਮ ਤੇ ਗ੍ਰੰਥਾਂ ਦੇ ਸ਼ੁਭ (ਭਾਵ ਠੀਕ) ਅਰਥ (ਇਨ੍ਹਾਂ) ਪੰਜਾਂ ਵਿਚ ਪ੍ਰਮਾਣੀਕ ਹੋ ਜਾਂਦੇ ਹਨ। ੪. (ਗੁਰਮੁਖ ਜੋਗ ਦੇ ਪੰਜਾਂ ਅੰਗਾਂ) ਖੇਚਰ (ਸ੍ਵਾਸ ਚਾੜ੍ਹਨੇ), ਭੂਚਰ (ਸ੍ਵਾਸਾਂ ਨੂੰ ਠਹਿਰਾਉਣਾ), ਚਾਚਰੀ (ਸ੍ਵਾਸ ਉਤਾਰਨੇ), ਉਨਮਨ (ਤੁਰੀਆ ਪਦ) ਨੂੰ ਲੰਘ ਕੇ (ਮਨ ਬਾਣੀ ਤੋਂ ਵੀ ਅੱਗੇ) ਅਗੋਚਰ ਅਵਸਥਾ ਵਿਚ ਪੁਜ ਜਾਂਦੇ ਹਨ। ੫. (ਇਹ ਅਵਸਥਾ) ਪੰਚਾਇਣ ਪਰਮੇਸ਼ਰ ਦੇ ਘਰ ਦੀ ਹੈ, ਜਿਥੇ (ਗੁਰਮੁਖਾਂ ਨੂੰ) ਪੰਚ ਸ਼ਬਦਾਂ ਦੀ ਘਨਘੋਰ (ਅਨਹਦ ਸ਼ਬਦ ਦੀ ਧੁਨੀ) ਸੁਣੀਦੀ ਹੈ, (ਜੋ ਪ੍ਰਭੂ ਦੇ ਮਿਲਣ ਦੀ) ਨਿਸ਼ਾਨੀ ਹੈ। ੬. ਗੁਰਮੁਖਾਂ ਨੇ ਪੰਜ ਭੂਤਕ ਸਰੀਰ ਵਿਚਲੀ ਆਤਮਾ ਨੂੰ, ਸਾਧ ਸੰਗਤ ਦੇ ਮੇਲ ਵਿਚ ਮਿਲ ਕੇ ਸਾਧ ਲਿਆ ਹੈ, ਤੇ (ਇਸ ਪਿੱਛੋਂ) ਉਹ ਸ਼ੋਭਨੀਕ ਸੁਹਾਵਣੇ ਬਣ ਗਏ ਹਨ। ੭. (ਜਿਥੇ ਉਹ) ਸਹਿਜ ਸਮਾਧੀ (ਵਿਚ ਟਿਕ ਕੇ) ਆਉਣ ਜਾਣ (ਭਾਵ ਜਨਮ-ਮਰਨ ਦੇ ਚੱਕਰ ਤੋਂ) ਮੁਕਤ ਹੋ ਜਾਂਦੇ ਹਨ॥ ੫ ॥

## ੬. ਛਿਆਂ ਦੀ ਗਿਣਤੀ ਵਿੱਚ ਗੁਰਮੁਖ

੧. ਛਿਅ ਰੁਤੀ ਕਰਿ ਸਾਧਨਾ ਛਿਅ ਦਰਸਨ ਸਾਧੈ ਗੁਰਮਤੀ।
੨. ਛਿਅ ਰਸ ਰਸਨਾ ਸਾਧਿ ਕੈ ਰਾਗ ਰਾਗਣੀ ਭਾਇ ਭਗਤੀ।
੩. ਛਿਅ ਚਿਰਜੀਵੀ ਛਿਅ ਜਤੀ ਚੱਕ੍ਰ ਵਰਤਿ ਛਿਅ ਸਾਧਿ ਜੁਗਤੀ।
੪. ਛਿਅ ਸਾਸਤ੍ਰ ਛਿਅ ਕਰਮ ਜਿਣਿ ਛਿਅ ਗੁਰਾਂ ਗੁਰ ਸੁਰਤਿ ਨਿਰਤੀ।
੫. ਛਿਅ ਵਰਤਾਰੇ ਸਾਧਿ ਕੈ ਛਿਅ ਛਕ ਛਤੀ ਪਵਣ ਪਰਤੀ।
੬. ਸਾਧਸੰਗਤਿ ਗੁਰ ਸਬਦ ਸੁਰੱਤੀ॥ ੬ ॥

ਪਦ ਅਰਥ - ਸੁਰਤਿ ਨਿਰਤੀ=ਇੱਕ ਰਸ ਪ੍ਰੀਤੀ। ਵਰਤਾਰੇ=ਵਰਤ ਰਹੇ ਕਰਮ ਕਾਂਡ। ਪਵਣ ਪਰਤੀ=ਸ੍ਵਾਸਾਂ ਦਾ ਉਲਟਾਉਣਾ ਜਾਂ ਪਰਤਾਉਣਾ।

ਅਰਥ - ੧. ਛੇ ਰੁਤਾਂ ਵਿਚ ਸਾਧਨਾ ਕਰਕੇ, ਗੁਰੂ-ਸਿੱਖਿਆ ਦੇ ਬਲ ਨਾਲ (ਗੁਰਮੁਖ ਨੇ) ਛੇ ਦਰਸ਼ਨ ਜਿੱਤ ਲਏ ਹਨ। ੨. ਰਸਨਾ ਦੇ ਛੇ ਰਸ (ਖੱਟਾ, ਮਿੱਠਾ, ਕੌੜਾ, ਸਲੂਣਾ, ਕਸੈਲਾ ਤੇ ਤਿੱਖਾ) ਸਾਧ ਲਏ ਹਨ, ਛੇ ਹੀ ਰਾਗ ਰਾਗਣੀਆਂ ਸਮੇਤ (ਗੁਰਮੁਖ ਦੀ ਰਸਨਾ ਨਾਲ ਮਿਲ ਕੇ) ਪ੍ਰੇਮਾ-ਭਗਤੀਆਂ ਕਰਦੀਆਂ ਹਨ। ੩. ਛੇ ਚਿਰਜੀਵੀ ਤੇ ਛੇ ਜਤੀ ਅਤੇ ਛੇ ਚਕ੍ਰਵਰਤੀ ਭੀ ਜੁਗਤੀ (ਪ੍ਰਾਣਾਯਾਮ ਨਾਲ) ਸਾਧੇ, ਭਾਵ ਜਿੱਤ ਲਏ ਹਨ। ੪. ਛੇ ਸ਼ਾਸਤ੍ਰਾਂ ਦੇ ਛੇ ਕਰਮਾਂ (ਜਪ, ਹੋਮ, ਸੰਧਯਾ, ਇਸ਼ਨਾਨ, ਅਭਿਆਗਤ ਦੀ ਪੂਜਾ, ਦੇਵ ਅਰਚਾ) ਨੂੰ ਫ਼ਤਹ ਕਰਕੇ, ਛੇ ਗੁਰੂਆਂ (ਛੇ ਸ਼ਾਸਤ੍ਰਾਂ ਦੇ ਕਰਤੇ) ਦੇ ਗੁਰੂ (ਪਰਮੇਸ਼ਰ) ਨਾਲ ਸੱਚੀ ਪ੍ਰੀਤੀ ਜੋੜ ਲੈਂਦੇ ਹਨ। ੫. ਛੇ ਵਰਤਾਰੇ (ਪੰਜ ਗਿਆਨ ਇੰਦ੍ਰੀਆਂ ਤੇ ਛੇਵਾਂ ਅੰਤਹਕਰਨ ਨੂੰ) ਸਾਧ (ਜਿੱਤ) ਕੇ, ਛੇ ਛੀਕੇ ਛੱਤੀ (ਭਾਵ ਪਾਖੰਡਾਂ) ਵੱਲੋਂ ਆਪਣੀ ਸੁਰਤ (ਸ੍ਵਾਸਾਂ ਜਾਂ ਮਨ) ਨੂੰ ਮੋੜ ਲਿਆ ਹੈ। ੬. ਗੁਰਮੁਖਾਂ ਦੀ ਸੁਰਤ (ਕੇਵਲ) ਸਾਧ ਸੰਗਤ ਤੇ (ਗੁਰੂ ਦੇ) ਸ਼ਬਦ ਨਾਲ ਜੁੜ ਜਾਂਦੀ ਹੈ॥ ੬॥

## ੭. ਸੱਤਾਂ ਦੀ ਗਿਣਤੀ ਵਿੱਚ ਭੀ ਗੁਰਮੁਖ ਦੀ ਪ੍ਰਧਾਨਤਾ

੧. ਸਤ ਸਮੁੰਦ ਉਲੰਘਿਆ ਦੀਪ ਸਤ ਇਕੁ ਦੀਪਕੁ ਬਲਿਆ।
੨. ਸਤ ਸੂਤ ਇਕ ਸੂਤਿ ਕਰਿ ਸਤੇ ਪੁਰੀਆ ਲੰਘਿ ਉਛਲਿਆ।
੩. ਸਤ ਸਤੀ ਜਿਣਿ ਸਪਤ ਰਿਖਿ ਸਤਿ ਸੁਰਾ ਜਿਣਿ ਅਟਲੁ ਨ ਟਲਿਆ।
੪. ਸਤੇ ਸੀਵਾਂ ਸਾਧਿ ਕੈ ਸਤੀਂ ਸੀਵੀਂ ਸੁਫਲਿਓ ਫਲਿਆ।
੫. ਸਤ ਅਕਾਸ ਪਤਾਲ ਸਤ ਵਸਿਗਤਿ ਕਰਿ ਉਪਰੇਰੈ ਚਲ਼ਿਆ।
੬. ਸਤੇ ਧਾਰੀ ਲੰਘਿ ਕੈ ਭੈਰਉ ਖੇਤ੍ਰਪਾਲ ਦਲ ਮਲਿਆ।
੭. ਸਤੇ ਰੋਹਣਿ ਸਤਿ ਵਾਰ ਸਤਿ ਸੁਹਾਗਣਿ ਸਾਧਿ ਨ ਢਲਿਆ।
੮. ਗੁਰਮੁਖਿ ਸਾਧਸੰਗਤਿ ਵਿਚਿ ਖਲਿਆ॥ ੭॥

ਪਦ ਅਰਥ - ਉਲੰਘਿਆ=ਲੰਘ ਗਿਆ। ਉਛਲਿਆ=ਉੱਚਾ ਹੋ ਕੇ ਟੱਪਿਆ।

ਅਰਥ - ੧. ਸੱਤੇ ਸਮੁੰਦਰਾਂ (ਖਾਰੀ, ਖੀਰ, ਦਧਿ, ਮਧੂ, ਇਖ, ਜਲ, ਰਸ, ਘ੍ਰਿਤ) ਨੂੰ (ਗੁਰਮੁਖ) ਟੱਪ ਗਿਆ ਹੈ ਤੇ ਸੱਤਾਂ ਹੀ ਦੀਪਾਂ ਵਿਚ (ਉਸ ਦੀ ਗਿਆਨ-ਕਰਨੀ ਦਾ) ਦੀਵਾ ਜਗ ਪਿਆ ਹੈ। ੨. (ਉਹ ਘਰ ਦੇ) ਸੱਤੇ ਪ੍ਰਕਾਰ ਦੇ ਸੂਤਾਂ ਨੂੰ ਇੱਕ ਸੂਤਰ ਬਣਾ ਕੇ (ਇੱਕ ਸਤਿਗੁਰੂ ਤੇ ਪ੍ਰਭੂ ਜੀ ਦਾ ਭਰੋਸਾ ਮੰਨ ਕੇ) ਧ੍ਰੂ , ਸ਼ਿਵ ਤੇ ਇੰਦਰਪੁਰੀ ਆਦਿ ਸੱਤੇ ਪੁਰੀਆਂ ਤੋਂ ਉੱਚਾ ਉਛਲ ਕੇ (ਨਿਰਇੱਛਤ ਹੋ) ਪਾਰ ਲੰਘ ਜਾਂਦਾ ਹੈ। ੩. ਸਤ ਸਤੀ (ਹਰੀ ਚੰਦ, ਦਸ਼ਰਥ, ਰਾਜਾ ਰਾਮ, ਯੁਧਿਸ਼ਟਰ, ਪਰਸ, ਰਾਮ, ਬਲਰਾਮ ਅਤੇ ਸ਼ੈਵੀ ਨੂੰ) ਜਿੱਤ ਕੇ, ਸੱਤੇ ਸੁਰਾਂ ਅਤੇ ਸੱਤੇ ਰਿਖੀਆਂ ਨੂੰ ਸਾਧ ਕੇ ਅਟੱਲ ਹੋ ਜਾਂਦਾ ਹੈ। (ਭਾਵ ਮੁੜ ਡਿੱਗਦਾ ਨਹੀਂ)। ੪. (ਇੱਕ ਪ੍ਰਭੂ ਦਾ ਐਸਾ ਦ੍ਰਿੜ੍ਹ ਵਿਸ਼ਵਾਸੀ ਹੋ ਜਾਂਦਾ ਹੈ ਕਿ) ਸੱਤੇ ਭੂਮਿਕਾ (ਸ਼ੁਭ ਇੱਛਾ ਤੇ ਸੁਵਿਚਰਨਾ ਆਦਿ) ਤੇ ਸੱਤਾਂ ਹੱਦਾਂ ਵਿਚ (ਗਿਆਨ, ਵੈਰਾਗ ਤੇ ਬਿਬੇਕ ਆਦਿਕ ਫਲਾਂ ਵਾਲਾ ਹੋਣ ਕਰਕੇ)

ਵਧਦਾ ਫੁਲਦਾ ਹੈ। ੫. ਸੱਤੇ ਆਕਾਸ਼ਾਂ ਤੇ ਸੱਤੇ ਪਾਤਾਲਾਂ ਨੂੰ ਵਸ ਵਿਚ ਕਰਕੇ ਉੱਚ-ਪਦਵੀ ਨੂੰ ਪ੍ਰਾਪਤ ਹੁੰਦਾ ਹੈ। ੬. ਸੱਤੇ ਪਰਬਤਾਂ (ਉਚਾਈਆਂ) ਨੂੰ ਉਲੰਘ, ਭੈਰਵ ਆਦਿ ਭੂਤ ਪ੍ਰੇਤਾਂ ਨੂੰ ਪਛਾੜ ਦੇਂਦਾ ਹੈ। ੭. ਸੱਤ ਰੋਹਣੀਆਂ ਤੇ ਸੱਤ ਵਾਰ (ਸੱਤ ਗ੍ਰਹਿਆਂ ਸੂਰਜ, ਚੰਦ, ਮੰਗਲ, ਬੁਧ, ਛਨੀ, ਰਾਹੂ-ਕੇਤੂ ਆਦਿ) ਸੱਤ ਸੁਹਾਗਣਾਂ (ਚੰਦਰਮਾਂ ਤੇ ਰਿਖੀਆਂ ਦੀਆਂ ਇਸਤ੍ਰੀਆਂ) ਗੁਰਮੁਖ ਕਿਸੇ ਦੇ ਭੈ ਤੇ ਭਰਮ ਵਿਚ ਗੁਰਮੁਖਤਾਈ ਤੋਂ ਨਹੀਂ ਹਾਰਦਾ। ੮. ਗੁਰਮੁਖ ਸਾਧ ਸੰਗਤ ਦੇ ਆਸਰੇ ਖਲੋ ਕੇ (ਸਭ 'ਤੇ ਜਿੱਤ ਪਾਉਂਦਾ ਹੈ)॥ ੭॥

# ੮. ਅੱਠਾਂ ਦੀ ਗਿਣਤੀ ਤੇ ਗੁਰਮੁਖ

**੧. ਅਠੈ ਸਿਧੀ ਸਾਧਿ ਕੈ ਸਾਧਿਕ ਸਿਧ ਸਮਾਧਿ ਫਲਾਈ।**
**੨. ਅਸਟਕੁਲੀ ਬਿਖੁ ਸਾਧਨਾ ਸਿਮਰਣਿ ਸੇਖ ਨ ਕੀਮਤਿ ਪਾਈ।**
**੩. ਮਣੁ ਹੋਇ ਅਠ ਪੈਸੇਰੀਆ ਪੰਜੂ ਅਠੇ ਚਾਲੀਹ ਭਾਈ।**
**੪. ਜਿਉ ਚਰਖਾ ਅਠ ਖੰਭੀਆ ਇਕਤੁ ਸੂਤਿ ਰਹੈ ਲਿਵ ਲਾਈ।**
**੫. ਅਠ ਪਹਿਰ ਅਸਟਾਂਗੁ ਜੋਗੁ ਚਾਵਲ ਰਤੀ ਮਾਸਾ ਰਾਈ।**
**੬. ਅਠ ਕਾਠਾ ਮਨੁ ਵਸ ਕਰਿ ਅਸਟ ਧਾਤੁ ਇਕੁ ਧਾਤੁ ਕਰਾਈ।**
**੭. ਸਾਧਸੰਗਤਿ ਵਡੀ ਵਡਿਆਈ॥ ੮॥**

ਪਦ ਅਰਥ - ਸਾਧਿਕ=ਘਾਲਣਾ ਘਾਲਣ ਵਾਲੇ। ਬਿਖੁ=ਜ਼ਹਿਰ। ਸੇਖ=ਸ਼ੇਸ਼ ਨਾਗ। ਅਠ ਕਾਠਾ=ਚਰਖਾ।

ਅਰਥ - ੧. ਅੱਠ ਸਿੱਧੀਆਂ ਨੂੰ ਪ੍ਰਾਪਤ ਕਰਕੇ, ਕਮਾਈਆਂ ਕਰਨ ਵਾਲੇ ਸਿੱਧਾਂ ਨੇ ਸਮਾਧੀਆਂ ਫੈਲਾਈਆਂ, (ਭਾਵ ਸਾਰਾ ਜ਼ੋਰ ਲਾਇਆ, ਪਰ ਅੰਤ ਨਾ ਪਾ ਸਕੇ)। ੨. ਸ਼ੇਸ਼ ਨਾਗ ਨੇ ਸੱਪਾਂ ਦੀਆਂ ਅੱਠਾਂ ਕੁਲਾਂ ਨੂੰ ਹੀ ਜਿੱਤ ਲਿਆ, ਪਰ ਸਿਮਰਣ ਕਰਕੇ ਉਹ ਭੀ (ਪ੍ਰਭੂ ਦਾ) ਅੰਤ ਨਹੀਂ ਪਾ ਸਕਿਆ। ੩. ਅੱਠਾਂ ਪੰਸੇਰੀਆਂ ਦਾ ਮਣ, ਤੇ ਪੰਜੂ ਅੱਠੇ ਚਾਲੀ ਹੁੰਦੇ ਹਨ, ਹੇ ਭਾਈ ! (ਮਣ ਤੋਂ ਭਾਵ ਮਨ ਹੈ, ਅੱਠਾਂ ਧਾਤਾਂ ਦਾ ਬਣਿਆ ਮਨ ਆਖਿਆ ਜਾਂਦਾ ਹੈ)। ੪. ਜਿਵੇਂ ਚਰਖਾ ਅੱਠ ਖੰਭੀਆਂ ਵਾਲਾ ਹੁੰਦਾ ਹੈ, ਪਰ ਸੂਤ ਇਕੋ ਨਾਲ ਹੀ ਉਹ ਲਿਵ ਲਾਉਂਦਾ ਹੈ। (ਇਕੋ ਮਾਲ ਦੇ ਧਾਗੇ ਨਾਲ ਭੌਂਦਾ ਹੈ। ਇਸੇ ਤਰ੍ਹਾਂ ਮਨ ਵੀ ਪ੍ਰਭੂ-ਸੱਤਾ ਨਾਲ ਹੀ ਕੰਮ ਕਰਦਾ ਹੈ)। ੫. ਅੱਠਾਂ ਪਹਿਰਾਂ ਦਾ ਦਿਨ ਤੇ ਰਾਤ ਹੈ, ਅੱਠ ਹੀ ਜੋਗ ਦੇ ਅੰਗ ਹਨ, ਇਵੇਂ ਹੀ ਅੱਠ ਰਾਈ ਦਾ ਇੱਕ ਚਉਲ, ੮ ਚੌਲਾਂ ਦੀ ਇੱਕ ਰੱਤੀ, ੮ ਰਤੀਆਂ ਦਾ ਇੱਕ ਮਾਸਾ (ਇਵੇਂ ਹੀ ਸਰੀਰ ਵੀ ਅੱਠਾਂ ਧਾਤਾਂ ਦਾ ਹੈ)। ੬. ਕਠੋਰ ਮਨ ਨੂੰ ਵਸ ਵਿਚ ਕਰਕੇ ਗੁਰਮੁਖਾਂ ਨੇ ੮ ਧਾਤਾਂ ਦੀ ਇੱਕ ਧਾਤ ਕਰ ਦਿੱਤੀ ਹੈ। (ਭਾਵ ਲਿਵ ਜੋੜ ਕੇ, ਮਨ ਨੂੰ ਇੱਕ ਧਾਤ ਜੇਹਾ ਕਰ ਦਿੱਤਾ ਹੈ)। ੭. ਇਸ ਲਈ (ਇਸ ਸਭ ਕੁਝ ਕਰਨ ਵਾਲੀ) ਸਾਧ ਸੰਗਤ ਦੀ ਵਡਿਆਈ ਕਥਨ ਤੋਂ ਬਾਹਰ ਹੈ॥ ੮॥

## ੯. ਨੌਂ ਦੀ ਗਿਣਤੀ ਵਿਚ ਗੁਰਮੁਖ ਦੀ ਵਿਸ਼ੇਸ਼ਤਾ

੧. ਨਥਿ ਚਲਾਏ ਨਵੈ ਨਾਥਿ ਨਾਥਾ ਨਾਥੁ ਅਨਾਥ ਸਹਾਈ।
੨. ਨਉ ਨਿਧਾਨ ਫੁਰਮਾਨ ਵਿਚਿ ਪਰਮ ਨਿਧਾਨ ਗਿਆਨ ਗੁਰਭਾਈ।
੩. ਨਉ ਭਗਤੀ ਨਉ ਭਗਤਿ ਕਰਿ ਗੁਰਮੁਖਿ ਪ੍ਰੇਮ ਭਗਤਿ ਲਿਵਲਾਈ।
੪. ਨਉ ਗ੍ਰਿਹ ਸਾਧ ਗ੍ਰਿਹਸਤ ਵਿਚਿ ਪੂਰੇ ਸਤਿਗੁਰ ਦੀ ਵਡਿਆਈ।
੫. ਨਉਖੰਡ ਸਾਧ ਅਖੰਡ ਹੋਇ ਨਉ ਦੁਆਰਿ ਲੰਘਿ ਨਿਜ ਘਰਿ ਜਾਈ।
੬. ਨਉ ਅੰਗ ਨੀਲ ਅਨੀਲ ਹੋਇ ਨਉ ਕੁਲ ਨਿਗ੍ਰਹ ਸਹਜਿ ਸਮਾਈ।
੭. ਗੁਰਮੁਖਿ ਸੁਖ ਫਲੁ ਅਲਖੁ ਲਖਾਈ॥ ੯॥

ਪਦ ਅਰਥ - ਅਨਾਥ=ਮਾਲਕ ਤੋਂ ਰਹਿਤ। ਗੁਰਭਾਈ=ਸੰਗੀ ਸਾਥੀ। ਨੀਲ ਅਨੀਲ=ਗਿਣਤੀ ਤੋਂ ਰਹਿਤ, ਭਾਵ ਅਣਗਿਣਤ।

ਅਰਥ - ੧. ਨੌਂ ਨਾਥ (ਗੋਰਖ ਆਦਿ) ਨੱਥ ਕੇ ਚਲਾਏ (ਭਾਵ ਹੁਕਮ ਵਿਚ ਤੋਰੇ) ਹਨ, ੨. ਨੌਂ ਨਿਧੀਆਂ (ਖਜ਼ਾਨੇ) ਉਨ੍ਹਾਂ (ਗੁਰਮੁਖਾਂ) ਦੇ ਹੁਕਮ ਵਿਚ ਹਨ, (ਕਿਉਂਕਿ ਉਨ੍ਹਾਂ ਨੇ) ਵੱਡੇ ਖਜ਼ਾਨੇ (ਗੁਰੂ ਦੇ ਗਿਆਨ) ਨੂੰ ਅੰਗ ਸੰਗ ਕਰ ਲੀਤਾ ਹੈ। ੩. ਨੌਂ ਪ੍ਰਕਾਰ ਦੀ ਭਗਤੀ ਕਰਕੇ ਭਗਤ ਬਣੀਦਾ ਹੈ, ਪਰ ਗੁਰਮੁਖ ਨੇ ਨੌਂ ਪ੍ਰਕਾਰ ਦੇ ਭਰਮ-ਭੇਦ ਨੂੰ ਛੱਡ ਇੱਕ ਪ੍ਰੇਮਾ-ਭਗਤੀ ਨਾਲ ਲਿਵ ਲਾਈ ਹੈ। ੪. ਨੌਂ ਗ੍ਰਹਿ (ਭਾਵ ਅੱਖਾਂ, ਕੰਨ, ਨੱਕ, ਮੂੰਹ ਆਦਿ ਗੁਰਮੁਖ ਨੇ) ਗ੍ਰਹਿਸਥ ਵਿਚ ਰਹਿਕੇ ਹੀ ਵਸ ਕਰ ਲਏ ਹਨ, ਇਹ ਪੂਰੇ ਸਤਿਗੁਰਾਂ ਦੀ ਮਹਾਨ ਵਡਿਆਈ ਦਾ ਹੀ ਕ੍ਰਿਸ਼ਮਾ ਹੈ। ੫. ਨੌਂ ਖੰਡ ਧਰਤੀ ਨੂੰ ਜਿੱਤ ਕੇ ਤੇ ਆਪ ਅਖੰਡ ਰਹਿੰਦੇ ਹਨ, ਨੌਂ ਦੁਆਰਿਆਂ (ਨੱਕ, ਅੱਖਾਂ, ਕੰਨ ਆਦਿ) ਨੂੰ ਜਿੱਤ ਕੇ, ਦਸਵੇਂ ਦੁਆਰ ਵਿਖੇ ਪੁਜ, ਸ੍ਵੈ ਸਰੂਪ ਦੇ ਨਿਜ ਘਰ ਵਿਚ ਜਾ ਪਹੁੰਚਦੇ ਹਨ। ੬. (ਜਿਵੇਂ) ਨੌਂ ਅੰਗਾਂ ਦੀ ਗਿਣਤੀ ਨੀਲ ਅਨੀਲ ਬੇਗਿਣਤੀ ਤਕ ਜਾ ਵਧਦੀ ਹੈ, (ਇਸੇ ਤਰ੍ਹਾਂ ਗੁਰਮੁਖ, ਨੌਂ ਗੋਲਕਾਂ ਨੂੰ ਸਾਧ ਕੇ ਸਹਿਜ ਪਦ ਵਿਖੇ ਲੀਨ ਹੋ ਜਾਂਦੇ ਹਨ)। ੭. ਗੁਰਮੁਖਾਂ ਨੂੰ, ਨਾ ਲਖੇ ਜਾਣ ਵਾਲੇ ਸੁਖਾਂ ਦਾ ਫਲ, ਨਜ਼ਰੀ ਆ ਜਾਂਦਾ ਹੈ। (ਬਸ, ਗੁਰਮੁਖ ਦੀ ਇਹੋ ਵਿਸ਼ੇਸ਼ਤਾ ਹੈ ਕਿ ਗੁਰਮੁਖ ਜਾਣ ਜਾਂਦਾ ਹੈ, ਤੇ ਨਾ ਜਾਣਨ ਵਾਲੇ ਭਟਕਦੇ, ਭਰਮਾਂ ਵਿਚ ਪਏ ਰਹਿੰਦੇ ਹਨ)॥ ੯॥

## ੧੦. ਦਸ ਦੀ ਗਿਣਤੀ ਤੇ ਗੁਰਮੁਖ

੧. ਸੰਨਿਆਸੀ ਦਸ ਨਾਵ ਧਰਿ ਸਚ ਨਾਵ ਵਿਣੁ ਨਾਵ ਗਣਾਇਆ।
੨. ਦਸ ਅਵਤਾਰ ਅਕਾਰੁ ਕਰਿ ਏਕੰਕਾਰੁ ਨ ਅਲਖੁ ਲਖਾਇਆ।
੩. ਤੀਰਥ ਪੁਰਬ ਸੰਜੋਗ ਵਿਚਿ ਦਸ ਪੁਰਬੀਂ ਗੁਰਪੁਰਬਿ ਨ ਪਾਇਆ।

੪. ਇਕ ਮਨਿ ਇਕ ਨ ਚੇਤਿਓ ਸਾਧਸੰਗਤਿ ਵਿਣੁ ਦਹਦਿਸਿ ਧਾਇਆ।
੫. ਦਸ ਦਹੀਆਂ ਦਸ ਅਸ੍ਵਮੇਧ ਖਾਇ ਅਮੇਧ ਨਿਖੇਧੁ ਕਰਾਇਆ।
੬. ਇੰਦਰੀਆਂ ਦਸ ਵਸਿ ਕਰਿ ਬਾਹਰਿ ਜਾਂਦਾ ਵਰਜਿ ਰਹਾਇਆ।
੭. ਪੈਰੀ ਪੈ ਜਗੁ ਪੈਰੀ ਪਾਇਆ॥੧੦॥

ਪਦ ਅਰਥ - ਪੁਰਬ=ਮਹਾਤਮ। ਅਸ੍ਵਮੇਧ=ਘੋੜੇ ਦਾ ਜੱਗ। ਅਮੇਧ=ਅਪਵਿੱਤਰ ਮੁਰਦਾ, ਮਾਸ। ਨਿਖੇਧੁ=ਬੁਰਾ ਜਾਣਨਾ।

ਅਰਥ - ੧. ਸੰਨਜਾਸੀਆਂ ਨੇ (ਗਿਰੀ, ਪੁਰੀ ਆਦਿ) ਦਸ ਨਾਮ ਧਰਾ ਕੇ, ਸੱਚੇ (ਪ੍ਰਭੂ ਦੇ) ਨਾਮ ਤੋਂ ਬਗੈਰ, ਵਾਧੂ (ਆਪਣਾ ਆਪ ਨਾਵਾਂ ਵਾਲਾ) ਗਿਣਾਇਆ, (ਗਰਬ ਕੀਤਾ)। ੨. ਦਸ ਅਵਤਾਰਾਂ ਦੇ ਸਰੂਪ (ਮੱਛ, ਕੱਛ, ਬਰਾਹ ਆਦਿ) ਬਣਾਏ, ਪਰ ਏਕੰਕਾਰ (ਪ੍ਰਭੂ ਜੀ ਨੇ ਉਨ੍ਹਾਂ ਨੂੰ) ਆਪਣੇ ਨਾ ਲਖੇ ਜਾਣ ਵਾਲੇ ਸਰੂਪ ਦਾ ਭੇਦ ਨਹੀਂ ਦਿੱਤਾ। ੩. ਤੀਰਥਾਂ ਦੇ ਪੁਰਬ (ਮਹਾਤਮ, ਮਾਘੀ, ਵਿਸਾਖੀ, ਦੁਸਹਿਰਾ, ਦੀਵਾਲੀ, ਨਿਮਾਣੀ, ਟੁਕੜੀ, ਦੁਆਦਸ਼ੀ, ਜਨਮ ਅਸ਼ਟਮੀ, ਵਿਤੀਪਾਤ ਤੇ ਵੱਧ੍ਰਿਤ ਆਦਿ ੧੦ ਪੁਰਬੀਆਂ ਦੇ) ਸੰਜੋਗ (ਮੇਲ) ਕਰਕੇ (ਆਪਣੇ ਵਲੋਂ) ਵਡੇ ਮਹਾਤਮ ਵਾਲੇ ਬਣਾਏ, ਪਰ ਗੁਰਪੁਰਬ ਦੀ ਮਹਾਨਤਾ ਨੂੰ ਇਹ ਤੀਰਥ ਪੁਰਬ ਨਹੀਂ ਪਾ ਸਕਦੇ। ੪. (ਜਿਨ੍ਹਾਂ ਨੇ) ਇੱਕ ਮਨ ਹੋ ਕੇ ਇੱਕ (ਪਰਮੇਸ਼ਰ) ਨੂੰ ਨਹੀਂ ਯਾਦ ਕੀਤਾ, (ਭਾਵ) ਸਾਧ ਸੰਗਤ (ਜੋ ਪਰਮੇਸ਼ਰ ਦੇ ਸਿਮਰਨ, ਹਾਰਿਆਂ ਦੀ ਸਭਾ ਹੈ) ਤੋਂ ਬਿਨਾਂ ਹੋਰ ਜੋ ਕੁਝ ਵੀ ਹੈ, ਉਹ ਦਹਦਿਸ਼ਾਂ ਵਿੱਚ ਭਟਕਣ ਦੇ ਸਮਾਨ ਹੈ। ੫. (ਮੁਸਲਮਾਨਾਂ ਦੇ) ਦਸ ਦਹੇ ਤੇ ਹਿੰਦੂਆਂ ਦੇ ਦਸ ਯੱਗ (ਅਸ੍ਵਮੇਧ, ਗਜਮੇਧ, ਗੋਮੇਧ, ਅਜ, ਨਰ, ਰਾਜਸ, ਬ੍ਰਹਮ ਯੱਗ, ਅਨਜਗ, ਹੋੜ੍ਹ ਤੇ ਜਾੜ੍ਹ) ਇਹ ਵੀ ਅਮੇਧ (ਅਪਵਿੱਤਰ) ਹਨ, (ਹਿੰਦੂਆਂ ਵਿਚ ਅਹਿੰਸਾ ਵੱਡਾ ਧਰਮ ਗਿਣਿਆਂ ਜਾਂਦਾ ਹੈ, ਪਰ ਯੱਗਾਂ ਵਿਚ ਮਾਸ ਟੁਕੜੇ ਕਰ ਕਰ ਹੋਮ ਕੀਤਾ ਜਾਂਦਾ ਹੈ), ਇਸ ਕਰਕੇ ਇਹ ਨਿਖੇਧ ਹੋ ਗਏ, ਅਹਿੰਸਾ ਦੇ ਕਾਰਣ ਅਪਵਿੱਤਰ ਹੋ ਗਏ। ੬. (ਪਰ ਸਤਿਗੁਰੂ ਜੀ ਤੋਂ ਵਰੋਸਾਏ ਗੁਰਮੁਖਾਂ ਨੇ) ਦਸ ਇੰਦਰੀਆਂ (ਪੰਜ ਗਿਆਨ ਤੇ ਪੰਜ ਕਰਮ ਇੰਦ੍ਰੀਆਂ) ਆਪਣੇ ਅਧੀਨ ਕਰਕੇ (ਯਾਰਵੇਂ ਮਨ) ਨੂੰ ਵੀ ਬਾਹਰ (ਦਿਸਦੀਆਂ ਵਸਤਾਂ ਦੇ ਪਿਆਰ) ਵੱਲੋਂ ਹਟਾ ਕੇ, ਅੰਤਰ ਮੁਖੀ ਕਰ ਲਿਆ ਹੈ। ੭. (ਐਸੇ ਗੁਰਮੁਖ) ਪੈਰੀਂ ਪੈ ਕੇ (ਭਾਵ ਨਿਮ੍ਰਤਾ ਤੇ ਮਿਠਾਸ ਨਾਲ) ਜਗਤ ਨੂੰ ਚਰਣੀਂ ਲਾ ਲੈਂਦੇ ਹਨ ਭਾਵ ਨਿਵਾ ਲੈਂਦੇ ਹਨ॥੧੦॥

## ੧੧. ਯਾਰਾਂ ਦੀ ਗਿਣਤੀ ਤੇ ਗੁਰਮੁਖ

੧. ਇਕ ਮਨਿ ਹੋਇ ਇਕਾਦਸੀ ਗੁਰਮੁਖਿ ਵਰਤੁ ਪਤਿਬ੍ਰਤਿ ਭਾਇਆ।
੨. ਗਿਆਰਹ ਰੁਦ੍ਰ ਸਮੁਦ੍ਰ ਵਿਚਿ ਪਲ ਦਾ ਪਾਰਾਵਾਰੁ ਨ ਪਾਇਆ।
੩. ਗਿਆਰਹ ਕਸ ਗਿਆਰਹ ਕਸੇ ਕਸਿ ਕਸਵੱਟੀ ਕਸ ਕਸਾਇਆ।
੪. ਗ਼ਿਆਰਹ ਗੁਣ ਫੈਲਾਉ ਕਰਿ ਕਚ ਪਕਾਈ ਅਘੜ ਘੜਾਇਆ।

੫. ਗਿਆਰਹ ਦਾਉ ਚੜ੍ਹਾਉ ਕਰਿ ਦੂਜਾ ਭਾਉ ਕੁਦਾਉ ਹਰਾਇਆ।
੬. ਗਿਆਰਹ ਗੇੜਾ ਸਿਖੁ ਸੁਣਿ ਗੁਰ ਸਿਖੁ ਲੈ ਗੁਰਸਿਖੁ ਸਦਾਇਆ।
੭. ਸਾਧਸੰਗਤਿ ਗੁਰੁ ਸਬਦੁ ਵਸਾਇਆ॥ ੧੧॥

ਪਦ ਅਰਥ - ਪਤਿਬ੍ਰਤਿ=ਇੱਕ ਪਤੀ ਨੂੰ ਹੀ ਪਰਮੇਸ਼ਰ ਦਾ ਰੂਪ ਸਮਝਣ ਵਾਲੀ ਇਸਤ੍ਰੀ। ਰੁਦ੍ਰ=ਸ਼ਿਵ ਜੀ। ਸਮੁਦ੍ਰ=ਸੰਸਾਰ।

ਅਰਥ - ੧. ਗੁਰਮੁਖਾਂ ਦਾ ਵਰਤ ਇਕਾਦਸ਼ੀ ਇਹੋ ਹੈ ਕਿ ਉਹ ਇੱਕ ਮਨ (ਇਕਾਗਰ) ਹੋ ਕੇ ਪਤੀਬ੍ਰਤ (ਇਸਤ੍ਰੀ ਵਾਂਗ, ਇੱਕ ਪ੍ਰਭੂ ਦੀ) ਭਗਤੀ ਨੂੰ ਹੀ ਕਰਦੇ ਹਨ। ਹੋਰ ਵਰਤ (ਵਖਾਵੇ ਦੇ ਰੋਟੀ ਨਾ ਖਾਣ ਵਾਲੇ ਉਨ੍ਹਾਂ ਨੂੰ) ਨਹੀਂ ਭਾਉਂਦੇ। ੨. ਸੰਸਾਰ ਵਿਚ ੧੧ ਸ਼ਿਵਜੀ ਹੋਏ ਹਨ, ਜਿਨ੍ਹਾਂ ਨੇ (ਪ੍ਰਭੂ ਦੀ) ਇੱਕ ਪਲ ਦੀ ਵੀ ਖਬਰ ਨਹੀਂ ਪਾਈ। ੩. ਯਾਰਾਂ (੫ ਕਰਮ ਤੇ ੫ ਗਿਆਨ ਇੰਦ੍ਰੀਆਂ ਵਾਲਾ ਯਾਰਵਾਂ ਮਨ ਆਪ) ਕਾਬੂ ਕੀਤੇ ਤੇ ੧੧ ਹੀ (ਅੱਗੋਂ ਇਨ੍ਹਾਂ ਇੰਦ੍ਰੀਆਂ ਦੀਆਂ ਖਾਹਿਸ਼ਾਂ) ਕੱਸੇ (ਤੇ ਫੇਰ ਇੱਕ ਪ੍ਰਭੂ ਭਗਤੀ) ਕਸਵੱਟੀ ਨਾਲ ਕਸ ਲਾ ਕੇ (ਮਨ ਨੂੰ) ਸ਼ੁੱਧ ਕੀਤਾ। ੪. ੧੧ ਗੁਣਾਂ ਵਾਲੇ ਨੂੰ ੧੧ ਹੀ ਪਾਸਿਆਂ ਦੇ ਫੈਲਾਉ ਵਾਂਗ, ਵੱਡਾ ਫੈਲਾਉ ਕਰਕੇ, ਅਘੜ (ਕੱਚੇ) ਨੂੰ ਘੜ ਕੇ ਪੱਕਾ ਕੀਤਾ। (ਭਾਵ ਯਾਰਾਂ ਦੇ ਫੈਲਾਉ ਨੂੰ ਵਧਣੋਂ ਰੋਕ ਲਿਆ)। ੫. ਯਾਰਾਂ (ਸਤਿ, ਸੰਤੋਖ, ਦਇਆ, ਧਰਮ, ਧੀਰਜ, ਸਮ, ਦਮ, ਉਪਰਤਿ, ਤਤਿੱਖਿਆ, ਸ਼ਰਾਧ, ਸਮਾਧਾਨਤਾ) ਨਾਲ ਮਨ ਨੂੰ ਸੋਧਿਆ (ਭਾਵ ਪੱਕਾ ਕਰਕੇ) ਦੂਜਾ-ਭਾਵ (ਦੁਬਿਧਾ) ਮਨ ਦਾ ਖੋਟਾ ਸੁਭਾਅ ਖਤਮ ਕਰ ਦਿੱਤਾ ਹੈ (ਹਰਾ ਦਿੱਤਾ ਹੈ)। ੬. ਯਾਰਾਂ ਇੰਦ੍ਰਿਆਂ ਵਾਲੇ ਮਨ ਨੂੰ (ਸੰਸਾਰ ਵੱਲੋਂ) ਗੇੜ ਕੇ (ਪੁੱਠਾ ਕਰਕੇ) ੧੧ ਵੇਰ ਗੁਰਮੰਤ੍ਰ ਤੇ ਗੁਰੂ ਸਿੱਖਿਆ ਦ੍ਰਿੜ੍ਹ ਕਰਾਈ, (ਤਾਂ ਜਾ ਕੇ) ਸਿੱਖ ਸਦਵਾਇਆ। ੭. ਸਾਧ ਸੰਗਤ ਵਿਚ ਗੁਰ-ਸ਼ਬਦ ਹੈ, (ਜਿਥੋਂ ਲੈ ਕੇ, ਸਿੱਖ ਨੇ ਮਨ ਵਿਚ) ਵਸਾ ਲਿਆ ਹੈ॥ ੧੧ ॥

## ੧੨. ਬਾਰਾਂ ਦੀ ਗਿਣਤੀ ਤੇ ਗੁਰਮੁਖ

੧. ਬਾਰਹ ਪੰਥ ਸੁਧਾਇ ਕੈ ਗੁਰਮੁਖਿ ਗਾਡੀ ਰਾਹ ਚਲਾਇਆ।
੨. ਸੂਰਜ ਬਾਰਹ ਮਾਹ ਵਿਚਿ ਸਸੀਅਰੁ ਇਕਤੁ ਮਾਹਿ ਫਿਰਾਇਆ।
੩. ਬਾਰਹ ਸੋਲਹ ਮੇਲਿ ਕਰਿ ਸਸੀਅਰ ਅੰਦਰਿ ਸੂਰ ਸਮਾਇਆ।
੪. ਬਾਰਹ ਤਿਲਕ ਮਿਟਾਇਕੈ ਗੁਰਮੁਖਿ ਤਿਲਕੁ ਨੀਸਾਣੁ ਚੜਾਇਆ।
੫. ਬਾਰਹ ਰਾਸੀ ਸਾਧਿ ਕੈ ਸਚਿ ਰਾਸਿ ਰਹਰਾਸਿ ਲੁਭਾਇਆ।
੬. ਬਾਰਹ ਵੰਨੀ ਹੋਇ ਕੈ ਬਾਰਹ ਮਾਸੇ ਤੋਲਿ ਤੁਲਾਇਆ।
੭. ਪਾਰਸ ਪਾਰਸਿ ਪਰਸਿ ਕਰਾਇਆ॥ ੧੨॥

ਪਦ ਅਰਥ - ਸੁਧਾਇ ਕੈ=ਸੋਧ ਕੇ। ਸਸੀਅਰੁ=ਚੰਦਰਮਾਂ। ਬਾਰਹ=ਮਨ, ਬੁਧੀ ਤੇ ੧੦ ਇੰਦ੍ਰੇ। ਸੋਲਹ=ਪੰਜ ਤੱਤ, ੧੦ ਪ੍ਰਾਣ ਤੇ ਇੱਕ ਮਨ।

ਅਰਥ - ੧. ਜੋਗੀਆਂ ਦੇ ੧੨ ਪੰਥਾਂ ਨੂੰ ਸੋਧ ਕੇ, ਗੁਰਮੁਖ (ਗੁਰੂ ਦੇ ਸਮਝਾਏ) ਗਾਡੀ ਰਾਹ 'ਤੇ ਚਲਦੇ ਹਨ। ੨. ਸੂਰਜ ੧੨ ਮਹੀਨਿਆਂ ਵਿਚ (ਸ੍ਰਿਸ਼ਟੀ ਆਲੇ ਦੁਆਲੇ ਭੌਂਦਾ ਹੈ, ਪਰ) ਚੰਦਰਮਾਂ ਇੱਕ ਮਹੀਨੇ ਵਿਚ ਹੀ ਪਰਦੱਖਣਾ ਕਰ ਲੈਂਦਾ ਹੈ। (ਭਾਵ ਜੋ ਕੰਮ ਤਾਮਸੀ ਨਾਲ ਕਰੇ, ਉਹ ਸਤੋ ਗੁਣ, ਸ਼ਾਂਤੀ ਤੇ ਮਿੱਠੇ ਸੁਭਾ ਨਾਲੋਂ ੧੨ ਗੁਣਾਂ ਵਧ ਸਮੇਂ ਵਿਚ ਮੁਸ਼ਕਿਲ ਨਾਲ ਹੁੰਦਾ ਹੈ)। ੩. ਬਾਰਾਂ—ਮਨ, ਬੁਧ ਤੇ ਇੰਦ੍ਰੇ, ਸੋਲਾਂ—ਮਨ, ਤਤ ਤੇ ਪ੍ਰਾਣਾਂ, ਨੂੰ ਇੱਕਠੇ ਕਰਕੇ ਇੱਕ ਸਤੋ ਗੁਣੀ ਘਰ ਵਿਚ ਜਾ ਸਮਾਇਆ (ਭਾਵ ਤਾਮਸੀ ਤੇ ਹੋਰ ਅਉਗੁਣਾਂ ਨੂੰ ਮੇਟ ਦਿੱਤਾ) ਹੈ। ੪. ਜੋਗੀ-ਪੰਥਾਂ ਦੇ ੧੨ ਤਿਲਕ (ਨਿਸ਼ਾਨਾਂ) ਨੂੰ ਮੇਟ ਕੇ, ਗੁਰਮੁਖ ਦੇ ਮੱਥੇ 'ਤੇ ਇਕੋ ਨਿਸ਼ਾਨ (ਗੁਰਮੁਖਤਾਈ) ਵਧ ਚੜ੍ਹ ਕੇ ਪ੍ਰਗਟ ਹੋ ਜਾਂਦਾ ਹੈ। ੫. ੧੨ ਰਾਸਾਂ (ਕੁੰਭ, ਮੇਖ, ਬਿਰਖ ਆਦਿ ਦੀਆਂ ਵਿਚਾਰਾਂ) ਨੂੰ ਸਾਧ, ਜਿੱਤ ਕੇ (ਛੱਡ ਕੇ) ਇਕੋ ਸੱਚੀ ਰਾਸ (ਹਰਿ ਧਨ ਦੀ) ਰਹਰਾਸਿ (ਰਹੁਰੀਤੀ) ਕੀਤੀ ਹੈ। ੬. (ਇਸ ਗੁਰਮਤਿ ਰਹੁਰੀਤੀ 'ਤੇ ਚੱਲ ਕੇ) ਬਾਰਾਂ ਵੰਨੀਆਂ ਦਾ ਹੋ ਕੇ (ਮੁਕੰਮਲ ਸ਼ੁੱਧ ਹੋ ਕੇ) ਫਿਰ ੧੨ ਮਾਸੇ ਦਾ ਤੋਲਾ ਹੋ ਕੇ ਤੋਲ ਤੇ ਤੁਲਾਇਆ ਜਾਂਦਾ ਹੈ। ੭. ਪਾਰਸ (ਸੱਚੀ ਗੁਰਮਤਿ ਰਹੁਰੀਤੀ ਤੇ ਗੁਰ-ਉਪਦੇਸ਼) ਨਾਲ ਲੱਗ ਕੇ (ਗੁਰਮੁਖ ਆਪ) ਪਾਰਸ ਦਾ ਰੂਪ ਬਣ ਜਾਂਦੇ ਹਨ॥ ੧੨॥

## ੧੩. ਤੇਰਾਂ ਦੀ ਗਿਣਤੀ ਅਤੇ ਗੁਰਮੁਖ ਦੀ ਰਹਿਣੀ

**੧. ਤੇਰਹ ਤਾਲ ਅਊਰਿਆ ਗੁਰਮੁਖ ਸੁਖ ਤਪੁ ਤਾਲ ਪੁਰਾਇਆ।**
**੨. ਤੇਰਹ ਰਤਨ ਅਕਾਰਥੇ ਗੁਰ ਉਪਦੇਸੁ ਰਤਨੁ ਧਨੁ ਪਾਇਆ।**
**੩. ਤੇਰਹ ਪਦ ਕਰਿ ਜਗ ਵਿਚਿ ਪਿਤਰਿ ਕਰਮ ਕਰਿ ਭਰਮਿ ਭੁਲਾਇਆ।**
**੪. ਲਖ ਲਖ ਜਗ ਨ ਪੁਜਨੀ ਗੁਰਸਿਖ ਚਰਣੋਦਕ ਪੀਆਇਆ।**
**੫. ਜਗ ਭੋਗ ਨਈਵੇਦ ਲਖ ਗੁਰਮੁਖਿ ਮੁਖਿ ਇਕੁ ਦਾਣਾ ਪਾਇਆ।**
**੬. ਗੁਰਭਾਈ ਸੰਤੁਸਟੁ ਕਰਿ ਗੁਰਮੁਖਿ ਸੁਖ ਫਲੁ ਪਿਰਮੁ ਚਖਾਇਆ।**
**੭. ਭਗਤਿ ਵਛਲੁ ਹੋਇ ਅਛਲੁ ਛਲਾਇਆ॥ ੧੩॥**

ਪਦ ਅਰਥ - ਅਊਰਿਆ=ਊਰੇ ਹਨ, ਘਟ। ਅਕਾਰਥੇ=ਨਿਸਫਲ। ਸੰਤੁਸਟੁ=ਤ੍ਰਿਪਤ। ਅਛਲ ਛਲਾਇਆ=ਨਾ ਛਲੇ ਜਾਣ ਵਾਲਾ ਹੈ, ਪਰ ਭਗਤਾਂ ਕੋਲੋਂ ਛਲਵਾ ਲੈਂਦਾ ਹੈ।

ਅਰਥ - ੧. ਤੇਰਾਂ ਤਾਲ (ਰਾਗ ਦੇ ਮੁੰਕਮਲ ਤਾਲ ਕਹਿੰਦੇ ਹਨ, ਪਰ ਭਾਈ ਸਾਹਿਬ ਕਹਿੰਦੇ ਹਨ, ਨਹੀਂ, ਇਹ) ਨਾ-ਮੁੰਕਮਲ ਹਨ, ਗੁਰਮੁਖ (ਹੀ ਹਨ, ਜਿਨ੍ਹਾਂ ਨੇ) ਸੁਖਾਂ ਦਾ ਤਾਲ (ਪ੍ਰਭੂ ਭਗਤੀ ਨਾਲ) ਪੂਰਾ ਕੀਤਾ ਹੈ, (ਭਾਵ ਮੁਕੰਮਲਤਾਈ ਭਗਤੀ ਵਿਚ ਹੀ ਹੈ)। ੨. ਤੇਰਾਂ ਰਤਨ (ਵਡੀਆਂ ਕੀਮਤਾਂ ਵਾਲੇ) ਵਿਅਰਥ ਹਨ, (ਜਿਸ ਦੇ ਮੁਕਾਬਲੇ) ਗੁਰੂ ਦਾ ਉਪਦੇਸ਼ ਰੂਪ ਰਤਨ ਵੱਡਾ ਧਨ ਹੈ, (ਜੋ ਗੁਰਮੁਖਾਂ ਨੇ) ਪ੍ਰਾਪਤ ਕੀਤਾ ਹੈ। ੩. ਸੰਸਾਰ ਵਿਚ (ਜੱਗ ਕਰਨ ਦੇ) ਤੇਰਾਂ ਤਰ੍ਹਾਂ ਦੇ ਕਰਮ-ਕਾਂਡ, ਮ੍ਰਿਤ-ਕਰਮ ਆਦਿ ਬਣਾ ਕੇ, (ਕਰਮ-ਕਾਂਡੀਆਂ ਨੇ ਸਭ ਨੂੰ) ਭਰਮਾਂ ਵਿੱਚ ਪਾ ਕੇ ਕੁਰਾਹੇ ਪਾ ਦਿੱਤਾ ਹੈ, ੪. (ਪਰ) ਗੁਰੂ ਸਾਹਿਬ ਦੇ ਸਿੱਖਾਂ ਦੇ ਚਰਣਾਂ ਦੀ ਧੋਣ (ਚਰਣੋਦਕ) ਦੀ ਮਹਾਨਤਾ ਤੀਕ ਲੱਖਾਂ ਜੱਗ ਵੀ ਨਹੀਂ ਪੁੱਜ ਸਕਦੇ, ਜਿਸ ਨੂੰ ਗੁਰਸਿੱਖ ਪੀ ਕੇ

(ਅਗਮ) ਨਿਗਮ ਦੀ ਸੋਝੀ ਵਾਲੇ ਹੋ ਜਾਂਦੇ ਹਨ)। ੫. ਲੱਖਾਂ ਜੱਗਾਂ ਤੇ ਭੋਜਨ ਦੇ ਭੰਡਾਰਿਆਂ ਦਾ ਫਲ ਗੁਰਸਿੱਖ ਦੇ ਮੂੰਹ ਵਿਚ ਇੱਕ ਦਾਣਾ (ਭਾਵ ਰੁਖਾ ਮਿੱਸਾ) ਪਾਉਣ ਨਾਲ ਮਿਲ ਜਾਂਦਾ ਹੈ। ੬. (ਗੁਰਮੁਖ) ਗੁਰ ਸਿੱਖ ਭਾਈਆਂ ਨੂੰ ਪ੍ਰਸੰਨ ਕਰਕੇ, ਸੁਖਾਂ ਦੇ ਫਲ ਤੇ ਵੱਡੇ ਪ੍ਰੇਮ-ਰਸ ਨੂੰ ਚੱਖਦੇ ਹਨ। ੭. ਭਗਤਾਂ ਦੇ ਸਹਾਈ ਹੋਣ ਕਰਕੇ ਭਗਵਾਨ ਜੀ ਆਪ ਭਗਤਾਂ ਦੇ ਪ੍ਰੇਮ ਦੇ ਅਧੀਨ ਹੋ ਕੇ, ਆਪੇ ਹੀ ਆਪਣੇ ਆਪ ਨੂੰ, ਭਗਤਾਂ ਕੋਲੋਂ ਛਲਾ ਲੈਂਦੇ ਹਨ॥ ੧੩॥

## ੧੪. ੧੪, ੧੫ ਤੇ ੧੬ ਦੀ ਗਿਣਤੀ ਦਾ ਗੁਰਮੁਖ

**੧. ਚਉਦਹ ਵਿਦਿਆ ਸਾਧਿ ਕੈ ਗੁਰਮਤਿ ਅਬਿਗਤਿ ਅਕਥ ਕਹਾਣੀ।**
**੨. ਚਉਦਹ ਭਵਣ ਉਲੰਘਿ ਕੈ ਨਿਜ ਘਰਿ ਵਾਸੁ ਨੇਹੁ ਨਿਰਬਾਣੀ।**
**੩. ਪੰਦ੍ਰਹ ਥਿਤੀ ਪਖੁ ਇਕੁ ਕ੍ਰਿਸਨ ਸੁਕਲ ਦੁਇ ਪਖ ਨੀਸਾਣੀ।**
**੪. ਸੋਲਹ ਸਾਰ ਸੰਘਾਰੁ ਕਰਿ ਜੋੜਾ ਜੁੜਿਆ ਨਿਰਭਉ ਜਾਣੀ।**
**੫. ਸੋਲਹ ਕਲਾ ਸੰਪੂਰਣੋ ਸਸਿ ਘਰਿ ਸੂਰਜੁ ਵਿਰਤੀ ਹਾਣੀ।**
**੬. ਨਾਰਿ ਸੋਲਹ ਸੀਂਗਾਰ ਕਰਿ ਸੇਜ ਭਤਾਰ ਪਿਰਮ ਰਸੁ ਮਾਣੀ।**
**੭. ਸਿਵ ਤੈ ਸਕਤਿ ਸਤਾਰਹ ਵਾਣੀ॥ ੧੪॥**

*ਪਦ ਅਰਥ* - ਅਬਿਗਤਿ=ਹਾਲਤ, ਗਤੀ ਤੋਂ ਪਰੇ। ਨਿਰਬਾਣੀ=ਅਟੁੱਟ, ਸਹਿਜ ਪਦ। ਕ੍ਰਿਸਨ ਸੁਕਲ=ਕਾਲਾ ਤੇ ਚਿੱਟਾ। ਸਾਰ=ਨਰਦਾਂ। ਹਾਣੀ=ਹਾਣਤਾ।

*ਅਰਥ* - ੧. ਚਉਦਹ ਵਿਦਿਆ ਨੂੰ (ਜਾਣਨ ਵਾਲੇ) ਸਾਧ ਕੇ, ਗੁਰਮਤਿ ਦੀ ਨਾ ਚਲਾਇਮਾਨ ਹੋਣ ਵਾਲੀ ਅਕਥ ਕਥਾ (ਨੂੰ ਗੁਰਮੁਖ ਕਰਦੇ ਹਨ)। ੨. ਚਉਦਹ ਭਵਨਾਂ ਨੂੰ ਲੰਘ ਕੇ ਆਪਣੇ ਸ੍ਵੈ-ਸ੍ਵਰੂਪ ਵਿੱਚ, ਪ੍ਰੇਮ ਰਸ ਵਾਲੇ, ਨਿਰਬਾਣ (ਸਹਜ) ਪਦ ਨੂੰ ਧਾਰਣ ਕਰਕੇ ਜਾ ਵੱਸਦੇ ਹਨ। ੩. ਪੰਦਰਾਂ ਥਿੱਤਾਂ ਤੇ (ਇੱਕ ਮਹੀਨੇ ਵਿਚ) ਦੋ ਪੱਖ ਹਨ—ਕ੍ਰਿਸ਼ਨ ਤੇ ਸ਼ੁਕਲ (ਹਨੇਰਾ ਤੇ ਚਾਨਣਾ)। ੪. ਸੋਲਾਂ ਨਰਦਾਂ (ਵਾਲੀ ਚਉਪੜ ਦੀ ਬਾਜੀ ਵਿਚ ਸਭ) ਨੂੰ ਮਾਰ ਕੇ ਜਦ (ਜਿਸਦਾ ਵੀ) ਜੋੜਾ ਜੁੜ ਗਿਆ, ਤਾਂ ਬਾਕੀ ਹਾਰਨ ਦਾ ਡਰ ਮੁੱਕ ਗਿਆ। ੫. ਸੋਲਾਂ ਕਲਾਂ ਸੰਪੂਰਣ ਹੋਣ ਮਗਰੋਂ (ਜਦੋਂ) ਚੰਦਰਮਾਂ ਸੂਰਜ ਘਰ ਵਿਚ ਦਾਖਲ ਹੋਇਆ, ਪੂਰਨਮਾਸ਼ੀ ਮਗਰੋਂ ਚੰਦਰਮਾਂ ਦਾ ਹਨੇਰਾ ਪੱਖ ਲੱਗਦਾ ਹੈ, ਮਤਲਬ ਕਿ ਚੰਦਰਮਾਂ ਦਿਨੇ ਸੂਰਜ ਦੇ ਘਰ ਜਾਣਾ ਸ਼ੁਰੂ ਹੋ ਜਾਂਦਾ ਹੈ, ਤੇ ਸੂਰਜ ਦੇ ਤੇਜ ਵਿਚ ਦਿਸਦਾ ਨਹੀਂ, ਭਾਵ ਉਸਨੂੰ (ਦੂਜੇ ਘਰ ਵਿਚ ਜਾਣ ਕਰਕੇ ਘਾਟਾ ਵਰਤ ਜਾਂਦਾ ਹੈ)। ੬. ਇਸਤ੍ਰੀ (ਜਗਜਾਸੂ ਦੇ ਰੂਪ ਵਿਚ) ਸੋਲਾਂ (ਭਗਤੀ ਦੇ ਗੁਣਾਂ ਨੂੰ) ਸ਼ਿੰਗਾਰ ਕਰਕੇ (ਹਿਰਦੇ ਮੰਦਰ) ਦੀ ਸੇਜਾ 'ਤੇ ਪਿਆਰੇ (ਪ੍ਰਭੂ ਦਾ ਪ੍ਰੇਮ) ਆਨੰਦ ਮਾਣਦੀ (ਸ੍ਵੈ-ਪਦ ਵਿਚ ਪੁਜਦੀ) ਹੈ। ੭. ਸ਼ਿਵ ਤੇ ਸ਼ਕਤੀ ਦੀਆਂ ੧੭ ਬਾਣੀਆਂ ਹਨ। (ਸ਼ਕਤੀ-ਮਾਇਆ ਦੀਆਂ ੧੬ ਕਲਾਂ ਹਨ—ਪ੍ਰਾਣਾਂ ਦੀਆਂ ੧੦, ੫ ਤੱਤ ਤੇ ਇੱਕ ਮਨ)। ਸ਼ਿਵ (ਪ੍ਰਭੂ) ਦੀ ਇਕੋ ਕਲਾ (ਏਕਤਾ) ਹੈ। ਉਹ ਸਭ ਨੂੰ ਸਮੇਟ ਕੇ ਫਿਰ ਇੱਕ ਦਾ ਇੱਕ ਹੋ ਜਾਂਦਾ ਹੈ। ਇਸ ਤਰ੍ਹਾਂ ੧੭ ਸ਼ਕਤੀਆਂ ਹਨ॥ ੧੪॥

## ੧੫. ੧੮ ਤੋਂ ੩੪ ਤੀਕ ਦੀ ਗਿਣਤੀ

੧. ਗੋਤ ਅਠਾਰਹ ਸੋਧਿ ਕੈ ਪੜੈ ਪੁਰਾਣ ਅਠਾਰਹ ਭਾਈ।
੨. ਉਨੀ ਵੀਹ ਇਕੀਹ ਲੰਘਿ ਬਾਈ ਉਮਰੇ ਸਾਧਿ ਨਿਵਾਈ।
੩. ਸੰਖ ਅਸੰਖ ਲੁਟਾਇ ਕੈ ਤੇਈ ਚੌਵੀ ਪੰਜੀਹ ਪਾਈ।
੪. ਛਬੀ ਜੋੜਿ ਸਤਾਈਹਾਂ ਆਇ ਅਠਾਈਹ ਮੇਲਿ ਮਿਲਾਈ।
੫. ਉਲੰਘਿ ਉਣਤੀਹ ਤੀਹ ਸਾਧਿ ਲੰਘਿ ਇਕਤੀਹ ਵਜੀ ਵਧਾਈ।
੬. ਸਾਧ ਸੁਲਖਣ ਬਤੀਹੇ ਤੇਤੀਹ ਧੂ ਚਉਫੇਰਿ ਫਿਰਾਈ।
੭. ਚਉਤੀਹ ਲੇਖ ਅਲੇਖ ਲਖਾਈ॥ ੧੫॥

ਪਦ ਅਰਥ - ਗੋਤ=ਜਾਤ। ਉਨੀ=ਮਨਮੁਖ। ਵੀਹ=ਵੀਹ ਵਿਸਵੇ ਪੂਰਾ। ਉਮਰੇ=ਸੂਬੇ, ਉਮਰਾਵ।

ਅਰਥ - ੧. (ਗੁਰਸਿੱਖ ਨੇ) ਅਠਾਰਾਂ ਜਾਤਾਂ-ਗੋਤਾਂ ਨੂੰ ਸੋਧ ਸਾਧ ਕੇ ਅਠਾਰਾਂ ਪੁਰਾਣਾਂ ਨੂੰ ਵੀ, ਹੇ ਭਾਈ! ਪੜ੍ਹ ਲੀਤਾ ਹੈ। ੨. ਉੱਨੀ (ਊਨਤਾ, ਕਮੀਆਂ), ਵੀਹ (ਸੰਸਾਰ ਰੂਪ ਗਲੀ) ਤੇ ੨੧ (ਪੁਰੀਆਂ) ਨੂੰ ਲੰਘ ਕੇ, ੨੨ ਉਮਰਾਵਾਂ ਵਾਲੀ ਸਾਧਾਂ ਵਾਲੀ (ਸ਼ੁਭ ਕਰਨੀ ਨਾਲ) ਨਿਵਾ ਲਈ ਹੈ। ੩. ਅਨਗਿਣਤ ਸੰਖਾਂ, ਅਸੰਖਾਂ ਨੂੰ ਲੁਟਾ ਕੇ (ਭਾਵ ਲੁਟ ਕੇ, ਫ਼ਤਹਿ, ਕਰਕੇ) ਤੇਈ (੧੮ ਸਿੱਧੀਆਂ, ਤੇ ਪੰਜ ਸੰਤੋਖ ਆਦਿ ਗੁਣ), ਚੌਵੀ (ਅਵਤਾਰਾਂ) ਤੇ ਪੰਝੀ (ਪ੍ਰਕ੍ਰਿਤੀਆਂ ਦੀ ਜਾਣਕਾਰੀ) ਪਾ ਲਈਆਂ ਹਨ, (ਭਾਵ ਤ੍ਰਿਲੋਕੀ ਤੇ ਤਿੰਨੇ ਕਾਲਾਂ (ਸਮਿਆਂ) ਦੀ ਗਜਾਤਾ ਹੋ ਗਈ ਹੈ)। ੪. ੨੬ (੧੮ ਪਰਬ ਮਹਾਂ ਭਾਰਤ ਦੇ ਤੇ ਅੱਠ ਵਿਆਕਰਣ) ਸਤਾਈਵਾਂ (ਨਛੱਤਰਾਂ ਦਾ ਮੇਲ) ਜੋੜ ਕੇ ੨੮ਵਾਂ (ਰੇਵਤੀ ਨੱਛਤਰ ਨਾਲ ਲਿਆ) ਮੇਲਿਆ ਹੈ। ੫. ੨੯ ਦਿਨ (ਲੌਂਦ ਦੇ) ਉਲੰਘ ਕੇ, ਤੀਹ ਰੋਜ਼ਿਆਂ ਨੂੰ ਸਾਧ ਕੇ, ੩੧ਵਾਂ (ਸਿੰਮ੍ਰਤੀਆਂ ਦੀ) ਲੰਘਣ ਮਗਰੋਂ ਖੁਸ਼ੀ ਮਨਾਉਂਦੇ ਹਨ। ੬. (ਐਸੇ ਗੁਰਮੁਖ) ੩੨ ਸੁਲੱਖਣੇ (ਚੰਗੇ ਭਾਗਾਂ ਵਾਲੇ ਹਨ), ੩੩ ਕਰੋੜ ਦੇਵਤੇ ਜੋ ਧ੍ਰੂ ਦੇ ਦੁਆਲੇ ਫਿਰਦੇ ਹਨ ਸਭ ਸਾਧੇ ਜਾਣ ਲਏ ਹਨ। ੭. ਚੌਂਤੀ ਅੱਖਰਾਂ ਦੇ ਲੇਖੇ ਤੋਂ ਸੰਤ ਅਲੇਖ ਹੋ ਗਏ ਹਨ, (ਭਾਵ ਅਲੇਖ, ਨਾ ਜਾਣੇ ਜਾਣ ਵਾਲੇ ਪ੍ਰਭੂ ਨੂੰ ਜਾਣ ਗਏ ਹਨ)। ਨੋਟ-ਇਸ ਅੱਖਰਾਂ ਦੀ ਗਿਣਤੀ ਦਾ ਭਾਵ ਇਹ ਹੈ ਕਿ ਹੋਰ ਸਭ ਕੁਝ ਸੰਸਾਰਕ ਤੇ ਪ੍ਰਮਾਰਥਕ ਲੋਕ, ਜਿੰਨੇ ਵੀ ਵਡੇ ਜਾਂ ਪ੍ਰਸਿੱਧ ਹਨ, ਉਹ ਸਭ ਗਿਣਤੀ ਦੇ ਦਾਇਰੇ ਵਿਚ ਹਨ, ਪਰ ਗੁਰਮੁਖ ਇਨ੍ਹਾਂ ਸਭ ਵੱਡੀਆਂ ਤੇ ਪ੍ਰਸਿੱਧ ਗਿਣਤੀਆਂ ਨੂੰ ਲੰਘਕੇ, ਇੱਕ ਨਿਰਗੁਣ ਪ੍ਰਭੂ ਦੇ ਸਰੂਪ ਵਿਚ ਅਭੇਦ ਹੋ, ਅਲੋਪ ਹੋ ਵਰਤਦੇ ਹਨ॥ ੧੫॥

## ੧੬. ਪ੍ਰਭੂ ਦੀ ਸਿਫਤ-ਸਲਾਹ

੧. ਵੇਦ ਕਤੇਬਹੁ ਬਾਹਰਾ ਲੇਖ ਅਲੇਖ ਨ ਲਖਿਆ ਜਾਈ।
੨. ਰੂਪੁ ਅਨੂਪੁ ਅਚਰਜੁ ਹੈ ਦਰਸਨੁ ਦ੍ਰਿਸਟਿ ਅਗੋਚਰ ਭਾਈ।

੩. ਇਕੁ ਕਵਾਉ ਪਸਾਉ ਕਰਿ ਤੋਲੁ ਨ ਤੁਲਾਧਾਰ ਨ ਸਮਾਈ।
੪. ਕਥਨੀ ਬਦਨੀ ਬਾਹਰਾ ਥਕੈ ਸਬਦੁ ਸੁਰਤਿ ਲਿਵ ਲਾਈ।
੫. ਮਨ ਬਚ ਕਰਮ ਅਗੋਚਰਾ ਮਤਿ ਬੁਧਿ ਸਾਧਿ ਸੋਝੀ ਥਕਿ ਪਾਈ।
੬. ਅਛਲ ਅਛੇਦ ਅਭੇਦ ਹੈ ਭਗਤਿ ਵਛਲੁ ਸਾਧਸੰਗਤਿ ਛਾਈ।
੭. ਵਡਾ ਆਪਿ ਵਡੀ ਵਡਿਆਈ॥ ੧੬॥

ਪਦ ਅਰਥ - ਕਵਾਉ=ਬਚਨ। ਤੁਲਾ=ਤਰਾਜੂ। ਕਥਨੀ ਬਦਨੀ=ਕਥਾ ਤੇ ਕਵੀਸ਼ਰੀ।

ਅਰਥ - ੧. (ਉਹ ਬੇਅੰਤ ਪਰਮੇਸ਼ਰ) ਵੇਦਾਂ ਕਤੇਬਾਂ ਤੋਂ ਬਾਹਰਾ ਹੈ (ਇਨ੍ਹਾਂ ਗ੍ਰੰਥਾਂ ਦੀ ਪੜ੍ਹਾਈ ਨਾਲ ਨਹੀਂ ਜਾਣਿਆਂ ਜਾ ਸਕਦਾ) ਉਹ ਅਲੇਖ ਲੇਖਿਆਂ ਨਾਲ ਵੀ ਨਹੀਂ ਸੁਝ ਸਕਦਾ। ੨. ਅਨੂਪਮ ਤੇ ਅਸਚਰਜ ਰੂਪ ਵਾਲਾ ਹੈ। ਜਿਸ ਦਾ ਦਰਸ਼ਨ ਇਹਨਾਂ ਸੰਸਾਰੀ ਨੇਤਰਾਂ ਨਾਲ ਨਹੀਂ ਹੋ ਸਕਦਾ, ਹੇ ਭਾਈ! ੩. (ਉਸ ਪ੍ਰਭੂ ਨੇ) ਇਕੋ ਬਚਨ ਨਾਲ ਹੀ ਇਹ ਸਾਰਾ ਪਸਾਰਾ ਕਰ ਦਿੱਤਾ ਹੈ। ਜਿਸ ਨੂੰ ਤੋਲਿਆ ਨਹੀਂ ਜਾ ਸਕਦਾ, ਉਹ ਸ੍ਰਿਸ਼ਟੀ ਵਿਚ ਹੀ ਸਮਾਇਆ ਹੋਇਆ ਹੈ। ੪. ਉਹ ਕਥਨੀ ਬਦਨੀ ਤੋਂ ਬਾਹਰ ਹੈ, (ਲੋਕ) ਕਥਾਵਾਂ ਤੇ ਕਵੀਸ਼ਰੀਆਂ ਜੋੜ ਜੋੜ ਥੱਕ ਗਏ ਹਨ। (ਪਰ ਗੁਰਮੁਖਾਂ ਨੇ) ਸ਼ਬਦ ਤੇ ਸੁਰਤ ਦੀ ਲਿਵ ਲਾਈ ਹੋਈ ਹੈ। ੫. (ਉਹ) ਮਨ ਬਾਣੀ ਤੇ ਕਰਮ ਦੇ ਗੋਚਰੇ ਨਹੀਂ, ਭਾਵ ਅਗੋਚਰ ਹੈ। ਮਨ, ਬੁਧੀ ਤੇ ਸਾਧਨਾ (ਉਸਨੂੰ ਲੱਭਦੀ ਲੱਭਦੀ ਥੱਕ ਗਈ ਹੈ)। ੬. (ਉਹ) ਅਛਲ, ਅਛੇਦ ਤੇ ਅਭੇਦ ਹੈ, ਪਰ ਭਗਤ ਵਛਲ ਹੋਣ ਕਰਕੇ ਸਾਧ ਸੰਗਤ ਵਿਚ ਸਮਾ ਰਿਹਾ ਹੈ। ੭. ਉਹ (ਵੱਡੇ ਤੋਂ) ਵੱਡਾ ਹੈ, ਤੇ ਉਸਦੀ ਵਡਿਆਈ (ਮਹਿਮਾ) ਭੀ ਬਹੁਤ ਵੱਡੀ ਹੈ, ਭਾਵ ਕਿਸੇ ਲਖਤ ਵਿਚ ਆਉਣ ਵਾਲਾ ਨਹੀਂ ਹੈ॥ ੧੬॥

## ੧੭. ਸਾਧ ਸੰਗਤ ਵਿਚ ਨਿਰੰਕਾਰ ਹੈ

੧. ਵਣ ਵਣ ਵਿਚਿ ਵਣਾਸਪਤਿ ਰਹੈ ਉਜਾੜਿ ਅੰਦਰਿ ਅਵਸਾਰੀ।
੨. ਚੁਣਿ ਚੁਣਿ ਆਂਜਨਿ ਬੂਟੀਆ ਪਾਤਿਸਾਹੀ ਬਾਗੁ ਲਾਇ ਸਵਾਰੀ।
੩. ਸਿੰਜਿ ਸਿੰਜਿ ਬਿਰਖ ਵਡੀਰੀਅਨਿ ਸਾਰਿ ਸਮ੍ਹਾਲਿ ਕਰਨ ਵੀਚਾਰੀ।
੪. ਹੋਨਿ ਸਫਲ ਰੁਤਿ ਆਈਐ ਅੰਮ੍ਰਿਤ ਫਲੁ ਅੰਮ੍ਰਿਤ ਰਸੁ ਭਾਰੀ।
੫. ਬਿਰਖਹੁ ਸਾਉ ਨ ਆਵਈ ਫਲ ਵਿਚਿ ਸਾਉ ਸੁਗੰਧਿ ਸੰਜਾਰੀ।
੬. ਪੂਰਨ ਬ੍ਰਹਮ ਜਗਤ੍ਰ ਵਿਚਿ ਗੁਰਮੁਖਿ ਸਾਧਸੰਗਤਿ ਨਿਰੰਕਾਰੀ।
੭. ਗੁਰਮੁਖਿ ਸੁਖ ਫਲੁ ਅਪਰ ਅਪਾਰੀ॥ ੧੭॥

ਪਦ ਅਰਥ - ਅਵਸਾਰੀ=ਅਗਜਾਤ। ਸਾਉ=ਸ੍ਵਾਦ। ਸੰਜਾਰੀ=ਸਿੰਜੀ ਹੋਈ।

ਅਰਥ - ੧. ਉਜਾੜ ਦੇ ਵਣਾਂ ਵਣਾਂ ਵਿਚ ਵਨਾਸਪਤੀ ਪੱਤੇ ਤੋਂ ਬਿਨਾਂ ਹੀ (ਗੁਪਤ) ਰਹਿੰਦੀ

ਹੈ। ੨. (ਪਰ ਮਾਲੀ ਲੋਕ ਉਨ੍ਹਾਂ ਨੂੰ ਲੱਭ ਕੇ) ਪੌਦੇ ਚੁਣ ਚੁਣ ਕੇ ਬੂਟੀਆਂ ਲੈ ਆਉਂਦੇ ਤੇ ਸ਼ਾਹੀ ਬਾਗਾਂ ਵਿਚ ਬਣਾ ਸੰਵਾਰ ਕੇ ਲਾਉਂਦੇ ਹਨ। ੩. ਪਾਣੀ ਦੇ ਦੇ ਕੇ ਬੂਟੇ ਵਡੇ ਕੀਤੇ ਜਾਂਦੇ ਹਨ ਤੇ ਸਿਆਣੇ ਮਾਲੀ ਉਹਨਾਂ ਦੀ ਸਾਰ ਸੰਭਾਲ ਕਰਦੇ ਹਨ। ੪. ਰੁਤ (ਭਾਵ ਸਮਾਂ) ਆਉਣ 'ਤੇ ਉਹ ਫਲਾਂ ਵਾਲੇ ਹੁੰਦੇ ਹਨ, ਜਿਨ੍ਹਾਂ ਫਲਾਂ ਵਿਚ ਅੰਮ੍ਰਿਤ ਰਸ ਬੜਾ ਹੁੰਦਾ ਹੈ। ੫. (ਫਲ ਵਿਚ ਤਾਂ ਰਸ ਹੈ) ਪਰ ਬ੍ਰਿਛ ਨੂੰ ਉਸ ਰਸ ਦਾ ਸਵਾਦ ਨਹੀਂ, ਫਲਾਂ ਵਿਚ ਭਾਵੇਂ ਰਸ ਤੇ ਸੁਗੰਧੀ ਦੋਵੇਂ ਚੀਜਾਂ ਹਨ। ੬. (ਇਸੇ ਤਰ੍ਹਾਂ) ਸਾਰੇ ਜਗਤ ਵਿਚ ਬ੍ਰਹਮ (ਪਰਮੇਸ਼ਰ) ਤਾਂ ਪਰੀ ਪੂਰਨ ਹੈ, ਪਰ ਗੁਰਮੁਖਾਂ ਦੀ ਸਾਧ ਸੰਗਤ ਵਿਚ ਨਿਰੰਕਾਰ ਦਾ ਰੂਪ ਵੱਸਦਾ ਹੈ। ੭. ਗੁਰਮੁਖ ਹੀ ਸੁਖਾਂ ਦੇ ਫਲ ਰੂਪ ਹਨ, ਜੋ ਅਪਰ ਅਪਾਰ ਹਨ, (ਪਰ ਬ੍ਰਿਛ ਵਾਂਗਰ ਆਮ ਜਗਤ ਨੂੰ ਇਸ ਦਾ ਰਸ ਪ੍ਰਾਪਤ ਨਹੀਂ ਹੁੰਦਾ॥ ੧੭॥

# ੧੮. ਪਰਮੇਸ਼ਰ ਦੀ ਵਡਿਆਈ

**੧. ਅੰਬਰੁ ਨਦਰੀ ਆਂਵਦਾ ਕੇਵਡੁ ਵਡਾ ਕੋਇ ਨ ਜਾਣੈ।**
**੨. ਉਚਾ ਕੇਵਡੁ ਆਖੀਐ ਸੁੰਨ ਸਰੂਪ ਨ ਆਖਿ ਵਖਾਣੈ।**
**੩. ਲੈਨਿ ਉਡਾਰੀ ਪੰਖਣੂ ਅਨਲ ਮਨਲ ਉਡਿ ਖਬਰਿ ਨ ਆਣੈ।**
**੪. ਓੜਿਕੁ ਮੂਲਿ ਨ ਲਭਈ ਸਭੇ ਹੋਇ ਫਿਰਨਿ ਹੈਰਾਣੈ।**
**੫. ਲਖ ਅਗਾਸ ਨ ਅਪੜਨਿ ਕੁਦਰਤਿ ਕਾਦਰੁ ਨੋ ਕੁਰਬਾਣੈ।**
**੬. ਪਾਰਬ੍ਰਹਮ ਸਤਿਗੁਰ ਪੁਰਖੁ ਸਾਧਸੰਗਤਿ ਵਾਸਾ ਨਿਰਬਾਣੈ।**
**੭. ਮੁਰਦਾ ਹੋਇ ਮੁਰੀਦੁ ਸਿਞਾਣੈ॥ ੧੮॥**

*ਪਦ ਅਰਥ* - ਅੰਬਰੁ=ਆਕਾਸ਼। ਅਨਲ ਮਨਲ=ਬਹੁਤ ਉੱਚੇ ਉਡਣ ਵਾਲੇ ਪੰਛੀ। ਕੁਦਰਤਿ=ਪ੍ਰਭੂ ਦੀ ਰਚਨਾ। ਨਿਰਬਾਣੈ=ਇੱਕ ਰਸ।

*ਅਰਥ* - ੧. ਆਕਾਸ਼ ਨਜ਼ਰ ਤਾਂ ਆ ਰਿਹਾ ਹੈ, ਪਰ ਕਿਤਨਾ ਕੁ ਹੈ, ਇਸ ਦਾ ਪਤਾ ਨਹੀਂ ਲੱਗਦਾ। ੨. ਉੱਚਾ ਕਿੰਨਾ ਕੁ ਕਹੀਏ (ਉਹ) ਤਾਂ ਸੁੰਨ ਸਰੂਪ ਹੈ, (ਕੋਈ ਕੀ) ਆਖੇ ਜਾਂ ਦੱਸੇ। ੩. ਅਨਲ ਪੰਛੀ (ਜੋ ਰਹਿੰਦਾ ਹੀ ਆਕਾਸ਼ ਵਿਚ ਹੈ) ਉਚੀਆਂ ਉਡਾਰੀਆਂ ਲਾਉਂਦਾ ਹੈ, ਪਰ ਉਹ ਵੀ ਕੋਈ (ਉਚਾਈ ਦੀ) ਖਬਰ ਨਹੀਂ ਦੇਂਦਾ। ੪. ਅੰਤ ਤਾਂ ਇਸ ਦਾ ਲਭਦਾ ਹੀ ਨਹੀਂ, ਸਭੇ (ਖੋਜੀ) ਹੈਰਾਨ ਹੋਏ ਫਿਰਦੇ ਹਨ। ੫. ਲੱਖਾਂ ਆਕਾਸ਼ਾਂ 'ਤੇ ਕੋਈ ਪਹੁੰਚ ਹੀ ਨਹੀਂ ਸਕਦਾ, (ਐਸੀ) ਕੁਦਰਤ ਦੇ ਮਾਲਕ ਤੋਂ ਕੁਰਬਾਨ ਜਾਈਏ। ੬. ਉਸ (ਐਸੇ ਅਪਹੁੰਚ ਤੇ ਅਦ੍ਰਿਸ਼ਟ) ਪਾਰਬ੍ਰਹਮ ਪਰਮੇਸ਼ਰ ਸਤਿਗੁਰੂ ਪੁਰਖ ਦਾ ਨਿਵਾਸ ਸਾਧ ਸੰਗਤਿ ਵਿਚ ਹੈ। ੭. ਪਰ ਜੋ ਨਿਰਹੰਕਾਰ ਮੁਰੀਦ ਹੋਵੇ, ਉਹੀ ਉਸ ਨੂੰ ਪਛਾਣ ਸਕਦਾ ਹੈ, (ਹੋਰ ਕੋਈ ਨਹੀਂ)॥ ੧੮॥

## ੧੯. ਪੂਰਨ ਸਤਿਗੁਰੂ ਜੀ ਦੀ ਮਹਿਮਾ

੧. ਗੁਰ ਮੂਰਤਿ ਪੂਰਨ ਬ੍ਰਹਮੁ ਘਟਿ ਘਟਿ ਅੰਦਰਿ ਸੂਰਜੁ ਸੁਝੈ।
੨. ਸੂਰਜ ਕਵਲੁ ਪਰੀਤਿ ਹੈ ਗੁਰਮੁਖਿ ਪ੍ਰੇਮ ਭਗਤਿ ਕਰਿ ਬੁਝੈ।
੩. ਪਾਰਬ੍ਰਹਮੁ ਗੁਰ ਸਬਦੁ ਹੈ ਨਿਝਰ ਧਾਰ ਵਰ੍ਹੈ ਗੁਣ ਗੁਝੈ।
੪. ਕਿਰਖਿ ਬਿਰਖੁ ਹੋਇ ਸਫਲੁ ਫਲਿ ਚੰਨਣਿ ਵਾਸੁ ਨਿਵਾਸੁ ਨ ਖੁਝੈ।
੫. ਅਫਲ ਸਫਲ ਸਮਦਰਸ ਹੋਇ ਮੋਹੁ ਨ ਧੋਹੁ ਨ ਦੁਬਿਧਾ ਲੁਝੈ।
੬. ਗੁਰਮੁਖਿ ਸੁਖ ਫਲੁ ਪਿਰਮ ਰਸੁ ਜੀਵਨ ਮੁਕਤਿ ਭਗਤਿ ਕਰਿ ਦੁਝੈ।
੭. ਸਾਧਸੰਗਤਿ ਮਿਲਿ ਸਹਜਿ ਸਮੁਝੈ॥ ੧੯॥

ਪਦ ਅਰਥ - ਸੁਝੈ=ਦਿਸਦਾ ਹੈ। ਬੁਝੈ=ਬੁਝ ਲੈਂਦੇ ਜਾਂ ਜਾਣ ਲੈਂਦੇ।

ਅਰਥ - ੧. ਗੁਰੂ ਮੂਰਤ ਪੂਰਨ ਬ੍ਰਹਮ ਪਰਮੇਸ਼ਰ ਸਰੂਪ ਹਨ, ਘਟਾਂ ਘਟਾਂ ਵਿਚ ਰਮੇ ਹੋਏ ਹਨ, ਜਿਵੇਂ ਸੂਰਜ ਦਾ ਪ੍ਰਤਿਬਿੰਬ ਹਰ ਘੜੇ ਵਿਚੋਂ ਨਜ਼ਰੀ ਪੈਂਦਾ ਹੈ। ੨. ਕੰਵਲ ਦੀ ਸੂਰਜ ਨਾਲ ਪ੍ਰੀਤੀ ਹੈ, (ਇਸੇ ਤਰ੍ਹਾਂ) ਗੁਰਮੁਖਾਂ ਦੀ ਸਤਿਗੁਰੂ ਨਾਲ ਪ੍ਰੇਮਾ-ਭਗਤੀ ਵਾਲੀ ਪ੍ਰੀਤੀ ਜਾਣੀ ਜਾਂਦੀ ਹੈ। ੩. ਪਾਰਬ੍ਰਹਮ ਦਾ ਰੂਪ ਗੁਰਸ਼ਬਦ ਹੈ ਜਿਸ ਵਿਚੋਂ ਪ੍ਰਭੂ-ਮਹਿਮਾ ਤੇ ਗੁਣਾਂ ਦੀ ਨਿਝਰ ਧਾਰਾ ਵਹਿੰਦੀ ਹੈ। ੪. ਜਿਵੇਂ ਨਿੱਕੇ ਬੀਜ ਤੋਂ ਦਰਖ਼ਤ ਹੋਏ ਹਨ, ਤੇ ਚੰਦਨ ਦੀ ਵਾਸ਼ਨਾ ਨੇ ਸਭ ਨੂੰ ਸੁਗੰਧਤ ਕਰ ਦਿੱਤਾ ਹੈ, ਕੋਈ ਇਸ ਸੁਗੰਧੀ ਤੋਂ ਖਾਲੀ ਨਹੀਂ ਰਿਹਾ। ੫. (ਉਨ੍ਹਾਂ ਗੁਰਮੁਖਾਂ ਲਈ) ਅਫਲਤਾ ਜਾਂ ਸਫਲਤਾ ਇੱਕ ਸਮਾਨ ਹੋ ਜਾਂਦੀਆਂ ਹਨ ? ਮੋਹ ਤੇ ਧਰੋਹ (ਪਿਆਰ ਜਾਂ ਧੋਖਾ) ਵੀ ਇੱਕ ਸਮਾਨ ਤੇ ਦੁਬਿਧਾ (ਦ੍ਵੈਤ) ਦੀ ਅੱਗ ਵੀ ਉਨ੍ਹਾਂ ਦੇ ਨੇੜੇ ਨਹੀਂ ਜਾਂਦੀ। ੬. ਗੁਰਮੁਖ ਲਈ ਸੁਖਾਂ ਦਾ ਫਲ ਪ੍ਰੇਮ-ਰਸ ਵਾਲੀ ਭਗਤੀ ਹੀ ਹੈ, ਉਹ ਜੀਵਨ ਮੁਕਤ ਹੋ ਕੇ ਭਗਤੀ ਰਾਹੀਂ ਰਸ ਚੋ ਲੈਂਦਾ ਹੈ। ੭. ਉਸ ਨੇ ਸਾਧ ਸੰਗਤ ਵਿਚ ਮਿਲ ਕੇ ਸਹਜ-ਪਦ ਨੂੰ ਸਮਝ ਤੇ ਜਾਣ ਲਿਆ ਹੈ॥ ੧੯॥

## ੨੦. ਗੁਰੂ ਸ਼ਬਦ ਦੀ ਮਹਾਨਤਾ

੧. ਸਬਦੁ ਗੁਰੂ ਗੁਰੁ ਜਾਣੀਐ ਗੁਰਮੁਖਿ ਹੋਇ ਸੁਰਤਿ ਧੁਨਿ ਚੇਲਾ।
੨. ਸਾਧ ਸੰਗਤਿ ਸਚਖੰਡ ਵਿਚਿ ਪ੍ਰੇਮ ਭਗਤਿ ਪਰਚੈ ਹੋਇ ਮੇਲਾ।
੩. ਗਿਆਨੁ ਧਿਆਨੁ ਸਿਮਰਣੁ ਜੁਗਤਿ ਕੂੰਜ ਕੂਰਮ ਹੰਸ ਵੰਸ ਨਵੇਲਾ।
੪. ਬਿਰਖਹੁੰ ਫਲ ਫਲ ਤੇ ਬਿਰਖੁ ਗੁਰਸਿਖ ਸਿਖ ਗੁਰ ਮੰਤੁ ਸੁਹੇਲਾ।
੫. ਵੀਹਾ ਅੰਦਰਿ ਵਰਤਮਾਨ ਹੋਇ ਇਕੀਹ ਅਗੋਚਰੁ ਖੇਲਾ।

੬. ਆਦਿ ਪੁਰਖੁ ਆਦੇਸੁ ਕਰਿ ਆਦਿ ਪੁਰਖ ਆਦੇਸ ਵਹੇਲਾ।
੭. ਸਿਫਤਿ ਸਲਾਹਣੁ ਅੰਮ੍ਰਿਤੁ ਵੇਲਾ॥ ੨੦॥ ੭॥

ਪਦ ਅਰਥ - ਧੁਨਿ=ਲਿਵ। ਨਵੇਲਾ=ਨਵੀਨ। ਸੁਹੇਲਾ=ਸੌਖਾ। ਵੀਹ=ਜਗਤ। ਇਕੀਹ=ਪਰਮੇਸ਼ਰ।

ਅਰਥ - ੧. ਗੁਰੂ ਦਾ ਸ਼ਬਦ ਗੁਰੂ ਰੂਪ ਹੈ ਤੇ ਗੁਰਸਿੱਖ ਸੁਰਤ (ਲਿਵ) ਲਾ ਕੇ ਸ਼ਬਦ ਦੀ ਧੁਨੀ ਨੂੰ ਸੁਰਤ ਵਿਚੋਂ ਸੁਣਦਾ ਹੈ, ਇਸ ਲਈ ਉਹ ਚੇਲਾ ਹੈ। ੨. ਸਾਧ ਸੰਗਤ ਰੂਪੀ ਸੱਚਖੰਡ ਵਿਚ ਬੈਠ ਕੇ, ਚਿੱਤ ਲਾ ਕੇ, ਇੱਕ ਮਨ ਹੋ, ਪ੍ਰੇਮਾ-ਭਗਤੀ ਵਿਚ ਪ੍ਰੀਤ ਲਾ ਕੇ ਪਰਚਣਾ (ਭਾਵ ਲੱਗ ਜਾਣਾ), ਇਹੀ ਗੁਰੂ ਚੇਲੇ ਦਾ ਮੇਲਾ (ਮਿਲਾਪ) ਜਾਣੋ। ੩. ਗਿਆਨ, ਧਿਆਨ ਅਤੇ ਸਿਮਰਨ ਦੀ ਜੁਗਤੀ ਵਿਚ ਕੂੰਜ, ਕੱਛੂ ਤੇ ਹੰਸ ਦੀ ਵੰਸ ਨਿੱਤ ਹੀ ਨਵੀਨ ਹੈ (ਭਾਵ ਇਨ੍ਹਾਂ ਦੀ ਪ੍ਰੀਤ ਵਿਚ, ਮੁਢੋਂ, ਜਦੋਂ ਤੋਂ ਇਨ੍ਹਾਂ ਦੀ ਵੰਸ ਹੋਂਦ ਵਿਚ ਆਈ ਹੈ, ਘਾਟ ਨਹੀਂ ਆਈ। ਕੂੰਜ ਦੀ ਸਿਮਰਨ ਸੱਤਾ ਬਹੁਤ ਪ੍ਰਬੀਨ ਹੈ, ਤੇ ਇਸੇ ਨਾਲ ਉਨ੍ਹਾਂ ਦੇ ਬੱਚੇ ਪਲਦੇ ਹਨ, ਧਿਆਨ ਦੀ ਜੁਗਤ ਵਿਚ ਕੱਛੂ ਪ੍ਰਬੀਨ ਹੈ, ਤੇ ਹੰਸ ਵਿਚ ਦੁੱਧ ਪਾਣੀ (ਸੱਚ ਝੂਠ) ਵੱਖ ਵੱਖ ਕਰ ਦੇਣ ਦੀ ਕਮਾਲ ਜੁਗਤੀ ਹੈ, ਪਰ ਗੁਰਮੁਖ ਗੁਰੂ ਦੀ ਸ਼ਰਨੀ ਲੱਗ ਇਨ੍ਹਾਂ ਤਿੰਨਾਂ ਗੁਣਾਂ ਵਿਚ ਹੀ ਪ੍ਰਬੀਨ ਹੋ ਜਾਂਦਾ ਹੈ)। ੪. ਜਿਵੇਂ ਰੁਖ ਤੋਂ ਫਲ ਤੇ ਫਲ ਤੋਂ ਰੁਖ ਪੈਦਾ ਹੁੰਦੇ ਹਨ, ਇਸੇ ਤਰ੍ਹਾਂ ਗੁਰੂ ਤੋਂ ਸਿੱਖ (ਤੇ ਫਿਰ) ਸਿੱਖ ਤੋਂ ਗੁਰੂ ਹੁੰਦਾ ਹੈ, (ਇਹੋ ਇਸ) ਸ਼ਬਦ ਗੁਰ-ਮੰਤ੍ਰ ਦਾ ਸੁਹਾਵਣਾ-ਪਣ, ਸੁਖਾਲਤਾ ਤੇ ਸ਼ੋਭਨੀਕਤਾ ਹੈ। ੫. (ਗੁਰਮੁਖ) ਸੰਸਾਰ (ਵੀਹ) ਵਿਚ ਸੰਸਾਰਕ ਕੰਮ-ਕਾਜ ਕਰਦਾ (ਵਰਤਮਾਨ) ਭੀ ਇਕੀਹ (ਈਸ਼ਵਰ ਦੇ ਪ੍ਰਮਾਰਥਕ) ਸਹਿਜ-ਪਦ ਵਿਚ ਮਨ ਬਾਣੀ ਤੋਂ ਪਰੇ ਹੋ ਖੇਡਦਾ (ਵਿਚਰਦਾ) ਹੈ। ੬. (ਉਸ) ਆਦਿ ਪੁਰਖ (ਪਰਮੇਸ਼ਰ) ਨੂੰ ਨਮਸਕਾਰ (ਆਦੇਸ) ਕਰਦੇ ਹਨ ਜੋ ਦੇਸ ਤੇ ਕਾਲ ਤੋਂ ਰਹਿਤ ਹੈ, ਪਰ ਗੁਰਮੁਖ ਸੁਰਤੀ ਵਿਚ ਸ਼ਬਦ (ਗੁਰੂ ਦੇ ਗਿਆਨ ਰਾਹੀਂ) ਉਸ ਨਾਲ ਮਿਲੇ ਰਹਿੰਦੇ ਹਨ। ੭. ਅੰਮ੍ਰਿਤ ਵੇਲਾ ਹੀ ਹੈ—ਜੋ ਪ੍ਰਭੂ ਦੀ ਸਿਫਤ-ਸਲਾਹ (ਸਿਮਰਨ) ਕਰਨ ਦਾ ਠੀਕ ਸਮਾਂ ਹੈ॥ ੨੦॥ ੭॥

# ਵਾਰ ੮

ੴ ਸਤਿਗੁਰ ਪ੍ਰਸਾਦਿ॥

## ੧. ਪ੍ਰਭੂ ਦੀਆਂ ਸ਼ਕਤੀਆਂ ਦਾ ਮੰਗਲਾਚਰਣ

੧. ਇਕੁ ਕਵਾਉ ਪਸਾਉ ਕਰਿ ਕੁਦਰਤਿ ਅੰਦਰਿ ਕੀਆ ਪਸਾਰਾ।
੨. ਪੰਜਿ ਤਤ ਪਰਵਾਣੁ ਕਰਿ ਚਹੁੰ ਖਾਣੀ ਵਿਚਿ ਸਭ ਵਰਤਾਰਾ।
੩. ਕੇਵਡੁ ਧਰਤੀ ਆਖੀਐ ਕੇਵਡੁ ਤੋਲੁ ਅਗਾਸ ਅਕਾਰਾ।

੪. ਕੇਵਡੁ ਪਵਣੁ ਵਖਾਣੀਐ ਕੇਵਡੁ ਪਾਣੀ ਤੋਲੁ ਵਿਥਾਰਾ।
੫. ਕੇਵਡੁ ਅਗਨੀ ਭਾਰੁ ਹੈ ਤੁਲਿ ਨ ਤੁਲੁ ਅਤੋਲੁ ਭੰਡਾਰਾ।
੬. ਕੇਵਡੁ ਆਖਾ ਸਿਰਜਣਹਾਰਾ॥ ੧॥

ਪਦ ਅਰਥ - ਕਵਾਉ=ਬੋਲ। ਵਰਤਾਰਾ=ਪਸਾਰੇ ਦਾ ਲੇਖਾ ਜੋਖਾ। ਵਿਥਾਰਾ=ਅੰਦਾਜ਼ਾ। ਭੰਡਾਰਾ=ਸਟੋਰ।

ਅਰਥ - ੧. (ਪਰਮੇਸ਼ਰ ਜੀ ਨੇ) ਇਕੋ ਹੀ ਬੋਲ ਨਾਲ ਪਸਾਰਾ ਕਰ ਦਿੱਤਾ ਤੇ ਕੁਦਰਤ ਰਾਹੀਂ ਸਭ ਵਸਤੂਆਂ ਦਾ ਪਸਾਰਾ ਕੀਤਾ ਹੈ। ੨. ਪੰਜਾਂ ਤੱਤਾਂ (ਹਵਾ, ਪਾਣੀ, ਅੱਗ, ਧਰਤੀ ਤੇ ਆਕਾਸ਼) ਨੂੰ ਪਰਵਾਣ (ਪ੍ਰਮਾਣੀਕ ਵਸਤੂ ਥਾਪ ਕੇ ਫਿਰ), ਚਾਰ ਖਾਣੀਆਂ (ਅੰਡਜ, ਜੇਰਜ, ਸੇਤਜ ਤੇ ਉਤਭੁਜ) ਬਣਾ ਕੇ (ਇਨ੍ਹਾਂ ਰਾਹੀਂ) ਸਾਰਾ ਵਰਤਾਰਾ ਵਰਤਾ ਦਿੱਤਾ। ੩. ਧਰਤੀ (ਦਾ ਵਿਸਥਾਰ) ਕਿੱਡਾ ਕੁ ਆਖੀਏ ਤੇ ਆਕਾਸ਼ ਦੇ ਅਕਾਰ (ਦਾ ਅੰਦਾਜ਼ਾ) ਕਿੱਡਾ ਕੁ ਦੱਸੀਏ। (ਭਾਵ ਬੇਅੰਤ ਹੈ)। ੪. ਹਵਾ (ਪਵਣ) ਬਾਰੇ ਕੀ ਕਹੀਏ ਕਿ ਕਿੱਡੀ ਕੁ ਹੈ, ਤੇ ਪਾਣੀ ਦਾ ਕੀ ਹਿਸਾਬ ਲਾਈਏ, ਕਿ ਕਿੰਨਾ ਕੁ ਤੋਲ ਹੈ। ੫. ਅਗਨੀ ਦੇ ਭਾਰ ਨੂੰ ਕਿੰਨਾ ਕੁ ਜਾਚੀਏ, ਜਿਸਦਾ ਤੋਲ ਕਿਸੇ ਨਾਲ ਹੋ ਸਕਦਾ, ਅਤੁਲ ਹੈ, ਤੋਲ ਤੋਂ ਪਰੇ ਹੈ, ਏਨੇ ਵੱਡੇ ਭੰਡਾਰ ਅਗਨੀ ਦੇ ਹਨ। ੬. ਜਿਸ ਸਿਰਜਣਹਾਰ (ਪ੍ਰਭੂ ਨੇ ਇਹ ਸਭ ਬੇਅੰਤ ਤੇ ਅਤੋਲ ਵਸਤੂਆਂ ਬਣਾਈਆਂ ਹਨ, ਕੌਣ ਹੈ, ਜੋ ਇਹ ਅੰਦਾਜ਼ਾ ਲਾ ਸਕੇ ਕਿ ਉਹ) ਕਿੱਡਾ ਕੁ ਵੱਡਾ ਹੈ? ਭਾਵ ਉਸ ਸਿਰਜਣਹਾਰ ਨੂੰ ਵੀ ਬੇਅੰਤ ਤੇ ਪਾਰਾਵਾਰ ਤੋਂ ਰਹਿਤ ਹੀ ਆਖਣਾ ਪਵੇਗਾ॥ ੧॥

## ੨. ਫਿਰ ਓਹੀ ਬੇਅੰਤਤਾਈ ਦਾ ਵਰਣਨ

੧. ਚਉਰਾਸੀਹ ਲਖ ਜੋਨਿ ਵਿਚਿ ਜਲੁ ਥਲੁ ਮਹੀਅਲੁ ਤ੍ਰਿਭਵਣ ਸਾਰਾ।
੨. ਇਕਸਿ ਇਕਸਿ ਜੋਨਿ ਵਿਚਿ ਜੀਅ ਜੰਤ ਅਗਣਤ ਅਪਾਰਾ।
੩. ਸਾਸਿ ਗਿਰਾਸਿ ਸਮਾਲਦਾ ਕਰਿ ਬ੍ਰਹਮੰਡ ਕਰੋੜਿ ਸੁਮਾਰਾ।
੪. ਰੋਮ ਰੋਮ ਵਿਚਿ ਰਖਿਓਨੁ ਓਅੰਕਾਰ ਅਕਾਰੁ ਵਿਥਾਰਾ।
੫. ਸਿਰਿ ਸਿਰਿ ਲੇਖ ਅਲੇਖੁ ਦਾ ਲੇਖ ਅਲੇਖ ਉਪਾਵਣਹਾਰਾ।
੬. ਕੁਦਰਤਿ ਕਵਣੁ ਕਰੈ ਵੀਚਾਰਾ॥ ੨॥

ਪਦ ਅਰਥ - ਮਹੀਅਲੁ=ਆਕਾਸ਼। ਤ੍ਰਿਭਵਣ=ਤਿੰਨੇ ਭਵਨ, ਆਕਾਸ਼, ਪਾਤਾਲ ਤੇ ਮਾਤ ਲੋਕ। ਲੇਖ=ਹੁਕਮ। ਕੁਦਰਿਤ=ਰਚਨਾ।

ਅਰਥ - ੧. ਜਲਾਂ ਅੰਦਰ, ਥਲਾਂ ਤੇ ਆਕਾਸ਼ਾਂ ਅਤੇ ਤਿੰਨੇ ਭਵਨਾਂ ਵਿਚ ੮੪ ਲੱਖ ਜੂਨਾਂ ਨੂੰ (ਉਸ ਪ੍ਰਭੂ ਨੇ) ਬਣਾਇਆ ਹੈ। ੨. ਇੱਕ ਇੱਕ ਜੋਨੀ ਵਿਚ ਏਨੇ ਜੀਵ ਜੰਤੂ ਪੈਦਾ ਕੀਤੇ ਹਨ, ਜਿਨ੍ਹਾਂ ਦੀ ਗਿਣਤੀ ਨਹੀਂ ਹੋ ਸਕਦੀ। ੩. (ਇਤਨੇ ਵਿਸਤਾਰ ਨਾਲ ਰਚਨਾ ਕਰਕੇ, ਸਭ ਜੀਵਾਂ ਨੂੰ) ਸੁਆਸ ਸੁਆਸ (ਦੇ ਸਮੇਂ)

ਵਿਚ ਸੰਮ੍ਹਾਲਦਾ ਹੈ, ਭਾਵੇਂ ਉਹ ਕਰੋੜਾਂ ਬ੍ਰਹਮੰਡਾਂ ਤੇ ਕਰੋੜਾਂ ਮੀਲਾਂ ਦੇ ਪਸਾਰ ਵਿਚ ਹੈ। ੪. (ਏਨਾ ਪਸਾਰਾ ਕਰਨ ਵਾਲਾ ਤੇ ਵਿਸ਼ਾਲ ਪ੍ਰਭੂ ਫਿਰ) ਰੋਮ ਰੋਮ ਵਿਚ ਮੌਜੂਦ ਹੈ, (ਉਸ ਨੇ ਆਪਣੇ ਆਪ ਨੂੰ ਰੋਮ ਰੋਮ ਵਿਚ ਰੱਖਿਆ ਹੋਇਆ ਹੈ) ਏਨਾ ਪਸਾਰਾ ਕਰਨ ਵਾਲਾ ਵਾਹਿਗੁਰੂ (ਏਨੀ ਨਿੱਕੀ ਥਾਂ ਵਿਚ ਵੀ, ਭਾਵ ਹਰ ਥਾਂ) ਮੌਜੂਦ ਹੈ। ੫. ਸਿਰ ਸਿਰ (ਭਾਵ ਹਰ ਇੱਕ ਦੇ ਉਪਰ ਉਸ) ਅਲੇਖ (ਪ੍ਰਭੂ) ਦਾ ਲੇਖ (ਹੁਕਮ) ਮੌਜੂਦ ਹੈ, ਪਰ ਆਪ ਪ੍ਰਭੂ ਅਲੇਖ (ਲੇਖੇ ਰਹਿਤ) ਹੈ। ੬. (ਹੁਣ ਦੱਸੋ ਤੇ ਸੋਚੋ ਕਿ ਏਨੀ ਵਿਸ਼ਾਲ) ਕੁਦਰਤ (ਦੇ ਮਾਲਕ) ਦਾ ਕੌਣ ਕੋਈ ਵੀਚਾਰ ਕਰੇ ਕਿ ਉਹ ਕਿੱਡਾ ਕੁ ਹੈ, ਤੇ ਕਿਥੇ ਕੁ ਉਸਦਾ ਨਿਵਾਸ ਹੈ॥੨॥

## ੩. ਦੈਵੀ ਅਤੇ ਆਸੁਰੀ ਸੰਪਦਾ ਦਾ ਵਿਚਾਰ

੧. ਕੇਵਡੁ ਸਤੁ ਸੰਤੋਖੁ ਹੈ ਦਯਾ ਧਰਮੁ ਤੇ ਅਰਥੁ ਵੀਚਾਰਾ।
੨. ਕੇਵਡੁ ਕਾਮੁ ਕਰੋਧੁ ਹੈ ਕੇਵਡੁ ਲੋਭੁ ਮੋਹੁ ਅਹੰਕਾਰਾ।
੩. ਕੇਵਡੁ ਦ੍ਰਿਸਟਿ ਵਖਾਣੀਐ ਕੇਵਡੁ ਰੂਪੁ ਰੰਗੁ ਪਰਕਾਰਾ।
੪. ਕੇਵਡੁ ਸੁਰਤਿ ਸਲਾਹੀਐ ਕੇਵਡੁ ਸਬਦੁ ਵਿਥਾਰੁ ਪਸਾਰਾ।
੫. ਕੇਵਡੁ ਵਾਸੁ ਨਿਵਾਸੁ ਹੈ ਕੇਵਡੁ ਗੰਧ ਸੁਗੰਧਿ ਅਚਾਰਾ।
੬. ਕੇਵਡੁ ਰਸ ਕਸ ਆਖੀਅਨਿ ਕੇਵਡੁ ਸਾਦ ਨਾਦ ਓਅੰਕਾਰਾ।
੭. ਅੰਤੁ ਬਿਅੰਤੁ ਨ ਪਾਰਾਵਾਰਾ॥ ੩॥

*ਪਦ ਅਰਥ* - ਦ੍ਰਿਸਟਿ=ਨਜ਼ਰ। ਸੁਰਤਿ=ਧਿਆਨ ਜਾਂ ਜਾਣਕਾਰੀ। ਵਿਥਾਰੁ=ਵਿਸਤਾਰ, ਨਿਰਣਾ। ਗੰਧ ਸੁਗੰਧ=ਬੋ ਤੇ ਖੁਸ਼ਬੋ।

*ਅਰਥ* - ੧. ਸਤ, ਸੰਤੋਖ, ਦਇਆ, ਧਰਮ ਤੇ ਅਰਥ (ਇਹ ਪ੍ਰਭੂ ਦੇ ਸਤੋ ਗੁਣੀ) ਦੈਵੀ ਗੁਣ ਹਨ, ਇਨ੍ਹਾਂ ਦੀ ਮਹੱਤਤਾ ਤੇ ਸਚਾਈ ਦਾ ਵਿਸਥਾਰ ਜਾਂ ਨਿਰਣਾ ਕਿੱਡਾ ਕੁ ਕਰੀਏ, ਭਾਵ ਨਹੀਂ ਹੋ ਸਕਦਾ, ਅਥਾਹ ਗੁਣਾਂ ਵਾਲੇ ਇਹ ਗੁਣ ਹਨ। ੨. (ਇਸੇ ਤਰ੍ਹਾਂ) ਕਾਮ, ਕ੍ਰੋਧ, ਲੋਭ, ਮੋਹ ਤੇ ਹੰਕਾਰ (ਪ੍ਰਭੂ ਦੇ ਸੰਸਾਰ ਦੀ ਖੇਡ ਨੂੰ ਚਲਾਉਣ ਲਈ ਪੈਦਾ ਕੀਤੇ) ਆਸੁਰੀ ਗੁਣ ਕਿੱਡੇ ਕੁ ਹਨ, ਇਸ ਦਾ ਵੀਚਾਰ ਕਰਨਾ ਵੀ ਮੁਸ਼ਕਿਲ ਜੇਹੀ ਕਹਾਣੀ ਹੈ। ੩. (ਇਹਨਾਂ ਦੈਵੀ ਤੇ ਆਸੁਰੀ ਗੁਣਾਂ ਦੀ) ਨਜ਼ਰ ਜਾਂ ਦ੍ਰਿਸ਼ਟੀ ਕਿੱਡੀ ਵਿਸ਼ਾਲ ਹੈ, ਤੇ ਕਿੰਨੇ ਰੂਪਾਂ, ਰੰਗਾਂ ਤੇ ਕਿਸਮਾਂ ਦੀ ਹੈ, (ਕੋਈ ਨਹੀਂ ਦੱਸ ਸਕਦਾ, ਬੇਅੰਤ ਹੀ ਕਹਿਣਾ ਪਏਗਾ)। ੪. ਸੁਰਤ (ਧਿਆਨ) ਦੀ ਸਲਾਹੁਤਾ ਕਿੰਨੀ ਕੁ ਕਰੀਏ, (ਤੇ ਗੁਰੂ ਦੇ ਮਹਾਨ) ਸ਼ਬਦ (ਉਪਦੇਸ਼) ਦਾ ਵਿਸਤਾਰ ਜਾਂ ਨਿਰਣਾ ਕਿਵੇਂ ਕਰੀਏ, ਉਸ ਦੇ ਪਸਾਰ ਦਾ ਕੀ ਅੰਦਾਜ਼ਾ ਲਾਈਏ। (ਭਾਵ ਨਹੀਂ ਲੱਗ ਸਕਦਾ)। ੫. ਹੁਣ ਵਾਸ਼ਨਾ ਦਾ ਨਿਵਾਸ (ਟਿਕਾਣਾ) ਕਿਥੇ ਤੇ ਕਿੱਡਾ ਕੁ ਹੈ, ਨਾ ਖੁਸ਼ਬੋਆਂ ਦੇ ਹੀ ਟਿਕਾਣਿਆਂ ਦਾ ਅੰਦਾਜ਼ਾ ਹੈ, ਕਿ ਕਿੰਨੀਆਂ ਜੜ੍ਹੀਆਂ ਬੂਟੀਆਂ ਵਿਚ ਇਸ ਦਾ ਨਿਵਾਸ ਹੈ, ਕਿਸ ਕਿਸ ਕੰਮ ਆਉਂਦੀਆਂ ਹਨ, (ਗੰਧ, ਸੁਗੰਧ ਦੇ ਇਸ ਗੁਣ ਦੇ ਪਸਾਰ 'ਤੇ) ਸੁਭਾਓ, ਕਿੱਡਾ ਕੁ ਹੈ, (ਨਹੀਂ ਪਤਾ ਲੱਗਦਾ)। ੬. ਰਸ ਕਸ ਕਿੰਨੇ ਕੁ ਕਹੀਏ (ਮਿਠੇ ਤੇ ਕੌੜੇ) ਓਅੰਕਾਰ (ਪ੍ਰਭੂ) ਦੇ ਨਾਦ (ਸ਼ਬਦ) ਦਾ ਸੁਆਦ (ਰਸ)

ਕਿੱਡਾ ਕੁ ਕਹੀਏ, (ਉਸ ਦਾ ਵੀ ਪਤਾ ਨਹੀਂ ਲੱਗ ਸਕਦਾ)। ੭. (ਇਹ ਸਭ ਗੁਣ, ਵਾਸ਼ਨਾ ਆਦਿ ਤੇ ਸੁਆਦ) ਅੰਤ (ਵਾਲੇ ਨਹੀਂ) ਬੇਅੰਤ ਹਨ, ਇਹਨਾਂ ਦਾ ਪਾਰਾਵਾਰ ਨਹੀਂ॥ ੩॥

## ੪. ਫਿਰ ਓਹੀ ਬੇਅੰਤਤਾ ਦਾ ਵਰਣਨ

੧. ਕੇਵਡੁ ਦੁਖੁ ਸੁਖੁ ਆਖੀਐ ਕੇਵਡੁ ਹਰਖੁ ਸੋਗੁ ਵਿਸਥਾਰਾ।
੨. ਕੇਵਡੁ ਸਚੁ ਵਖਾਣੀਐ ਕੇਵਡੁ ਕੂੜੁ ਕਮਾਵਣਹਾਰਾ।
੩. ਕੇਵਡੁ ਰੁਤੀ ਮਾਹ ਕਰਿ ਦਿਹ ਰਾਤੀ ਵਿਸਮਾਦੁ ਵੀਚਾਰਾ।
੪. ਆਸਾ ਮਨਸਾ ਕੇਵਡੀ ਕੇਵਡੁ ਨੀਦ ਭੁਖ ਅਹਾਰਾ।
੫. ਕੇਵਡੁ ਆਖਾਂ ਭਾਉ ਭਉ ਸਾਂਤਿ ਸਹਜਿ ਉਪਕਾਰ ਵਿਕਾਰਾ।
੬. ਤੋਲੁ ਅਤੋਲੁ ਨ ਤੋਲਣਹਾਰਾ॥ ੪॥

ਪਦ ਅਰਥ - ਵਖਾਣੀਐ=ਕਹੀਏ। ਵਿਸਮਾਦ=ਹੰਕਾਰ ਕਰਨ ਵਾਲੇ। ਭਾਉ ਭਉ=ਪ੍ਰੇਮ, ਸਤਿਕਾਰ ਅਤੇ ਡਰ, ਭਉ (ਤੌਖਲਾ)।

ਅਰਥ - ੧. ਦੁੱਖ ਸੁਖ ਨੂੰ ਕਿੱਡਾ ਕੁ ਆਖੀਏ, ਹਰਖ ਸੋਗ (ਖੁਸ਼ੀ ਗਮੀ) ਦਾ ਵਿਸਥਾਰ ਕਿੱਡਾ ਕੁ ਕਹੀਏ। ੨. ਸੱਚ ਬਾਰੇ ਕੀ ਆਖੀਏ ਕਿ ਉਹ ਕਿੱਡਾ ਕੁ (ਮਹਾਨ) ਹੈ ਤੇ ਕੂੜ (ਝੂਠ) ਦੇ (ਵਪਾਰੀ) ਕਿਡੇ ਕੁ ਹਨ। ੩. ਰੁਤਾਂ, ਮਹੀਨਿਆਂ ਤੇ ਦਿਨ ਰਾਤ (ਕਾਇਮ ਕਰ ਦੇਣ) ਦੇ ਹੈਰਾਨ ਕਰ ਦੇਣ ਵਾਲੇ ਵਿਚਾਰਾਂ ਦਾ ਕੀ ਬਿਆਨ ਕਰੀਏ ? ੪. ਆਸਾ ਮਨਸਾ (ਤ੍ਰਿਸ਼ਨਾ) ਕਿੱਡੀਆਂ ਹਨ, ਤੇ ਨੀਂਦਰ, ਭੁੱਖ ਅਤੇ ਅਹਾਰ ਦਾ (ਉਸ ਪ੍ਰਭੂ ਦਾ) ਕਿੱਡਾ (ਵੱਡਾ ਪ੍ਰਬੰਧ) ਹੈ। ੫. ਕਿੱਡਾ ਕੁ ਆਖਾਂ ਭਾਉ (ਪਿਆਰ ਦਾ ਰੰਗ), ਡਰਨ ਦਾ, (ਕਿੰਨਾ ਕੁ) ਸ਼ਾਂਤੀ, ਸਹਿਜ, ਉਪਕਾਰ (ਨੇਕੀ) ਅਤੇ ਵਿਕਾਰਾਂ (ਕੁਕਰਮਾਂ ਦਾ ਵੇਰਵਾ) ਦੱਸੀਏ, ੬. (ਬਸ ਇਹ ਸਭ ਵਸਤੂਆਂ ਦਾ) ਤੋਲ, ਅਤੋਲ ਹੈ ਤੇ ਨਾ ਹੀ (ਪ੍ਰਭੂ ਤੋਂ ਬਿਨਾਂ ਇਨ੍ਹਾਂ ਨੂੰ ਕੋਈ ਹੋਰ) ਤੋਲਣਹਾਰਾ ਹੈ॥ ੪॥

## ੫. ਪ੍ਰਭੂ ਦੀ ਬੇਅੰਤਤਾਈ ਦਾ ਹੋਰ ਵਰਣਨ

੧. ਕੇਵਡੁ ਤੋਲੁ ਸੰਜੋਗੁ ਦਾ ਕੇਵਡੁ ਤੋਲੁ ਵਿਜੋਗੁ ਵੀਚਾਰਾ।
੨. ਕੇਵਡੁ ਹਸਣੁ ਆਖੀਐ ਕੇਵਡੁ ਰੋਵਣ ਦਾ ਬਿਸਥਾਰਾ।
੩. ਕੇਵਡੁ ਹੈ ਨਿਰਵਿਰਤਿ ਪਖੁ ਕੇਵਡੁ ਹੈ ਪਰਵਿਰਤਿ ਪਸਾਰਾ।
੪. ਕੇਵਡੁ ਆਖਾ ਪੁੰਨ ਪਾਪੁ ਕੇਵਡੁ ਆਖਾ ਮੋਖੁ ਦੁਆਰਾ।
੫. ਕੇਵਡੁ ਕੁਦਰਤਿ ਆਖੀਐ ਇਕਦੂੰ ਕੁਦਰਤਿ ਲਖ ਅਪਾਰਾ।

੬. ਦਾਨੈ ਕੀਮਤਿ ਨਾ ਪਵੈ ਕੇਵਡੁ ਦਾਤਾ ਦੇਵਣਹਾਰ।
੭. ਅਕਥ ਕਥਾ ਅਬਿਗਤਿ ਨਿਰਧਾਰ॥ ੫ ॥

ਪਦ ਅਰਥ - ਸੰਜੋਗੁ ਵਿਜੋਗੁ=ਮਿਲਾਪ ਤੇ ਵਿਛੋੜਾ। ਨਿਰਵਿਰਤਿ=ਵੈਰਾਗ ਵਾਲੀ ਹਾਲਤ। ਪਰਵਿਰਤਿ=ਗ੍ਰਿਹਣੀ ਹਾਲਤ। ਦਾਨੈ=ਦਾਨਾਂ ਦਾ ਖਜ਼ਾਨਾ। ਅਬਿਗਤਿ= ਜਿਸਦੀ ਹਾਲਤ ਜਾਣੀ ਨਾ ਜਾਏ। ਨਿਰਧਾਰਾ=ਆਸਰੇ ਤੋਂ ਬਿਨਾਂ।

ਅਰਥ - ੧. ਕਿੱਡਾ ਕੁ ਤੋਲ ਸੰਜੋਗ ਦਾ (ਮਿਲਾਪ ਦੀ ਖੁਸ਼ੀ) ਦਾ ਤੇ ਵਿਜੋਗ (ਵਿਛੋੜੇ ਦੇ ਦੁੱਖ) ਦਾ ਹੈ, ਇਸ ਬਾਰੇ ਕੀ ਵਿਚਾਰੀਏ (ਭਾਵ ਕੋਈ ਵਿਚਾਰ ਨਹੀਂ ਹੋ ਸਕਦੀ। ਪਲ ਵਿਚ ਸੰਜੋਗ ਤੇ ਵਿਜੋਗ ਹੋ ਜਾਂਦਾ ਹੈ, ਇਸ ਬਾਰੇ ਕੀ ਜਾਣੀਏ ?) ੨. ਹੱਸਣ (ਖੁਸ਼ੀ ਦੇ ਵਿਸਤਾਰ) ਨੂੰ ਕਿੱਡਾ ਕੁ ਆਖੀਏ, ਤੇ ਰੋਣ (ਦੁੱਖ ਭਰੀਆਂ ਹਾਲਤਾਂ) ਦਾ ਕੀ ਵਿਸਥਾਰ ਕਰੀਏ। ੩. ਕਿੱਡਾ ਕ ਨਿਰਵਿਰਤੀ ਪੱਖ (ਤਿਆਗ ਤੇ ਵੈਰਾਗ) ਨੂੰ ਕਹੀਏ ਤੇ ਕਿੱਡਾ ਕੁ (ਸੁਖਾਂ ਨੂੰ ਭੋਗਣਾ, ਸੰਸਾਰ ਦੇ ਪਦਾਰਥਾਂ ਵਿਚ ਹੀ ਲੱਗ ਜਾਣਾ) ਪਰਵਿਰਤੀ ਪੱਖ ਦੇ ਪਸਾਰ ਨੂੰ ਸਮਝੀਏ। ੪. ਪੁੰਨ ਦਾਨ (ਦੇ ਕਰਮਾਂ ਦੇ ਵਿਚਾਰ ਨੂੰ ਕਿੱਡਾ ਕੁ ਕਹੀਏ ਤੇ ਉਸ ਮੋਖ (ਮੁਕਤੀ) ਦੇ ਦੁਆਰੇ ਦੀ ਕੀ (ਵਡਿਆਈ) ਦੱਸਾਂ। ੫. (ਪ੍ਰਭੂ ਦੀ) ਕੁਦਰਤ (ਸ੍ਰਿਸ਼ਟੀ ਦੀ ਰਚਨਾ) ਨੂੰ ਕਿੱਡਾ ਕੁ ਆਖਾਂ, ਜਿਸ ਕੁਦਰਤ ਨੇ ਅਗੋਂ ਲੱਖਾਂ ਹੀ ਕੁਦਰਤਾਂ (ਵੱਖੋ ਵੱਖ ਰਚਨਾ) ਬੇਅੰਤਤਾਈ ਵਾਲੀਆਂ ਬਣਾ ਦਿੱਤੀਆਂ ਹਨ। ੬. (ਸ੍ਰਿਸ਼ਟੀ ਨੂੰ ਪਾਲਣ ਲਈ) ਏਨੇ (ਦਾਨਾਂ ਦੇ) ਭੰਡਾਰੇ ਹਨ ਕਿ ਜਿਨ੍ਹਾਂ ਦੀ ਕੀਮਤ ਨਹੀਂ ਪੈ ਸਕਦੀ ਤੇ ਕੋਈ ਜਾਣ ਨਹੀਂ ਸਕਦਾ ਕਿ ਉਹ ਦਾਤਾ ਕਿੱਡਾ ਕੁ ਵੱਡਾ ਦੇਵਣਹਾਰ ਹੈ। ੭. (ਉਸਦੀ ਕਥਾ ਕਥਨ ਤੋਂ ਰਹਿਤ ਹੈ, ਜਿਸ ਦੀ ਗਤੀ ਨੂੰ ਕੋਈ ਨਹੀਂ ਜਾਣ ਸਕਦਾ ਕਿ ਕਿਸੇ ਵਸਤੂ ਜਾਂ ਆਸਰੇ ਤੋਂ ਬਗੈਰ (ਨਿਰਾਧਾਰ) ਇਹ ਸਾਰਾ ਕੁਝ ਉਸ ਮਹਾਨ ਪ੍ਰਭੂ ਨੇ ਕਿਵੇਂ ਬਣਾ ਦਿੱਤਾ ਹੈ॥ ੫॥

## ੬. ਸਾਧ ਸੰਗਤ ਦੀ ਮਹਿਮਾ

੧. ਲਖ ਚਉਰਾਸੀਹ ਜੂਨਿ ਵਿਚਿ ਮਾਣਸ ਜਨਮੁ ਦੁਲੰਭੁ ਉਪਾਇਆ।
੨. ਚਾਰਿ ਵਰਨ ਚਾਰਿ ਮਜਹਬਾਂ ਹਿੰਦੂ ਮੁਸਲਮਾਣ ਸਦਾਇਆ।
੩. ਕਿਤੜੇ ਪੁਰਖ ਵਖਾਣੀਅਨਿ ਨਾਰਿ ਸੁਮਾਰਿ ਅਗਣਤ ਗਣਾਇਆ।
੪. ਤ੍ਰੈ ਗੁਣ ਮਾਇਆ ਚਲਿਤੁ ਹੈ ਬ੍ਰਹਮਾ ਬਿਸਨੁ ਮਹੇਸੁ ਰਚਾਇਆ।
੫. ਵੇਦ ਕਤੇਬਾਂ ਵਾਚਦੇ ਇਕੁ ਸਾਹਿਬੁ ਦੁਇ ਰਾਹ ਚਲਾਇਆ।
੬. ਸਿਵ ਸਕਤੀ ਵਿਚਿ ਖੇਲੁ ਕਰਿ ਜੋਗ ਭੋਗ ਬਹੁ ਚਲਿਤੁ ਬਣਾਇਆ।
੭. ਸਾਧ ਅਸਾਧ ਸੰਗਤਿ ਫਲੁ ਪਾਇਆ॥ ੬॥

ਪਦ ਅਰਥ - ਦੁਲੰਭੁ=ਅਲਭ ਵਸਤੂ। ਸਿਵ ਸਕਤੀ=ਪ੍ਰਭੂ ਤੇ ਉਸਦੀ ਮਾਇਆ। ਸਾਧ ਅਸਾਧ=ਭਲਾ ਤੇ ਬੁਰਾ।

ਅਰਥ - ੧. ੮੪ ਲੱਖ ਜੂਨਾਂ ਵਿਚ, ਮਾਨੁਖਾ ਜਨਮ ਦੁਰਲੱਭ (ਵੱਡੇ ਭਾਗਾਂ ਨਾਲ ਮਿਲਣ ਵਾਲਾ ਪ੍ਰਭੂ ਨੇ) ਪੈਦਾ ਕੀਤਾ ਹੈ। ੨. ਚਾਰ ਵਰਣ (ਖੱਤ੍ਰੀ, ਬ੍ਰਾਹਮਣ, ਵੈਸ਼ ਤੇ ਸ਼ੂਦਰ) ਤੇ ਚਾਰ ਮਜ਼ਹਬ, ਹਿੰਦੂ ਮੁਸਲਮਾਨਾਂ (ਦੋਹਾਂ ਵਿਚ) ਸਦਵਾਏ ਹਨ। ੩. ਅਨੇਕਾਂ ਪੁਰਖ ਤੇ ਅਨੇਕਾਂ ਹੀ ਇਸਤ੍ਰੀਆਂ, ਜਿਨ੍ਹਾਂ ਦੀ ਗਿਣਤੀ ਨਹੀਂ ਹੋ ਸਕਦੀ। ੪. (ਪ੍ਰਭੂ ਦੀ ਪੈਦਾ ਕੀਤੀ ਮਾਇਆ ਨੇ) ਤਿੰਨ ਗੁਣ (ਰਜੋ, ਸਤੋ ਤੇ ਤਮੋ ਭਾਵ) ਬ੍ਰਹਮਾ, ਵਿਸ਼ਨੂੰ ਤੇ ਸ਼ਿਵ ਰਚ ਕੇ (ਵੱਡਾ) ਚੋਜ (ਖੇਡ) ਕੀਤਾ। ੫. ਵੇਦਾਂ ਨੂੰ (ਹਿੰਦੂ) ਤੇ ਕਤੇਬਾਂ ਨੂੰ (ਮੁਸਲਮਾਨ) ਵਾਚਦੇ (ਭਾਵ ਪੜ੍ਹਦੇ) ਹਨ, (ਪਰ) ਸਾਹਿਬ (ਸ੍ਰਿਸ਼ਟੀ ਦਾ ਮਾਲਕ, ਸਭ ਦਾ ਕਰਤਾ) ਤਾਂ ਇਕੋ ਹੈ, ਪਰ ਰਾਹ (ਧਰਮ) ਦੋ ਚਲਾ ਦਿੱਤੇ ਹਨ। ੬. ਸ਼ਿਵ ਸ਼ਕਤੀ (ਈਸ਼ਵਰ ਤੇ ਮਾਇਆ) ਸਤੋ ਤੇ ਤਮੋ ਦਾ ਖੇਲ ਕਰਕੇ, ਜੋਗ ਭੋਗ ਦਾ ਵੱਡਾ ਕੌਤਕ ਬਣਾ ਦਿੱਤਾ ਹੈ। (ਭਾਵ ਸਤੋ ਗੁਣੀ ਪੁਰਸ਼ ਤਾਂ ਪਰਮੇਸ਼ਰ ਦੀ ਭਗਤੀ, ਸਿਮਰਨ ਵਿਚ ਤੇ ਮਾਇਕ-ਲੋਕੀ ਪਦਾਰਥਾਂ ਦੇ ਭੋਗਾਂ ਵਿਚ ਖਚਤ ਹੋ ਰਹੇ ਹਨ)। ੭. ਇਹ ਸਾਧਾਂ ਤੇ ਅਸਾਧਾਂ (ਗੁਰਮੁਖਾਂ ਤੇ ਮਨਮੁਖਾਂ) ਦੀ ਸੰਗਤ ਦਾ ਫਲ ਹੈ, ਜੋ ਮਨੁੱਖ ਜਾਤੀ ਪਾ ਰਹੀ ਹੈ॥ ੬॥

## ੭. ਹਿੰਦੂ ਮਤ ਦਾ ਵਰਣਨ

**੧. ਚਾਰਿ ਵਰਨ ਛਿਅ ਦਰਸਨਾਂ ਸਾਸਤ੍ਰ ਬੇਦ ਪੁਰਾਣੁ ਸੁਣਾਇਆ।**
**੨. ਦੇਵੀ ਦੇਵ ਸਰੇਵਦੇ ਦੇਵ ਸਥਲ ਤੀਰਥ ਭਰਮਾਇਆ।**
**੩. ਗਣ ਗੰਧਰਬ ਅਪਛਰਾਂ ਸੁਰਪਤਿ ਇੰਦ੍ਰ ਇੰਦ੍ਰਾਸਣ ਛਾਇਆ।**
**੪. ਜਤੀ ਸਤੀ ਸੰਤੋਖੀਆਂ ਸਿਧ ਨਾਥ ਅਵਤਾਰ ਗਣਾਇਆ।**
**੫. ਜਪ ਤਪ ਸੰਜਮ ਹੋਮ ਜਗ ਵਰਤ ਨੇਮ ਨਈਵੇਦ ਪੁਜਾਇਆ।**
**੬. ਸਿਖਾ ਸੂਤ੍ਰਿ ਮਾਲਾ ਤਿਲਕ ਪਿਤਰ ਕਰਮ ਵੇਦ ਕਰਮ ਕਮਾਇਆ।**
**੭. ਪੁੰਨ ਦਾਨ ਉਪਦੇਸੁ ਦਿੜਾਇਆ॥ ੭॥**

ਪਦ ਅਰਥ - ਸਰੇਵਦੇ=ਸੇਵਣ ਵਾਲੇ। ਦੇਵ ਸਥਲ=ਦੇਵਤਿਆਂ ਦੇ ਮੰਦਰ। ਨਈਵੇਦ=ਠਾਕੁਰਾਂ ਦੀ ਭੋਗ ਸਮਗ੍ਰੀ। ਸਿਖਾ=ਬੋਦੀ।

ਅਰਥ - ੧. (ਹਿੰਦੂ ਧਰਮ ਦੀ ਤਸਵੀਰ ਖਿੱਚਦੇ ਹਨ :- ਕਿ ਹਿੰਦੂਆਂ ਦੇ) ਚਾਰ ਵਰਣ, ਛੇ ਸ਼ਾਸਤਰ ਤੇ ਉਨ੍ਹਾਂ ਦੇ ਧਰਮ ਵਿਚ ਵੇਦਾਂ ਪੁਰਾਣਾਂ ਨੂੰ ਪੜ੍ਹ ਕੇ ਸੁਣਾਇਆ (ਜਾਣ ਲੱਗਾ)। ੨. ਦੇਵੀ ਤੇ ਦੇਵਤਿਆਂ ਦੀ ਪੂਜਾ, ਦੇਵਤਿਆਂ ਦੇ ਅਸਥਾਨਾਂ (ਭਾਵ ਮੰਦਰਾਂ) ਤੀਰਥਾਂ ਦਾ ਭਰਮਣ (ਯਾਤਰਾ) ਕਰਨ ਲੱਗੇ। ੩. (ਕਈ ਵੇਦਾਂ ਪੁਰਾਣਾਂ ਦੀ ਸਿੱਖਿਆ ਅਨੁਸਾਰ) ਗਣਾਂ, ਗੰਧਰਬਾਂ, ਅਪੱਛਰਾਂ, ਦੇਵਤਿਆਂ ਦੇ ਰਾਜੇ ਇੰਦਰ ਤੇ ਇੰਦ੍ਰਾਸਣ (ਸਵਰਗ ਪੁਰੀ) ਦੀ ਪੂਜਾ ਕਰਨ ਲੱਗ ਗਏ। ੪. ਕਈ ਜਤੀ ਸਤੀ ਤੇ ਸੰਤੋਖੀਆਂ ਦੇ (ਮਗਰ ਲੱਗ ਗਏ), ਕੋਈ ਸਿੱਧਾਂ, ਨੌਂ ਨਾਥਾਂ, ਤੇ ੨੪ ਅਵਤਾਰਾਂ ਨੂੰ ਗਿਣਨ ਲੱਗ ਗਏ। ੫. ਕਈ ਜਪ, ਤਪ, ਸੰਜਮ ਤੇ ਹੋਮਾਂ, ਯਗਾਂ (ਦੇ ਕਰਮਾਂ ਵਿਚ ਲੱਗ ਗਏ)। ਕੋਈ ਵਰਤਾਂ ਦੇ ਨੇਮ, ਕੋਈ ਨਈਵੇਦ (ਠਾਕੁਰਾਂ ਦੇ ਭੋਗਾਂ) ਆਦਿ ਦੀ ਪੂਜਾ ਵਿਚ ਲੱਗ ਗਏ। ੬. ਕੋਈ ਬੋਦੀ, ਜਨੇਊ, ਮਾਲਾ, ਤਿਲਕ ਲਾ ਕੇ ਪਿਤਰੀ ਦੇ ਵੇਦ ਕਰਮਾਂ

ਵਿਚ ਜੁਟ ਗਏ। ੭. (ਇਨ੍ਹਾਂ ਕਰਮਾਂ ਦੇ ਨਾਲ਼ ਹੀ) ਪੁੰਨ ਦਾਨ ਕਰਨ ਦਾ ਉਪਦੇਸ਼ ਵੀ ਦ੍ਰਿੜ੍ਹਾਇਆ ਜਾਣ ਲੱਗਾ॥ ੭॥

## ੮. ਮੁਸਲਮਾਨੀ ਮੱਤ ਦਾ ਵਰਣਨ

**੧. ਪੀਰ ਪਿਕੰਬਰ ਅਉਲੀਏ ਗਉਸ ਕੁਤਬ ਵਲੀਉਲਹ ਜਾਣੇ।**
**੨. ਸੇਖ ਮਸਾਇਕ ਆਖੀਅਨਿ ਲਖ ਲਖ ਦਰਿ ਦਰਿਵੇਸ ਵਖਾਣੇ।**
**੩. ਸੁਹਦੇ ਲਖ ਸਹੀਦ ਹੋਇ ਲਖ ਅਬਦਾਲ ਮਲੰਗ ਮਿਲਾਣੇ।**
**੪. ਸਿੰਧੀ ਰੁਕਨ ਕਲੰਦਰਾਂ ਲਖ ਉਲਮਾਉ ਮੁਲਾ ਮਉਲਾਣੇ।**
**੫. ਸਰੈ ਸਰੀਅਤਿ ਆਖੀਐ ਤਰਕ ਤਰੀਕਤਿ ਰਾਹ ਸਿਵਾਣੇ।**
**੬. ਮਾਰਫ਼ਤੀ ਮਾਰੂਫ ਲਖ ਹਕ ਹਕੀਕਤਿ ਹੁਕਮਿ ਸਮਾਣੇ।**
**੭. ਬੁਜਰਕਵਾਰ ਹਜਾਰ ਮੁਹਾਣੇ॥ ੮॥**

*ਪਦ ਅਰਥ* - ਪਿਕੰਬਰ=ਨਬੀ। ਵਲੀਉਲਹ=ਖ਼ੁਦਾ ਦਾ ਦੋਸਤ। ਮਸਾਇਕ=ਬਹੁਤੇ ਸ਼ੇਖ (ਬਹੁਵਚਨ)। ਸੁਹਦੇ ਸਹੀਦ=ਗਰੀਬ ਤੇ ਸੂਰਮੇ। ਰੁਕਨ=ਮੁਖੀ, ਸ਼੍ਰੋਮਣੀ। ਉਲਮਾਉ=ਕੁਰਾਨ ਦੇ ਪਾਠੀ, ਵਿਦਵਾਨ। ਮਾਰੂਫ=ਪ੍ਰਸਿੱਧ ਵਿਦਵਾਨ।

*ਅਰਥ* - ੧. ਪੀਰ, ਪੈਕੰਬਰ, ਅਉਲੀਏ, ਗਉਸ, ਕੁਤਬ, ਵਲੀਉੱਲਹ, ਇਹ ਸਭ ਮੁਸਲਮਾਨੀ ਮੱਤ ਦੇ ਸਿਆਣਿਆਂ (ਸੋਝੀਵਾਨਾਂ) ਦੇ ਨਾਮ ਹਨ। ੨. ਇੱਕ ਸ਼ੇਖ ਤੇ ਮਸਾਇਕ ਵੀ ਕਹੀਦੇ ਹਨ, ਲੱਖਾਂ ਹੀ ਖ਼ੁਦਾ ਦੇ ਦਰਵੇਸ਼ ਆਖੇ ਜਾਂਦੇ ਹਨ। ੩. ਲੱਖਾਂ ਸੁਹਦੇ ਸ਼ਹੀਦ ਹਨ, ਲੱਖਾਂ ਅਬਦਾਲ (ਫਕੀਰਾਂ ਦਾ ਨਾਂ) ਤੇ ਮਲੰਗ ਮਿਲਦੇ ਹਨ। ੪. ਸਿੰਧੀ ਜਾਤ ਦੇ ਮੁਖੀ ਤੇ ਲੱਖਾਂ ਕਲੰਦਰ (ਫਕੀਰ) ਤੇ ਲੱਖਾਂ ਪੜ੍ਹੇ ਹੋਏ ਉਲਮਾ ਮੁੱਲਾਂ ਤੇ ਮੁਲਾਣੇ ਹਨ। ੫. ਕਈ ਤਰ੍ਹਾਂ ਦੀ ਸ਼ਰਾ (ਦਾ ਕਾਨੂੰਨ) ਸ਼ਰੀਅਤ ਆਖੇ ਜਾਂਦੇ ਹਨ, ਕਈ ਤਰਕ (ਵੈਰਾਗ) ਤੇ ਤਰੀਕਤ (ਵੈਰਾਗ ਦਾ ਰਾਹ) ਪਛਾਣਨ ਵਾਲੇ ਕਹੇ ਜਾਂਦੇ ਹਨ। ੬. (ਖ਼ੁਦਾ ਦੇ ਰਸਤੇ) ਮਾਰਫ਼ਤ ਦੇ ਜਾਣੂੰ ਲੱਖਾਂ ਕਹਾਉਂਦੇ, ਲੱਖਾਂ ਹਕੀਕਤ (ਸੱਚੇ) ਰਾਹ ਦੇ ਹੁਕਮ ਵਿਚ ਅਭੇਦ ਹੋਣ ਦਾ ਯਤਨ ਕਰਨ ਵਾਲੇ ਹਨ। ੭. ਇਸ ਤਰ੍ਹਾਂ ਹੀ ਬਜ਼ੁਰਗੀਵਾਰ ਹਜ਼ਾਰਾਂ ਆਗੂ ਬਣੇ ਹਨ॥ ੮॥

## ੯. ਬ੍ਰਾਹਮਣਾਂ ਦੀਆਂ ਜਾਤੀਆਂ ਦਾ ਹਾਲ

**੧. ਕਿਤੜੇ ਬਾਹਮਣ ਸਾਰਸੁਤ ਵਿਰਤੀਸਰ ਲਾਗਾਇਤ ਲੋਏ।**
**੨. ਕਿਤੜੇ ਗਉੜ ਕਨਉਜੀਏ ਤੀਰਥ ਵਾਸੀ ਕਰਦੇ ਢੋਏ।**
**੩. ਕਿਤੜੇ ਲਖ ਸਨਉਢੀਏ ਪਾਂਧੇ ਪੰਡਿਤ ਵੈਦ ਖਲੋਏ।**

੪. ਕੇਤੜਿਆਂ ਲਖ ਜੋਤਕੀ ਵੇਦ ਵੇਦੁਏ ਲੱਖ ਪਲੋਏ।
੫. ਕਿਤੜੇ ਲਖ ਕਵੀਸਰਾਂ ਬ੍ਰਹਮ ਭਾਟ ਬ੍ਰਹਮਾਉ ਬਖੋਏ।
੬. ਕੇਤੜਿਆਂ ਅਭਿਆਗਤਾਂ ਘਰਿ ਘਰਿ ਮੰਗਦੇ ਲੈ ਕਨਸੋਏ।
੭. ਕਿਤੜੇ ਸਉਣ ਸਵਾਣੀ ਹੋਏ॥ ੯॥

ਪਦ ਅਰਥ - ਵਿਰਤੀਸਰ=ਪ੍ਰੋਹਤ। ਲਾਗਾਇਤਿ=ਲਾਗੀ, ਜੋ ਵਿਆਹ 'ਤੇ ਮਰਨੇ ਪਰਨੇ ਦੇ ਕੰਮ ਕਰਦੇ ਹਨ। ਕਨਉਜੀਏ=ਕਨੌਜ ਦੇ ਵਸਨੀਕ ਜਾਂ ਜਾਤੀ। ਢੋਏ=ਸੁਗਾਤ। ਵੇਦਵੇ=ਵੇਦੀਏ। ਪਲੋਏ=ਨੱਸੇ, ਜਾਂ ਖਤਮ ਹੋਏ।

ਅਰਥ - ੧. ਇਤਨੇ ਹੀ ਸਾਰਸੁਤ (ਸ਼੍ਰੇਣੀ ਦੇ) ਬ੍ਰਾਹਮਣ, ਅਨੇਕਾਂ ਪ੍ਰੋਹਤ ਤੇ ਕਈ ਲੋਕਾਂ ਦੇ ਲਾਗੀ ਹੋਏ ਹਨ। ੨. ਕਿਤਨੇ ਹੀ ਗਉੜ ਤੇ ਕਨੌਜ (ਜਾਤੀ) ਦੇ ਹਨ। ਕਈ ਤੀਰਥਾਂ 'ਤੇ ਵੱਸਦੇ ਤੇ (ਆਉਂਦੇ ਜਾਂਦੇ ਯਾਤਰੀ) ਨਾਲ ਮੇਲ ਕਰਦੇ ਹਨ। ੩. ਕਿਤਨੇ ਲੱਖਾਂ ਹੀ ਸਨਉਢੀਏ (ਬ੍ਰਾਹਮਣ ਕਹਾਉਂਦੇ ਹਨ)। ਅਨੇਕਾਂ ਪਾਂਧੇ (ਉਸਤਾਦ) ਪੰਡਿਤ (ਵਿਦਵਾਨ) ਕਈ ਵੈਦ ਹੋ ਚੁੱਕੇ ਹਨ। ੪. ਕਿਤਨੇ ਲੱਖਾਂ ਜੋਤਸ਼ੀ (ਹੱਥ ਰੇਖ ਵੇਖਣ ਵਾਲੇ), ਵੇਦਾਂ ਦੇ ਵੇਦੀਏ (ਵੇਦ-ਰੀਤ ਵਾਲੇ) ਲੱਖਾਂ ਹੋ ਚੁਕੇ ਹਨ। ੫. ਕਈ ਕਵੀਸ਼ਰ, ਬ੍ਰਾਹਮਣ ਭੱਟ (ਲੋਕਾਂ ਦੀਆਂ ਸਿਫ਼ਤਾਂ ਕਰ ਕਰ ਕੇ ਦਾਨ ਲੈਣ ਵਾਲੇ) ਤੇ ਕਈ ਬ੍ਰਹਮਾ ਦੀ ਔਲਾਦ ਅਖਵਾਉਂਦੇ ਹਨ। ੬. ਕਿਤਨੇ ਹੀ ਅਭਿਆਗਤ, ਜੋ ਘਰਾਂ ਘਰਾਂ ਵਿਚ ਮੰਗਦੇ ਤੇ ਕੰਨਸੋਆਂ ਲੈਂਦੇ ਫਿਰਦੇ ਹਨ ਕਿ ਦਾਨ ਮਿਲੇਗਾ ਕਿ ਨਹੀਂ। ੭. ਕਿਤਨੇ ਹੀ ਸਉਣ ਸਵਾਣੀ (ਸ਼ਗਨ ਮਨਾਉਣ ਵਾਲੇ) ਹੋ ਚੁੱਕੇ ਹਨ। (ਭਾਵ ਸ਼ਗਨ ਮਨਾ ਕੇ ਹੀ ਰੋਜ਼ੀ ਕਮਾਂਦੇ ਹਨ)॥ ੯॥

## ੧੦. ਖੱਤਰੀ ਜਾਤਾਂ ਦੀ ਗਿਣਤੀ

੧. ਕਿਤੜੇ ਖੜ੍ਰੀ ਬਾਹਰੀ ਕੇਤੜਿਆਂ ਹੀ ਬਾਵੰਜਾਹੀ।
੨. ਪਾਵਾਧੇ ਪਾਚਾਧਿਆ ਫਲੀਆਂ ਖੋਖਰਾਇਣੁ ਅਵਗਾਹੀ।
੩. ਕੇਤੜਿਆਂ ਚਉੜੋਤਰੀ ਕੇਤੜਿਆਂ ਸੇਰੀਣ ਵਿਲਾਹੀ।
੪. ਕੇਤੜਿਆਂ ਅਵਤਾਰ ਹੋਇ ਚਕ੍ਰਵਰਤਿ ਰਾਜੇ ਦਰਗਾਹੀ।
੫. ਸੂਰਜਵੰਸੀ ਆਖੀਅਨਿ ਸੋਮਵੰਸ ਸੂਰਵੀਰ ਸਿਪਾਹੀ।
੬. ਧਰਮ ਰਾਇ ਧਰਮਾਤਮਾ ਧਰਮੁ ਵੀਚਾਰੁ ਨ ਬੇਪਰਵਾਹੀ।
੭. ਦਾਨੁ ਖੜਗੁ ਮੰਤੁ ਭਗਤਿ ਸਲਾਹੀ॥ ੧੦॥

ਪਦ ਅਰਥ - ਪਾਵਾਧੇ=ਖੱਤਰੀ ਜਾਤ ਦੇ ਗੋਤ। ਬਾਹਰੀ=੧੨ ਘਰਾਂ ਵਿਚ ਸਾਕ ਕਰਨ ਵਾਲੇ। ਦਰਗਾਹੀ=ਦਰਬਾਰਾਂ ਵਾਲੇ। ਬਾਵੰਜਾਹੀ=ਜੋ ੫੨ ਘਰਾਂ ਵਿਚ ਵਰਤਣ।

ਅਰਥ - ੧. ਕਿੰਨੇ ਹੀ ਖਤਰੀਆਂ (ਜਾਤਾਂ ਵਿਚ) ਬਾਹਰੀ, ਕਈ ਬਾਵੰਜਾਹੀ ਹਨ। ੨. ਕਈ ਪਾਵਾਧੇ, ਕਈ ਪਚਾਧੇ, ਫੱਲੀਆਂ, ਖੋਖਰਾਇਣ ਬੇਅੰਤ ਹਨ, ੩. ਕਿੰਨੇ ਚਉੜਤਰੀ ਕਿਤਨੇ ਸੇਰੀਣ ਤੇ ਵਿਲਾਹੀ (ਜਾਤਾਂ ਵਾਲੇ) ਹਨ। ੪. ਕਈ (ਇਨ੍ਹਾਂ ਵਿਚ ਹੀ) ਅਵਤਾਰ (ਰਾਮ ਕ੍ਰਿਸ਼ਨ) ਤੇ ਕਿੰਨੇ ਹੀ ਚਕ੍ਰਵਰਤੀ ਦਰਬਾਰੀ ਰਾਜੇ ਮਹਾਰਾਜੇ ਹੋਏ ਹਨ। ੫. ਸੂਰਜ-ਬੰਸੀ, ਚੰਦਰਬੰਸੀ, ਕਈ ਸੂਰਬੀਰ (ਜੋਧੇ) ਸਿਪਾਹੀ ਹੋਏ ਹਨ। ੬. ਪਰ ਧਰਮਰਾਜਾ ਧਰਮੀ ਹੈ, ਧਰਮ ਹੀ ਵੀਚਾਰਦਾ ਹੈ, (ਵੱਡੇ ਛੋਟੇ ਦੀ ਕਾਣ ਨਹੀਂ) ਬੇਪਰਵਾਹ ਹੈ, ਧਰਮ ਦਾ ਨਿਆਉਂ ਕਰਦਾ ਹੈ। ੭. (ਖੱਤਰੀਆਂ ਵਿਚ) ਦਾਨੀ, ਖੜਗਧਾਰੀ, ਮੰਤ੍ਰ (ਸਿਮਰਨ ਕਰਨ ਵਾਲੇ) ਭਗਤਾਂ ਦੀ ਸਲਾਹੁਤਾ ਹੈ, (ਹੋਰ ਕਿਸੇ ਗੱਲ ਦੀ ਨਹੀਂ)॥ ੧੦॥

## ੧੧. ਵੈਸ਼ਾਂ ਦੀਆਂ ਜਾਤਾਂ ਦਾ ਵਰਣਨ

੧. ਕਿਤੜੇ ਵੈਸ ਵਖਾਣੀਅਨਿ ਰਾਜਪੂਤ ਰਾਵਤ ਵੀਚਾਰੀ।
੨. ਤੂਅਰ ਗਉੜ ਪਵਾਰ ਲਖ ਮਲਣ ਹਾਸ ਚਉਹਾਣ ਚਿਤਾਰੀ।
੩. ਕਛਵਾਹੇ ਰਾਠਉੜ ਲਖ ਰਾਣੇ ਰਾਏ ਭੂਮੀਏ ਭਾਰੀ।
੪. ਬਾਘ ਬਘੇਲੇ ਕੇਤੜੇ ਬਲਵੰਡ ਲਖ ਬੁੰਦੇਲੇ ਕਾਰੀ।
੫. ਕੇਤੜਿਆਂ ਹੀ ਭੁਰਟੀਏ ਦਰਬਾਰਾਂ ਅੰਦਰਿ ਦਰਬਾਰੀ।
੬. ਕਿਤੜੇ ਗੁਣੀ ਭਦਉੜੀਏ ਦੇਸਿ ਦੇਸਿ ਵਡੇ ਇਤਬਾਰੀ।
੭. ਹਉਮੈ ਮੁਏ, ਨ ਹਉਮੈ ਮਾਰੀ॥ ੧੧॥

ਪਦ ਅਰਥ - ਬੁੰਦੇਲੇ=ਸੂਰਮੇ।

ਅਰਥ - ੧. ਕਿਤਨੇ ਹੀ ਵੈਸ਼ ਜਾਤੀ ਦੇ ਕਹੇ ਜਾਂਦੇ ਹਨ, ਕਈ ਰਾਜਪੂਤ, ਰਾਵਤ (ਰਾਜੇ ਆਦਿਕਾਂ) ਦੇ ਵਿਚਾਰ ਕਹੀਦੇ ਹਨ। ੨. ਤੂਅਰ, ਗੌੜ ਤੇ ਪਵਾਰ (ਜਾਤੀ ਦੇ) ਲੱਖਾਂ ਹਨ, ਮਲਣ, ਹਾਸ, ਚਉਹਾਣ (ਜਾਤ ਦੇ ਬਥੇਰੇ ਕਹੀਦੇ) ਹਨ। ੩. ਲੱਖਾਂ ਹੀ ਕਛਵਾਹੇ ਤੇ ਰਾਠਉੜ, ਰਾਜੇ, ਰਾਣੇ, ਭੂਮੀਏ, ਵੱਡੇ (ਹੋ ਚੁੱਕੇ ਹਨ)। ੪. ਬਾਘ ਤੇ ਬਘੇਲੇ (ਜਾਤੀਆਂ ਦੇ) ਕਿੰਨੇ ਹਨ। ਲੱਖਾਂ ਬੁੰਦੇਲ ਖੰਡ ਦੇ ਭਾਰੀ ਸੂਰਮੇ ਹੋਏ ਹਨ। ੫. ਕਿਤਨੇ ਹੀ ਭੂਰਟੀ (ਕੌਮ ਦੇ) ਦਰਬਾਰਾਂ ਵਿਚ ਦਰਬਾਰੀ ਹਨ। ੬. ਕਿੰਨੇ ਹੀ ਭਦੌੜੀਏ ਗੁਣਾਂ ਵਾਲੇ, ਦੇਸਾਂ ਦੇਸਾਂ ਵਿਚ ਵੱਡੇ ਇਤਬਾਰ ਵਾਲੇ ਹੋਏ ਹਨ। ੭. (ਮੁਕਦੀ ਗੱਲ ਇਹੋ ਹੈ ਕਿ ਸਭ) ਹਉਮੈ ਦਾ ਸ਼ਿਕਾਰ ਹੋਏ ਰਹੇ, ਹਉਮੈ ਕਿਸੇ ਨਾ ਮਾਰੀ। ਸਾਰੇ ਹਉਮੈ ਵਿਚ ਹੀ ਪਚ ਮੋਏ ਹਨ॥ ੧੧॥

## ੧੨. ਗੋਤਾਂ ਤੇ ਕਿਰਤਾਂ ਦੀਆਂ ਜਾਤਾਂ ਦਾ ਵਰਣਨ

੧. ਕਿਤੜੇ ਸੂਦ ਸਦਾਇਦੇ ਕਿਤੜੇ ਕਾਇਥ ਲਿਖਣਹਾਰੇ।
੨. ਕੇਤੜਿਆਂ ਹੀ ਬਾਣੀਏ ਕਿਤੜੇ ਭਾਭੜਿਆਂ ਸੁਨਿਆਰੇ।

੩. ਕੇਤੜਿਆਂ ਲਖ ਜਟ ਹੋਇ ਕੇਤੜਿਆਂ ਛੀਂਬੇ ਸੈਸਾਰੇ।
੪. ਕੇਤੜਿਆ ਠਾਠੇਰਿਆ ਕੇਤੜਿਆਂ ਲੋਹਾਰ ਵਿਚਾਰੇ।
੫. ਕਿਤੜੇ ਤੇਲੀ ਆਖੀਅਨਿ ਕਿਤੜੇ ਹਲਵਾਈ ਬਾਜਾਰੇ।
੬. ਕੇਤੜਿਆਂ ਲਖ ਪੰਖੀਏ ਕਿਤੜੇ ਨਾਈ ਤੈ ਵਣਜਾਰੇ।
੭. ਚਹੁ ਵਰਨਾਂ ਦੇ ਗੋਤ ਅਪਾਰੇ ॥ ੧੨ ॥

ਪਦ ਅਰਥ - ਸੂਦ=ਬਾਣੀਏ। ਕਾਇਥ=ਮੁਨਸ਼ੀ, ਪਟਵਾਰੀ ਆਦਿ। ਭਾਭੜਿਆਂ=ਜੈਨੀ। ਪੰਖੀਏ=ਸਿਰਕੀਬੰਦ।

ਅਰਥ - ੧. ਕਿੰਨੇ ਹੀ ਸੂਦ ਸਦਾਉਂਦੇ ਹਨ ਤੇ ਕਿਤਨੇ ਹੀ ਮੁਨਸ਼ੀ ਲਿਖਣਹਾਰੇ ਹਨ। ੨. ਕਿੰਨੇ ਹੀ ਬਾਣੀਏ (ਜੋ ਪੰਸਾਰੀ ਦਾ ਕੰਮ ਕਰਦੇ ਹਨ), ਕਈ ਭਾਬੜੇ (ਜੈਨੀ ਮੱਤ ਦੇ) ਤੇ ਕਈ (ਸੋਨਾ ਘੜਨ ਵਾਲੇ ) ਸੁਨਿਆਰੇ ਹਨ। ੩. ਲੱਖਾਂ ਹੀ ਜਟ ਤੇ ਕਿਤਨੇ ਹੀ ਛੀਂਬੇ ਸੰਸਾਰ ਵਿਚ ਹੋਏ ਹਨ। ੪. ਕਿਤਨੇ ਹੀ ਠਠੇਰੇ (ਭਾਂਡੇ ਘੜਨ ਵਾਲੇ) ਹਨ, ਕਈ (ਲੋਹਾ ਕੁਟਣ ਵਾਲੇ) ਵਿਚਾਰੇ ਲੁਹਾਰ ਹਨ। ੫. ਕਿੰਨੇ ਹੀ ਤੇਲੀ (ਤੇਲ ਕੱਢਣ ਵਾਲੇ) ਕਹੇ ਜਾਂਦੇ ਹਨ, ਕਿਤਨੇ ਹੀ ਬਜ਼ਾਰਾਂ ਵਿਚ ਹਲਵਾਈ ਹਨ। ੬. ਕਿਤਨੇ ਹੀ ਪੰਖੀਏ (ਹਲਕਾਰੇ ਜਾਂ) ਸਿਰਕੀ-ਬੰਦ ਹਨ, ਕਿਤਨੇ ਹੀ ਨਾਈ ਤੇ ਵਣਜਾਰੇ (ਵਪਾਰੀ) ਹਨ। ੭. (ਇਸ ਤਰ੍ਹਾਂ) ਚਹੁੰ ਵਰਣਾਂ ਦੇ ਅਨੇਕਾਂ ਗੋਤ ਹਨ॥ ੧੨ ॥

## ੧੩. ਵਰਣਾਂ ਤੇ ਮਤ-ਮਤਾਂਤਰਾਂ ਦਾ ਵਰਣਨ

੧. ਕਿਤੜੇ ਗਿਰਹੀ ਆਖੀਅਨਿ ਕੇਤੜਿਆਂ ਲਖ ਫਿਰਨਿ ਉਦਾਸੀ।
੨. ਕੇਤੜਿਆਂ ਜੋਗੀਸੁਰਾਂ ਕੇਤੜਿਆਂ ਹੋਏ ਸੰਨਿਆਸੀ।
੩. ਸੰਨਿਆਸੀ ਦਸ ਨਾਮ ਧਰਿ ਜੋਗੀ ਬਾਰਹ ਪੰਥ ਨਿਵਾਸੀ।
੪. ਕੇਤੜਿਆਂ ਲਖ ਪਰਮ ਹੰਸ ਕਿਤੜੇ ਬਾਨਪ੍ਰਸਤ ਬਨਵਾਸੀ।
੫. ਕੇਤੜਿਆਂ ਹੀ ਡੰਡ ਧਾਰ ਕਿਤੜੇ ਜੈਨੀ ਜੀਅ ਦੈਆਸੀ।
੬. ਛਿਅ ਘਰਿ ਛਿਅ ਗੁਰਿ ਆਖੀਅਨਿ ਛਿਅ ਉਪਦੇਸ ਭੇਸ ਅਭਿਆਸੀ।
੭. ਛਿਅ ਰੁਤਿ ਬਾਰਹ ਮਾਹ ਕਰਿ ਸੂਰਜੁ ਇਕੋ ਬਾਰਹ ਰਾਸੀ।
੮. ਗੁਰਾ ਗੁਰੂ ਸਤਿਗੁਰੁ ਅਬਿਨਾਸੀ ॥ ੧੩ ॥

ਪਦ ਅਰਥ - ਗਿਰਹੀ=ਗ੍ਰਿਹਸਥੀ। ਬਾਨਪ੍ਰਸਤ=ਹਿੰਦੂ ਮੱਤ ਅਨੁਸਾਰ ਤੀਸਰਾ ਆਸ਼ਰਮ। ਛਿਅ ਘਰਿ=ਛੇ ਸ਼ਾਸਤਰ।

ਅਰਥ - ੧. ਕਿੰਨੇ ਹੀ ਗ੍ਰਿਹਸਥੀ ਆਖੇ ਜਾਂਦੇ ਹਨ ਤੇ ਕਈ ਲੱਖਾਂ ਉਦਾਸੀ ਹਨ ਜੋ ਫਿਰਦੇ (ਰਹਿੰਦੇ ਹਨ)। ੨. ਕਈ ਜੋਗੀਸ਼ਵਰ ਹਨ, ਤੇ ਕਿਤਨੇ ਹੀ ਸੰਨਿਆਸੀ ਹਨ। ੩. ਸੰਨਿਆਸੀਆਂ ਨੇ ਦਸ (ਭਾਰਥੀ, ਗਿਰੀ ਤੇ ਪੁਰੀ ਆਦਿ) ਨਾਮ ਰੱਖੇ ਹੋਏ ਹਨ। (ਇਸੇ ਤਰ੍ਹਾਂ) ਜੋਗੀ ਬਾਰਾਂ ਪੰਥਾਂ ਵਾਲੇ ਹਨ। ੪. ਕਿਤਨੇ ਹੀ ਲੱਖਾਂ ਪਰਮ ਹੰਸ (ਸੱਚ ਤੇ ਝੂਠ ਦਾ ਨਿਖੇੜਾ ਕਰਨ ਵਾਲੇ) ਹਨ, ਕਿਤਨੇ ਬਾਨਪ੍ਰਸਤ ਹੋ ਕੇ ਬਨਾਂ (ਜੰਗਲਾਂ) ਵਿਚ ਹੀ ਨਿਵਾਸ ਰੱਖਦੇ ਹਨ। ੫. ਕਿੰਨੇ ਹੀ ਡੰਡੇ ਹੱਥ ਵਿਚ ਰੱਖਦੇ ਹਨ, ਕਿੰਨੇ ਹੀ ਜੈਨੀ ਜੀਆਂ 'ਤੇ ਦਇਆ ਕਰਨ ਵਾਲੇ ਹਨ। (ਏਥੋਂ ਤਕ ਕਿ ਮੂੰਹ 'ਤੇ ਪੱਟੀ ਬੰਨ੍ਹ ਰੱਖਦੇ ਹਨ ਕਿ ਹਵਾੜ ਨਾਲ ਕੋਈ ਜੀਅ ਨਾ ਮਰ ਜਾਏ)। ੬. ਛੇ ਸ਼ਾਸਤਰਾਂ ਦੇ ਛੀ ਅਚਾਰਯਾਂ (ਲਿਖਣਹਾਰਿਆਂ ਨੇ ਛੇ ਉਪਦੇਸ਼ ਤੇ ਛੇ ਭੇਸ ਵੱਖੋ ਵੱਖ ਕੀਤੇ ਹਨ)। ੭. ਸੂਰਜ ਇਕੋ ਹੈ, ਪਰ ਬਾਰਾਂ ਰਾਸਾਂ, ੧੨ ਮਹੀਨੇ ਤੇ ਛੀ ਰੁਤਾਂ ਹਨ। ੮. ਗੁਰੂਆਂ ਦਾ ਗੁਰੂ ਪਰਮੇਸ਼ਰ ਸਦਾ ਅਬਿਨਾਸ਼ੀ ਹੈ। (ਜਿਸ ਦੇ ਸਹਾਰੇ ਸਭੇ ਆਪਣੀ ਮੱਤ ਦਾ ਪ੍ਰਗਟਾਵਾ ਕਰਦੇ ਹਨ। ਪਰ ਮੱਤ ਦੇ ਪ੍ਰਗਟ ਕਰਨ ਵਾਲੇ ਇੱਕ ਪ੍ਰਭੂ ਨੂੰ ਜਾਣਨ ਦਾ ਯਤਨ ਨਹੀਂ ਕਰਦੇ)॥੧੩॥

## ੧੪. ਸੰਤ ਜਨਾਂ ਦਾ ਵਰਣਨ

**੧. ਕਿਤੜੇ ਸਾਧ ਵਖਾਣੀਅਨਿ ਸਾਧਸੰਗਤਿ ਵਿਚਿ ਪਰਉਪਕਾਰੀ।**
**੨. ਕੇਤੜਿਆਂ ਲਖ ਸੰਤ ਜਨ ਕੇਤੜਿਆਂ ਨਿਜ ਭਗਤਿ ਭੰਡਾਰੀ।**
**੩. ਕੇਤੜਿਆਂ ਜੀਵਨ ਮੁਕਤਿ ਬ੍ਰਹਮ ਗਿਆਨੀ ਬ੍ਰਹਮ ਵੀਚਾਰੀ।**
**੪. ਕੇਤੜਿਆਂ ਸਮਦਰਸੀਆਂ ਕੇਤੜਿਆਂ ਨਿਰਮਲ ਨਿਰੰਕਾਰੀ।**
**੫. ਕਿਤੜੇ ਲਖ ਬਿਬੇਕੀਆਂ ਕਿਤੜੇ ਦੇਹ ਬਿਦੇਹ ਅਕਾਰੀ।**
**੬. ਭਾਇ ਭਗਤਿ ਭੈ ਵਰਤਣਾ ਸਹਜਿ ਸਮਾਧਿ ਬੈਰਾਗ ਸਵਾਰੀ।**
**੭. ਗੁਰਮੁਖਿ ਸੁਖ ਫਲੁ ਗਰਬੁ ਨਿਵਾਰੀ॥੧੪॥**

ਪਦ ਅਰਥ - ਭਗਤਿ ਭੰਡਾਰੀ=ਭਗਤੀ ਦੇ ਖਜ਼ਾਨੇ। ਸਮਦਰਸੀਆਂ=ਸਮਾਨ ਦ੍ਰਿਸ਼ਟੀ ਵਾਲੇ। ਬਿਬੇਕੀਆਂ=ਵਿਚਾਰਵਾਨ।

ਅਰਥ - ੧. ਕਿੰਨੇ ਹੀ ਸਾਧ ਕਹੇ ਜਾਂਦੇ ਹਨ, ਜੋ ਸਾਧ ਸੰਗਤਿ ਵਿਚ ਪਰਉਪਕਾਰੀ (ਮੰਨੇ ਜਾਂਦੇ) ਹਨ। ੨. ਕਿੰਨੇ ਹੀ ਲੱਖਾਂ ਸੰਤਜਨ ਹਨ, ਤੇ ਕਿਤਨੇ ਹੀ ਭਗਤੀ ਦੇ ਭੰਡਾਰੀ (ਭਗਤੀ ਦੀ ਹੋਰਨਾਂ ਨੂੰ ਚੇਟਕ ਲਾਉਣ ਵਾਲੇ) ਹਨ। ੩. ਅਨੇਕਾਂ ਹੀ ਜੀਵਨ ਮੁਕਤਿ, ਬ੍ਰਹਮ ਗਿਆਨੀ ਹਨ, ਜੋ ਬ੍ਰਹਮ (ਪ੍ਰਭੂ) ਦਾ ਵਿਚਾਰ ਕਰਦੇ ਕਰਾਉਂਦੇ ਹਨ। ੪. ਕਿਤਨੇ ਹੀ ਸਮਦਰਸੀ (ਸਭ ਅਮੀਰ ਗਰੀਬ, ਊਚ ਨੀਚ ਨੂੰ ਇਕੋ ਜੇਹੇ ਜਾਣਨ ਵਾਲੇ) ਹਨ। ਕਿਤਨੇ ਹੀ ਨਿਰਮਲ ਪ੍ਰਭੂ ਦੇ ਨਿਰਮਲ (ਸੰਤ ਜਨ) ਹਨ। ੫. ਕਿਤਨੇ ਲੱਖਾਂ ਹੀ ਬਿਬੇਕੀ (ਬ੍ਰਹਮ ਗਿਆਨੀ ਤੇ ਨਿਰਮਲ ਵਿਚਾਰਵਾਨ) ਹਨ, ਜੋ (ਪ੍ਰਭੂ ਰੰਗ ਦੀ ਮਸਤੀ ਵਿਚ) ਦੇਹ ਤੋਂ ਬਿਦੇਹ ਦੇ ਸਰੂਪ ਵਾਲੇ ਹਨ। ੬. (ਉਪ੍ਰੋਕਤ ਸੰਤ ਤੇ ਸਾਧ ਜਨ) ਪ੍ਰੇਮਾ-ਭਗਤੀ (ਦੇ ਰੰਗ ਵਿਚ) ਤੇ ਪ੍ਰਭੂ ਦੇ (ਹੁਕਮ ਦੇ ਭੈ) ਡਰ ਵਿਚ ਵਰਤਦੇ ਹਨ, ਭਾਵ ਹਰ ਸਮੇਂ ਹੀ ਰਹਿੰਦੇ ਹਨ। ਉਹਨਾਂ ਨੇ ਆਪਣੀ ਸਹਿਜ ਸਮਾਧੀ

(ਲਿਵ ਲਾਉਣ ਦੇ ਅਭਿਆਸ ਨੂੰ ਪੱਕਿਆਂ ਕਰਕੇ ਸਵਾਰ ਲਿਆ ਹੁੰਦਾ ਹੈ। ੭. (ਇਸ ਤਰ੍ਹਾਂ) ਗੁਰਮੁਖਾਂ ਨੇ ਆਪਣੇ ਹੰਕਾਰ ਨੂੰ ਨਿਵਾਰ ਕੇ ਸੁਖ ਫਲ (ਭਗਤੀ ਦੇ ਰਸ) ਨੂੰ ਪ੍ਰਾਪਤ ਕਰ ਲਿਆ॥ ੧੪॥

## ੧੫. ਮਨਮੁਖਾਂ ਦੀ ਹਾਲਤ ਦਾ ਵਰਣਨ

੧. ਕਿਤੜੇ ਲਖ ਅਸਾਧ ਜਗ ਵਿਚਿ ਕਿਤੜੇ ਚੋਰ ਜਾਰ ਜੂਆਰੀ।
੨. ਵਟਵਾੜੇ ਠਗਿ ਕੇਤੜੇ ਕੇਤੜਿਆਂ ਨਿੰਦਕ ਅਵਿਚਾਰੀ।
੩. ਕੇਤੜਿਆਂ ਅਕਿਰਤਘਣ ਕਿਤੜੇ ਬੇਮੁਖ ਤੇ ਅਣਚਾਰੀ।
੪. ਸ੍ਵਾਮਿ ਧ੍ਰੋਹੀ ਵਿਸਵਾਸਿ ਘਾਤ ਲੂਣ ਹਰਾਮੀ ਮੂਰਖ ਭਾਰੀ।
੫. ਬਿਖਲੀਪਤਿ ਵੇਸੁਆ ਰਵਤ ਮਦ ਮਤਵਾਲੇ ਵਡੇ ਵਿਕਾਰੀ।
੬. ਵਿਸਟ ਵਿਰੋਧੀ ਕੇਤੜੇ ਕੇਤੜਿਆਂ ਕੂੜੇ ਕੂੜਿਆਰੀ।
੭. ਗੁਰ ਪੂਰੇ ਬਿਨੁ ਅੰਤਿ ਖੁਆਰੀ॥ ੧੫॥

ਪਦ ਅਰਥ - ਵਟਵਾੜੇ=ਰਾਹ ਮਾਰ। ਅਵਿਚਾਰੀ=ਮੂਰਖ। ਅਣਚਾਰੀ=ਖੋਟੇ, ਕੁਕਰਮੀ। ਸ੍ਵਾਮਿ ਧ੍ਰੋਹੀ=ਮਾਲਕ ਨਾਲ ਧੋਖਾ ਕਰਨ ਵਾਲੇ। ਬਿਖਲੀਪਤਿ=ਬੁਰੇ ਤੇ ਅਯਾਸ਼।

ਅਰਥ - ੧. ਲੱਖਾਂ ਹੀ ਜਗਤ ਵਿਚ ਅਸਾਧ (ਭਾਵ ਪ੍ਰਭੂ ਦੇ ਭਾਣੇ ਨੂੰ ਨਾ ਮੰਨਣ ਵਾਲੇ ਮਨਮੱਤੀਏ) ਹਨ ਤੇ ਕਿਤਨੇ ਹੀ ਚੋਰ, ਯਾਰ ਤੇ ਜੁਆਰੀਏ, (ਜੂਆ ਖੇਡਣ ਵਾਲੇ) ਹਨ। ੨. ਕਿੰਨੇ ਹੀ ਰਾਹ ਮਾਰੂ ਠੱਗ ਹਨ, ਕਿਤਨੇ ਹੀ (ਪਰਾਈ) ਨਿੰਦਾ ਕਰਨ ਵਾਲੇ ਨਿੰਦਕ ਤੇ ਵਿਚਾਰਹੀਨ ਮਨੁੱਖ ਹਨ। ੩. ਅਨੇਕਾਂ ਹੀ ਅਕ੍ਰਿਤਘਣ ਹਨ, ਕਿੰਨੇ ਹੀ ਬੇਮੁਖ ਅਤੇ ਖੋਟੇ ਕੰਮ ਕਰਨ ਵਾਲੇ (ਅਣਚਾਰੀ) ਹਨ। ੪. (ਇਸੇ ਤਰ੍ਹਾਂ ਅਨੇਕਾਂ ਹੀ) ਵਿਸ਼ਵਾਸਘਾਤੀ, ਮਾਲਕ ਨਾਲ ਧਰੋਹ (ਧੋਖਾ) ਕਰਨ ਵਾਲੇ, ਲੂਣ ਹਰਾਮੀ ਤੇ ਵੱਡੇ ਮੂਰਖ ਹਨ। ੫. ਕਈ ਵੇਸਵਾ ਵਾਂਗ ਵਿਸ਼ਿਆਂ ਨਾਲ ਪ੍ਰੀਤੀ ਕਰਨ ਵਾਲੇ ਤੇ ਕਈ ਸ਼ਰਾਬ ਨਾਲ ਮਤਵਾਲੇ ਹੋ ਕੇ ਵੱਡੇ ਵੱਡੇ ਵਿਕਾਰਾਂ ਨੂੰ ਕਰਨ ਵਾਲੇ ਹਨ। ੬. ਕਿੰਨੇ ਹੀ ਇੱਕ ਦੂਜੇ ਨੂੰ ਨਿੰਦਾ ਤੇ ਚੁਗਲੀਆਂ ਕਰ ਕਰ ਆਪਸ ਵਿਚ ਲੜਾਉਣ ਵਾਲੇ ਤੇ ਕਿੰਨੇ ਹੀ ਅਜਿਹੇ ਕੂੜੇ ਵਪਾਰਾਂ ਦੇ ਵਪਾਰੀ ਹਨ। ੭. (ਪਰ ਇਸ ਗੱਲ ਨੂੰ ਕੋਈ ਵਿਰਲਾ ਹੀ ਜਾਣਨ ਦਾ ਯਤਨ ਕਰਦਾ ਹੈ ਕਿ) ਪੂਰੇ ਗੁਰੂ (ਨੂੰ ਪ੍ਰਾਪਤ ਕੀਤੇ ਬਿਨਾਂ ਤੇ ਉਸ ਦੀ ਸਿੱਖਿਆ 'ਤੇ ਚਲੇ ਬਿਨਾਂ) ਅੰਤ ਨੂੰ (ਇਹੋ ਜਿਹੇ, ਜੋ ਇਸ ਪਉੜੀ ਵਿਚ ਦੱਸੇ ਹਨ, ਸਭ) ਖੁਆਰ ਹੁੰਦੇ ਹਨ॥ ੧੫॥

## ੧੬. ਯਮਨ ਫਿਰਕੇ

੧. ਕਿਤੜੇ ਸੁੰਨੀ ਆਖੀਅਨਿ ਕਿਤੜੇ ਈਸਾਈ ਮੂਸਾਈ।
੨. ਕੇਤੜਿਆ ਹੀ ਰਾਫਜੀ ਕਿਤੜੇ ਮੁਲਹਿਦ ਗਣਤ ਨ ਆਈ।

੩. ਲਖ ਫਿਰੰਗੀ ਇਰਮਨੀ ਰੂਮੀ ਜੰਗੀ ਦੁਸ਼ਮਨ ਦਾਈ।
੪. ਕਿਤੜੇ ਸਈਯਦ ਆਖੀਅਨਿ ਕਿਤੜੇ ਤੁਰਕਮਾਨ ਦੁਨਿਆਈ।
੫. ਕਿਤੜੇ ਮੁਗਲ ਪਠਾਣ ਹਨਿ ਹਬਸੀ ਤੈ ਕਿਲਮਾਕ ਅਵਾਈ।
੬. ਕੇਤੜਿਆਂ ਈਮਾਨ ਵਿਚਿ ਕਿਤੜੇ ਬੇਈਮਾਨ ਬਲਾਈ।
੭. ਨੇਕੀ ਬਦੀ ਨ ਲੁਕੈ ਲੁਕਾਈ॥ ੧੬॥

ਪਦ ਅਰਥ - ਸੁੰਨੀ=ਸੁੰਨਤ ਕਰਾਉਣ ਵਾਲੇ। ਈਸਾਈ ਮੂਸਾਈ=ਈਸਾ ਤੇ ਮੂਸਾ ਜੀ ਦੇ ਪੈਰੋਕਾਰ। ਰਾਫਜ਼ੀ=ਇੱਕ ਫਿਰਕੇ ਦਾ ਨਾਮ। ਮੁਲਹਿਦ=ਕਿਆਮਤ ਨੂੰ ਨਾ ਮੰਨਣ ਵਾਲੇ। ਕਿਲਮਾਕ=ਸੁਲੇਮਾਨੀ ਮੱਤ ਦਾ ਫਿਰਕਾ।

ਅਰਥ - ੧. ਕਿੰਨੇ ਹੀ (ਮੁਸਲਮਾਨਾਂ ਵਿਚ) ਸੁੰਨੀ (ਇੰਦਰੀ ਦਾ ਮਾਸ ਕਟਾਉਣ ਵਾਲੇ) ਆਖੇ ਜਾਂਦੇ ਹਨ, ਕਿੰਨੇ ਹੀ ਈਸਾਈ ਤੇ ਮੂਸਾਈ (ਈਸਾ ਤੇ ਮੂਸਾ ਜੀ ਦੇ) ਉਪਾਸ਼ਕ ਹਨ। ੨. ਕਿੰਨੇ ਹੀ ਸ਼ੀਆ (ਜੋ ਸੁੰਨਤ ਨਹੀਂ ਕਰਦੇ), ਕਿੰਨੇ ਹੀ ਕਾਫਰ ਹਨ, ਜਿਨ੍ਹਾਂ ਦੀ ਗਿਣਤੀ ਦਾ ਪਾਰਾਵਾਰ ਨਹੀਂ ਹੈ। ੩. ਲੱਖਾਂ ਫਿਰੰਗੀ (ਯੂਰਪੀਨ), ਇਰਮਨੀ, ਰੂਮੀ, ਜੰਗੀ (ਲੜਾਕੇ), ਦੁਸ਼ਮਨ ਨੂੰ ਦਾਅ ਥੱਲੇ ਲਿਆਉਣ ਵਾਲੇ (ਭਾਵ ਨਿਡਰ ਸੂਰਮੇ) ਹਨ। ੪. ਕਿਤਨੇ ਸੱਯਦ (ਮੁਹੰਮਦ ਦੀ ਬੰਸ) ਅਖਵਾਉਂਦੇ ਹਨ ਤੇ ਕਿੰਨੇ ਹੀ ਤੁਰਕਮਾਨ (ਤੁਰਕੀ ਦੇ ਵਸਨੀਕ) ਸੰਸਾਰ ਵਿਚ ਹਨ। ੫. ਕਿੰਨੇ ਹੀ ਮੁਗਲ, ਕਿੰਨੇ ਹੀ ਪਠਾਣ, ਹਬਸ਼ੀ (ਹਬਸ਼ ਦੇਸ ਦੇ ਵਾਸੀ) ਤੇ ਕਈ ਕਿਲਮਾਕੀ ਸਦਵਾਉਂਦੇ ਹਨ। ੬. ਅਨੇਕਾਂ ਬੇਈਮਾਨ ਬਲਾਵਾਂ (ਦੇ ਰੂਪ ਵਿਚ ਦੁੱਖਦਾਈ) ਹਨ ਤੇ ਕਿੰਨੇ ਹੀ ਈਮਾਨ (ਵਿਚ ਪੱਕੇ ਰਹਿਣ ਵਾਲੇ) ਹਨ। ੭. ਨੇਕੀ ਤੇ ਬਦੀ (ਐਸੀਆਂ ਵਸਤੂਆਂ ਹਨ) ਜੋ ਲੁਕਾਇਆਂ ਲੁਕ ਨਹੀਂ ਸਕਦੀਆਂ। (ਅਖੀਰ 'ਤੇ ਜ਼ਰੂਰ ਪ੍ਰਗਟ ਹੋ ਜਾਂਦੀਆਂ ਹਨ)॥ ੧੬॥

## ੧੭. ਵੱਖੋ ਵੱਖ ਹਾਲਾਤ

੧. ਕਿਤੜੇ ਦਾਤੇ ਮੰਗਤੇ ਕਿਤੜੇ ਵੈਦ ਕੇਤੜੇ ਰੋਗੀ।
੨. ਕਿਤੜੇ ਸਹਜਿ ਸੰਜੋਗ ਵਿਚਿ ਕਿਤੜੇ ਵਿਛੁੜਿ ਹੋਇ ਵਿਜੋਗੀ।
੩. ਕੇਤੜਿਆਂ ਭੁਖੇ ਮਰਨਿ ਕੇਤੜਿਆਂ ਰਾਜੇ ਰਸ ਭੋਗੀ।
੪. ਕੇਤੜਿਆਂ ਦੇ ਸੋਹਿਲੇ ਕੇਤੜਿਆਂ ਦੁਖੁ ਰੋਵਨਿ ਸੋਗੀ।
੫. ਦੂਨੀਆਂ ਆਵਣ ਜਾਵਣੀ ਕਿਤੜੀ ਹੋਈ ਕਿਤੜੀ ਹੋਗੀ।
੬. ਕੇਤੜਿਆਂ ਹੀ ਸਚਿਆਰ ਕੇਤੜਿਆਂ ਦਗਾਬਾਜ ਦਰੋਗੀ।
੭. ਗੁਰਮੁਖਿ ਕੋ ਜੋਗੀਸਰੁ ਜੋਗੀ॥ ੧੭॥

ਪਦ ਅਰਥ - ਦਗਾਬਾਜ਼=ਧੋਖਾ ਕਰਨ ਵਾਲੇ। ਦਰੋਗੀ=ਝੂਠ ਮਾਰਨ ਵਾਲੇ।

ਅਰਥ - ੧. (ਇਸ ਪਉੜੀ ਵਿਚ ਸੰਸਾਰ ਦੀ ਵੱਖ ਵੱਖ ਹਾਲਤ ਦਾ ਬਿਆਨ ਕਰਦਿਆਂ ਦਸਦੇ ਹਨ ਕਿ) ਕਿੰਨੇ ਹੀ ਦਾਤੇ ਤੇ ਮੰਗਤੇ ਹਨ, ਕਿੰਨੇ ਹੀ ਵੈਦ ਤੇ ਕਿੰਨੇ ਹੀ ਰੋਗੀ ਹਨ। ੨. ਕਿੰਨੇ ਹੀ ਸੁਖਾਂ ਤੇ ਸ਼ਾਂਤੀ ਦੇ ਵਾਤਾਵਰਣ ਵਿਚ ਹਨ ਤੇ ਕਿੰਨੇ ਹੀ ਵਿਛੋੜੇ ਦੇ ਵਿਯੋਗ ਵਿਚ ਦੁੱਖੀ ਰਹਿੰਦੇ ਹਨ। ੩. ਕਿੰਨਿਆਂ ਨੂੰ ਰੋਟੀ ਨਹੀਂ ਮਿਲਦੀ। ਉਹ ਭੁੱਖੇ ਮਰ ਰਹੇ ਹਨ ਤੇ ਅਨੇਕਾਂ ਹਨ ਜੋ ਰਾਜਿਆਂ ਵਾਲੇ ਰਸਾਂ ਦੇ ਭੋਗੀ (ਅਮੀਰ) ਹਨ। ੪. ਕਿੰਨੇ ਹੀ (ਘਰਾਂ ਵਿਚ) ਸੁਖਾਂ ਦੇ ਸੋਹਿਲੇ (ਗੀਤ) ਗਾਈਦੇ ਹਨ ਅਨੇਕਾਂ ਹਨ, ਜੋ ਦੁੱਖਾਂ ਤੇ ਸੋਗਾਂ ਦੇ ਮਾਰੇ ਰੋ ਰਹੇ ਹਨ। ੫. ਇਹ ਦੁਨੀਆਂ ਸਾਰੀ ਹੀ ਆਉਣੀ ਜਾਣੀ ਹੈ। (ਕੋਈ ਜੰਮਦਾ ਤੇ ਕੋਈ ਮਰਦਾ ਹੈ), ਇਹ ਦੁਨੀਆਂ ਕਿੰਨੀ ਹੋ ਚੁਕੀ ਹੈ, ਤੇ ਕਿੰਨੀ ਅੱਗੋਂ ਹੋਣੀ ਹੈ। ੬. ਅਨੇਕਾਂ ਸੱਚੇ ਤੇ ਸਚਿਆਰ (ਸੱਚ ਨੂੰ ਪਿਆਰ ਕਰਨ ਵਾਲੇ) ਹਨ ਤੇ ਕਿੰਨੇ ਹੀ ਧੋਖਾ ਕਰਨ ਵਾਲੇ ਧੋਖੇ ਬਾਜ਼ ਤੇ ਠੱਗ ਲੋਕ ਹਨ। ੭. (ਪਰ ਇਸ ਸੰਸਾਰ ਵਿਚ) ਗੁਰਮੁਖ ਕੋਈ (ਵਿਰਲਾ) ਜੋਗੀਸ਼ਰ ਹੋਵੇਗਾ (ਭਾਵ ਪ੍ਰਭੂ ਦੀ ਭਗਤੀ ਲਿਵ ਲਾ ਕੇ ਕਰਨ ਵਾਲਾ ਜੋਗੀਸ਼ਰ ਤੇ ਗੁਰਮੁਖ ਕੋਈ ਵਿਰਲਾ ਹੀ ਹੈ)॥ ੧੭॥

## ੧੮. ਸਰੀਰਾਂ ਦੀਆਂ ਅੱਡ ਅੱਡ ਹਾਲਤਾਂ

**੧. ਕਿਤੜੇ ਅੰਨ੍ਹੇ ਆਖੀਅਨਿ ਕੇਤੜਿਆਂ ਹੀ ਦਿਸਨਿ ਕਾਣੇ।**
**੨. ਕੇਤੜਿਆਂ ਚੁੱਗੇ ਫਿਰਨਿ ਕਿਤੜੇ ਰਤੀਆਨੇ ਉਕਤਾਣੇ।**
**੩. ਕਿਤੜੇ ਨਕਟੇ ਗੁਣਗੁਣੇ ਕਿਤੜੇ ਬੋਲੇ ਬੁਚੇ ਲਾਣੇ।**
**੪. ਕੇਤੜਿਆਂ ਗਿਲ੍ਹੜ ਗਲੀ ਅੰਗਿ ਰਸਉਲੀ ਵੇਣਿ ਵਿਹਾਣੇ।**
**੫. ਟੁੰਡੇ ਬਾਂਡੇ ਕੇਤੜੇ ਗੰਜੇ ਲੁੰਜੇ ਕੋੜ੍ਹੀ ਜਾਣੇ।**
**੬. ਕਿਤੜੇ ਲੂਲੇ ਪਿੰਗੁਲੇ ਕਿਤੜੇ ਕੁੱਬੇ ਹੋਇ ਕੁੜਾਣੇ।**
**੭. ਕਿਤੜੇ ਖੁਸਰੇ ਹੀਜੜੇ ਕੇਤੜਿਆਂ ਗੁੰਗੇ ਤੁਤਲਾਣੇ।**
**੮. ਗੁਰ ਪੂਰੇ ਵਿਣੁ ਆਵਣ ਜਾਣੇ॥ ੧੮॥**

ਪਦ ਅਰਥ - ਚੁੱਗੇ=ਟੀਰੀ ਅੱਖ ਵਾਲੇ। ਰਤੀਆਨੇ=ਅੰਧਰਾਤੇ ਵਾਲੇ। ਬਾਂਡੇ=ਮੋਢਾ ਜਾਂ ਅਰਕ ਚੌੜੀ ਹੋ ਜਾਣੀ। ਤੁਤਲਾਣੇ=ਥਥਲੇ ਜਾਂ ਤੋਤਲੀ ਜ਼ਬਾਨ ਵਾਲੇ। ਉਕਤਾਣੇ=ਜੋ ਬਿਲਕੁਲ ਅੱਖਾਂ ਦੇ ਨੇੜੇ ਕਰਕੇ ਹੀ ਵੇਖ ਸਕਣ।

ਅਰਥ - ੧. ਕਿਤਨੇ ਹੀ ਅੰਨ੍ਹੇ ਆਖੇ ਜਾਂਦੇ ਹਨ ਤੇ ਕਿਤਨੇ ਹੀ ਕਾਣੇ ਦਿਸਦੇ ਹਨ। ੨. ਕਈ ਟੀਰੀਆਂ (ਭੈਂਗੀਆਂ) ਅੱਖਾਂ ਵਾਲੇ ਹਨ ਤੇ ਕਈਆਂ ਨੂੰ ਅੰਧਰਾਤਾ ਹੈ। ਕਈ ਐਸੇ ਹਨ, ਜੋ ਕਿਸੇ ਚੀਜ਼ ਨੂੰ ਤਾਂ ਹੀ ਚੰਗੀ ਤਰ੍ਹਾਂ ਵੇਖ ਸਕਦੇ ਹਨ ਜੇ ਉਸਨੂੰ ਬਿਲਕੁਲ ਅੱਖਾਂ ਦੇ ਨੇੜੇ ਕਰਕੇ ਵੇਖਣ। ੩. ਕਈ ਨੱਕ-ਵੱਢੇ ਗੁਣਗੁਣ ਕਰਕੇ ਬੋਲਣ ਵਾਲੇ ਹਨ ਤੇ ਕਿਤਨੇ ਹੀ ਬੋਲੇ ਤੇ ਬੁੱਚੇ ਹਨ ਤੇ ਕਈ ਬਸ ਮਗਰ ਹੀ ਲੱਗਣ

ਵਾਲੇ (ਲਾਣੇ) ਹਨ। ੪. ਕਿੰਨਿਆਂ ਦੇ ਸਰੀਰਾਂ 'ਤੇ ਗਿਲੜ੍ਹ (ਗਿਲਟੀਆਂ) ਗਲੀਂ ਜਾਂ ਰਸਉਲੀ ਦੇ ਮਾਰੇ ਹੋਏ ਅੰਗ ਹਨ ਤੇ (ਉਨ੍ਹਾਂ ਦੀ ਏਸੇ ਦੁੱਖ ਨਾਲ ਹੀ) ਰੋਂਦਿਆਂ (ਉਮਰ) ਵਿਹਾ ਰਹੀ ਹੈ। ੫. ਕਿੰਨੇ ਹੀ ਇੱਕ ਪਾਸੇ ਨੂੰ ਨਿਕਲੀਆਂ ਹੋਈਆਂ ਅਰਕਾਂ ਤੇ ਮੋਢਿਆਂ ਵਾਲੇ, ਕਈ ਗੰਜੇ, ਲੁੰਜੇ ਤੇ ਕੋਹੜੀ ਜਾਣੇ ਜਾਂਦੇ ਹਨ। ੬. ਕਈ ਲੂਲ੍ਹੇ, ਪਿੰਗਲੇ, ਕੁੱਬੇ ਤੇ ਕੁੜ੍ਹਨ ਵਾਲੇ ਹਨ। ੭. ਕਿੰਨੇ ਹੀ ਖੁਸਰੇ, ਹੀਜੜੇ ਤੇ ਅਨੇਕਾਂ ਹੀ ਗੁੰਗੇ ਤੇ ਤੋਤਲੇ (ਥਥਲੇ) ਹਨ। ੮. ਪਰ ਪੂਰੇ ਗੁਰੂ (ਦੀ ਸਿੱਖਿਆ ਪ੍ਰਾਪਤ ਕੀਤੇ) ਤੋਂ ਬਿਨਾਂ ਸਭ ਆਉਣੇ ਜਾਣੇ ਹਨ॥ ੧੮॥

## ੧੯. ਫਿਰ ਓਹੀ ਸੰਸਾਰਕ ਗਿਣਤੀ

੧. ਕੇਤੜਿਆਂ ਪਤਿਸਾਹ ਜਗਿ ਕਿਤੜੇ ਮਸਲਤਿ ਕਰਨਿ ਵਜੀਰਾ।
੨. ਕੇਤੜਿਆਂ ਉਮਰਾਉ ਲਖ ਮਨਸਬਦਾਰ ਹਜਾਰ ਵਡੀਰਾ।
੩. ਹਿਕਮਤਿ ਵਿਚਿ ਹਕੀਮ ਲਖ ਕਿਤੜੇ ਤਰਕਸ ਬੰਦ ਅਮੀਰਾ।
੪. ਕਿਤੜੇ ਚਾਕਰ ਚਾਕਰੀ ਭੋਈ ਮੇਠ ਮਹਾਵਤ ਮੀਰਾ।
੫. ਲਖ ਫਰਾਸ਼ ਲਖ ਸਾਰਵਾਨ ਮੀਰਾਖੋਰ ਸਈਸ ਵਹੀਰਾ।
੬. ਕਿਤੜੇ ਲਖ ਜਲੇਬਦਾਰ ਗਾਡੀਵਾਨ ਚਲਾਇ ਗਡੀਰਾ।
੭. ਛੜੀਦਾਰ ਦਰਵਾਨ ਖਲੀਰਾ॥ ੧੯॥

ਪਦਅਰਥ - ਮਸਲਤਿ=ਸਲਾਹ-ਮਸ਼ਵਰੇ। ਮਨਸਬਦਾਰ=ਅਹੁਦੇਦਾਰ। ਤਰਕਸਬੰਦ=ਧਨੁੱਖਧਾਰੀ। ਭੋਈ=ਘਾਹੀ। ਮੇਠ=ਦਰੋਗੇ। ਮਹਾਵਤ=ਹਾਥੀ ਨੂੰ ਤੋਰਨ ਵਾਲੇ। ਫਰਾਸ਼=ਫ਼ਰਸ਼ ਸਾਫ ਕਰਕੇ ਵਿਛਾਉਣ ਵਾਲੇ। ਸਾਰਵਾਨ=ਊਠ ਚਲਾਣ ਵਾਲੇ। ਮੀਰਾਖੋਰ=ਘੋੜਿਆਂ ਦਾ ਅਫਸਰ। ਜਲੇਬਦਾਰ=ਪਾਤਸ਼ਾਹ ਦੀ ਸਵਾਰੀ ਦਾ ਪ੍ਰਬੰਧਕ।

ਅਰਥ - ੧. ਕਿਤਨੇ ਹੀ ਸੰਸਾਰ ਵਿਚ ਪਾਤਸ਼ਾਹ, ਕਿਤਨੇ ਹੀ ਵਜ਼ੀਰ ਸਲਾਹਾਂ ਮਸ਼ਵਰੇ ਦੇਣ ਵਾਲੇ ਹਨ। ੨. ਲੱਖਾਂ ਹੀ ਅਮੀਰ, ਅਹੁਦੇਦਾਰ ਤੇ ਹਜ਼ਾਰਾਂ ਹੀ ਹੋਰ ਵੱਡੇ ਵੱਡੇ (ਰੁਤਬਿਆਂ ਵਾਲੇ) ਹਨ। ੩. ਲੱਖਾਂ ਹਕੀਮ ਹਿਕਮਤ ਕਰਨ ਵਾਲੇ, ਕਿੰਨੇ ਹੀ ਧਨੁੱਖਧਾਰੀ ਅਮੀਰ ਹਨ। ੪. ਕਿੰਨੇ ਹੀ ਨੌਕਰ ਚਾਕਰ, ਘਾਹੀ, ਦਰੋਗੇ, ਹਾਥੀਵਾਨਾਂ ਦੇ ਅਫਸਰ ਹਨ। ੫. ਲੱਖਾਂ ਫਰਸ਼ ਸਾਫ਼ ਕਰਕੇ ਗਲੀਚੇ ਵਿਛਾਉਣ ਵਾਲੇ, ਲੱਖਾਂ ਊਠਾਂ ਦੇ ਚਾਲਕ, ਘੋੜਿਆਂ ਦੇ ਅਫਸਰ ਹਨ। ੬. ਲੱਖਾਂ ਹੀ ਪਾਤਸ਼ਾਹੀ ਸਵਾਰੀ ਦੇ ਪ੍ਰਬੰਧ ਕਰਨ ਵਾਲੇ ਅਹਿਲਕਾਰ ਹਨ। ਗੱਡੀਆਂ ਚਲਾਉਣ ਵਾਲੇ ਗਾਡੀਵਾਨ ਤੇ ਅਨੇਕਾਂ ਹੀ ਦਰਵਾਨ ਹਨ। ੭. ਜੋ ਛੜੀਆਂ (ਡਾਂਗਾਂ ਆਦਿ) ਲੈ ਕੇ ਪਹਿਰੇ 'ਤੇ ਖਲੋਂਦੇ ਹਨ॥ ੧੯॥

# ੨੦. ਫਿਰ ਉਹੀ ਵਰਣਨ

੧. ਕਿਤੜੇ ਲਖ ਨਗਾਰਚੀ ਕੇਤੜਿਆਂ ਢੋਲੀ ਸਹਨਾਈ।
੨. ਕੇਤੜਿਆਂ ਹੀ ਤਾਇਫੇ ਢਾਢੀ ਬਚੇ ਕਲਾਵਤ ਗਾਈ।
੩. ਕੇਤੜਿਆਂ ਹੀ ਬਹੁਰੂਪੀਏ ਬਾਜੀਗਰ ਲਖ ਭੰਡ ਅਤਾਈ।
੪. ਕਿਤੜੇ ਲਖ ਮਸਾਲਚੀ ਸ਼ਮਾ ਚਰਾਗ ਕਰਨਿ ਰੁਸਨਾਈ।
੫. ਕੇਤੜਿਆਂ ਹੀ ਕੋਰਚੀ ਆਲਮ ਪੋਸ਼ ਸਿਲਹ ਸੁਖਦਾਈ।
੬. ਕੇਤੜਿਆਂ ਹੀ ਆਬਦਾਰ ਕਿਤੜੇ ਬਾਵਰਚੀ ਨਾਨਵਾਈ।
੭. ਤੰਬੋਲੀ ਤੋਸਕਚੀ ਸੁਹਾਈ॥ ੨੦॥

ਪਦ ਅਰਥ - ਤਾਇਫੇ=ਗਾਉਣ ਵਾਲੀਆਂ ਨਾਚੀਆਂ। ਅਤਾਈ=ਸ਼ੌਕੀਆ ਗਵੱਈਏ। ਕਲਾਵਤ=ਕਵਾਲੀ ਗਾਉਣ ਵਾਲੇ। ਕੋਰਚੀ=ਫੌਜੀ ਸਮਾਨ ਸਾਂਭਣ ਵਾਲੇ। ਆਲਮ=ਅਫਸਰ। ਸਿਲਹ=ਸੰਜੋਅ ਪਹਿਨਣ ਵਾਲਾ। ਆਬਦਾਰ=ਮਾਸ਼ਕੀ। ਤੋਸਕਚੀ=ਖਜ਼ਾਨਚੀ।

ਅਰਥ - ੧. ਕਿੰਨੇ ਹੀ ਲੱਖਾਂ ਨਗਾਰਚੀ (ਨਗਾਰਿਆਂ 'ਤੇ ਚੋਬਾਂ ਲਾਉਣ ਵਾਲੇ) ਤੇ ਕਿਤਨੇ ਹੀ ਢੋਲ ਤੇ ਸ਼ਹਨਾਈ (ਕਲਾਂਡ ਜਾਂ ਤੂਤੀਆਂ) ਵਜਾਉਣ ਵਾਲੇ ਹਨ। ੨. ਅਨੇਕਾਂ ਹੀ ਤਾਇਫੇ (ਗਾਉਣ ਤੇ ਮੁਜਰੇ ਕਰਨ ਵਾਲੀਆਂ) ਹਨ। ਕਈ ਢਾਡੀਆਂ ਦੇ ਪੁੱਤਰ ਕਲਾਵਾ ਗਾਉਣ ਵਾਲੇ ਹਨ। ੩. ਕਿਤਨੇ ਹੀ ਬਹੁਰੂਪੀਏ (ਸਾਂਗ ਬਣਾਉਣ ਵਾਲੇ) ਹਨ। ਲੱਖਾਂ ਹੀ ਬਾਜੀਗਰ, ਭੰਡ ਤੇ ਮਦਾਰੀ (ਤਮਾਸ਼ੇ ਕਰਨ ਵਾਲੇ) ਤੇ ਸ਼ੌਕੀਆ ਗਾਉਣ ਵਾਲੇ (ਅਤਾਈ) ਹਨ। ੪. ਅਨੇਕਾਂ ਤੇ ਲੱਖਾਂ ਹੀ ਮਸਾਲਚੀ ਹਨ, ਜੋ ਸ਼ਮ੍ਹਾਂ, ਦੀਵੇ ਜਗਾ ਕੇ ਥਾਂ ਥਾਂ 'ਤੇ ਰੌਸ਼ਨੀ ਕਰਨ ਦੇ ਕੰਮ 'ਤੇ ਲੱਗੇ ਹੋਏ ਹਨ। ੫. ਕਿੰਨੇ ਹੀ ਐਸੇ ਨੌਕਰ ਹਨ, ਜੋ ਫੌਜਾਂ ਦੇ ਨਾਲ ਸਮਾਨ ਸਾਂਭਣ ਦੇ ਕੰਮ ਕਰਦੇ ਹਨ। ਕਈ ਇਸ ਕੰਮ ਦੇ ਕਰਾਉਣ ਵਾਲੇ ਅਫਸਰ, ਕਿੰਨੇ ਹੀ ਸੰਜੋਆਂ ਪਹਿਨਕੇ ਸੁਖੀ ਹੁੰਦੇ ਹਨ। ੬. ਕਿੰਨੇ ਹੀ ਆਬਦਾਰ (ਪਾਣੀ ਛਿੜਕਾਉਣ ਵਾਲੇ-ਮਾਸ਼ਕੀ) ਹਨ। ਕਿੰਨੇ ਹੀ ਰਸੋਈਏ ਤੇ ਨਾਨਵਈ ਹਨ। ੭. ਕਿੰਨੇ ਹੀ ਪਾਨਾਂ ਵਾਲੇ ਤੇ ਤੋਸ਼ਕਚੀ ਸ਼ੋਭਦੇ ਹਨ॥ ੨੦॥

# ੨੧. ਫੇਰ ਉਹੀ ਗਿਣਤੀ

੧. ਕੇਤੜਿਆ ਖੁਸਬੋਇਦਾਰ ਕੇਤੜਿਆ ਰੰਗਰੇਜ ਰੰਗੋਲੀ।
੨. ਕਿਤੜੇ ਮੇਵੇਦਾਰ ਹਨਿ ਹੁਡਕ ਹੁਡਕੀਏ ਲੋਲਣਿ ਲੋਲੀ।
੩. ਖਿਜਮਤਿਗਾਰ ਖਵਾਸ ਲਖ ਗੋਲੰਦਾਜ ਤੋਪਚੀ ਤੋਲੀ।
੪. ਕੇਤੜਿਆਂ ਤਹਵੀਲਦਾਰ ਮੁਸਰਫ਼ਦਾਰ ਦਾਰੋਗੇ ਓਲੀ।

## ੧੩. ਪਿਰਮ ਰਸ ਦੀ ਨਿਮਖ ਮਾਤ੍ਰ

੧. ਗੁਰਮੁਖਿ ਸੁਖ ਫਲੁ ਪਿਰਮ ਰਸੁ ਤਿਲੁ ਅਲਖੁ ਅਲੇਖੈ।
੨. ਲਖ ਚਉਰਾਸੀਹ ਜੂਨਿ ਵਿਚਿ ਜੀਅ ਜੰਤ ਵਿਸੇਖੈ।
੩. ਸਭਨਾ ਦੀ ਰੋਮਾਵਲੀ ਬਹੁ ਬਿਧਿ ਬਹੁ ਭੇਖੈ।
੪. ਰੋਮਿ ਰੋਮਿ ਲਖ ਲਖ ਸਿਰ ਮੁਹੁ ਲਖ ਸਰੇਖੈ।
੫. ਲਖ ਲਖ ਮੁਹਿ ਮੁਹਿ ਜੀਭੁ ਕਰਿ ਸੁਣਿ ਬੋਲੈ ਦੇਖੈ।
੬. ਸੰਖ ਅਸੰਖ ਇਕੀਹ ਵੀਹ ਸਮਸਰਿ ਨ ਨਿਮੇਖੈ॥੧੩॥

ਪਦ ਅਰਥ - ਤਿਲੁ=ਰਤੀ ਭਰ। ਅਲੇਖੈ=ਲੇਖੇ ਤੋਂ ਰਹਿਤ। ਸਰੇਖੈ=ਅੱਗੇ ਤੋਂ ਅੱਗੇ।

ਅਰਥ - ੧. ਗੁਰਮੁਖ ਦੇ ਪਿਰਮ ਰਸ ਦੇ ਸੁਖ ਫਲ ਦਾ ਇੱਕ ਤਿਲ ਵੀ ਅਲਖ ਤੇ ਅਲੇਖ ਵਾਂਗ ਹੈ। ੨. (ਜਿਵੇਂ) ਲੱਖ ਚਉਰਾਸੀ ਜੂਨਾਂ ਵਿਚ ਗਿਣਤੀ ਰਹਿਤ ਜੀਵ ਜੰਤੂ ਵਿਸੇਖੈ (ਬੇਅੰਤ) ਹਨ। ੩. (ਅੱਗੋਂ) ਸਭ ਦੀ ਰੋਮਾਵਲੀ (ਰੋਮ ਰੋਮ ਤੇ ਰੂਪ ਰੰਗ) ਵੱਖੋ ਵੱਖਰੇ ਤੇ ਕਈ ਰੰਗਾਂ ਤੇ ਭੇਖਾਂ ਦੇ ਹਨ। ੪-੫. ਜੇ ਇਹਨਾਂ ਦੇ ਲੱਖਾਂ ਰੋਮ ਰੋਮ ਉਤੇ ਲੱਖਾਂ ਹੀ ਸਿਰ ਅੱਗੇ ਤੋਂ ਅੱਗੇ ਲੱਗ ਜਾਣ ਤੇ ਲੱਖ ਲੱਖ ਮੂੰਹਾਂ ਦੀਆਂ ਅੱਗੋਂ ਲੱਖ ਲੱਖ ਜੀਭਾਂ ਹੋ ਜਾਣ, (ਅੱਖਾਂ) ਦੇਖਣ ਤੇ ਜੀਭਾ ਬੋਲੇ ਤੇ ਕੰਨ ਸੁਣਨ। ੬. ਪਰ ਏਡਾ ਵੱਡਾ ਪਸਾਰਾ ਕਰਕੇ ਵੀ ਸੰਖ ਤੇ ਅਸੰਖ ਤੇ ਵੀਹ ਤੋਂ ਇਕੀਹ ਨੂੰ ਟੱਪ ਜਾਏ, ਤਾਂ ਵੀ ਗੁਰਮੁਖ ਦੇ ਸੁਖ ਫਲ ਦਾ ਇੱਕ ਨਿਮਖ ਮਾਤਰ ਵੀ ਬਰਾਬਰੀ ਨਹੀਂ ਕਰ ਸਕਦੇ (ਭਾਵ ਇਸ ਉਪਰ ਕਥਨ ਕੀਤੇ ਸਭ ਕੁਝ ਤੋਂ ਗੁਰਮੁਖ ਦੇ ਸੁਖ ਫਲ ਨਿਮਖ ਮਾਤਰ ਹੀ ਵੱਡੇ ਪ੍ਰਤਾਪ ਵਾਲਾ ਹੈ)॥ ੧੩॥

## ੧੪. ਇਸ ਪ੍ਰੇਮ ਰਸ ਦੇ ਮਿਲਣ ਦੀ ਪਰੰਪਰਾ

੧. ਗੁਰਮੁਖਿ ਸੁਖ ਫਲ ਪਿਰਮ ਰਸੁ ਹੁਇ ਗੁਰੁ ਸਿਖ ਮੇਲਾ।
੨. ਸਬਦ ਸੁਰਤਿ ਪਰਚਾਇ ਕੈ ਨਿਤ ਨੇਹੁ ਨਵੇਲਾ।
੩. ਵੀਹ ਇਕੀਹ ਚੜਾਉ ਚੜਿ ਸਿਖ ਗੁਰੁ ਗੁਰੁ ਚੇਲਾ।
੪. ਅਪਿਉ ਪੀਐ ਅਜਰੁ ਜਰੈ ਗੁਰ ਸੇਵ ਸੁਹੇਲਾ।
੫. ਜੀਵਦਿਆ ਮਰਿ ਚਲਣਾ ਹਾਰਿ ਜਿਣੈ ਵਹੇਲਾ।
੬. ਸਿਲ ਅਲੂਣੀ ਚਟਣੀ ਲਖ ਅੰਮ੍ਰਿਤ ਪੇਲਾ॥ ੧੪॥

ਪਦ ਅਰਥ - ਨਵੇਲਾ=ਨਵੇਂ ਤੋਂ ਨਵਾਂ। ਵਹੇਲਾ=ਵਿਹੁਲਾ ਸੰਸਾਰ। ਸਿਲ ਅਲੂਣੀ=ਕਰੜੀ ਘਾਲਣਾ। ਪੇਲਾ=ਪਰੇ ਧੱਕਣਾ।

ਅਰਥ - ੧. ਗੁਰਮੁਖ ਨੂੰ ਸੁਖ ਫਲ ਤੇ ਪਿਰਮ ਰਸ, ਗੁਰੂ ਨਾਲ ਮਿਲਾਪ ਹੋਣ ਮਗਰੋਂ ਪ੍ਰਾਪਤ ਹੁੰਦਾ ਹੈ। ੨. ਸ਼ਬਦ ਤੇ ਸੁਰਤ ਵਿਚ ਪਰਚ ਕੇ (ਲੱਗ ਕੇ ਗੁਰ ਸਿੱਖ ਦਾ) ਪ੍ਰੇਮ ਤੇ ਪ੍ਰੀਤੀ ਨਿੱਤ ਨਵੀਂ ਨਵੇਲੀ ਹੁੰਦੀ ਜਾਂਦੀ, (ਭਾਵ ਵਧਦੀ ਜਾਂਦੀ) ਹੈ। ੩. ਸੰਸਾਰ ਵੀਹ ਤੇ ਇਕੀਹ ਈਸ਼ਵਰ ਤਕ ਚੜ੍ਹਾਉ ਚੜ੍ਹ ਕੇ, ਸਿੱਖ ਗੁਰੂ ਤੇ ਗੁਰੂ ਚੇਲਾ (ਦੀ ਹਾਲਤ ਪੈਦਾ ਹੋ ਜਾਂਦੀ) ਹੈ। ੪. (ਸਿੱਖ ਇਸ ਪਦਵੀ 'ਤੇ ਪੁਜ ਕੇ ਵੀ) ਅੰਮ੍ਰਿਤ ਪੀਂਦਾ ਹੈ ਤੇ ਅਜਰ ਨੂੰ ਜਰੀ ਜਾਂਦਾ ਹੈ (ਸਿੱਖ ਗੁਰੂ ਰੂਪ-ਲਹਿਣਾ ਜੀ ਤੋਂ ਗੁਰੂ ਅੰਗਦ ਦੇਵ ਬਣ ਕੇ) ਗੁਰੂ ਸੇਵਾ ਵਿਚ ਹੀ ਆਪਣੇ ਆਪ ਨੂੰ ਸੁਹੇਲਾ ਜਾਣਦਾ ਹੈ। ੫. ਜੀਉਂਦੇ ਹੀ (ਸਭ ਮਾਣ-ਮਹੱਤ ਨੂੰ ਤਿਆਗ ਕੇ) ਮਰ ਚਲਣਾ ਹੈ। (ਭਾਵ) ਹਾਰ ਕੇ ਜਿੱਤਣਾ ਹੈ, ਇਸ ਸੰਸਾਰ ਨੂੰ। ੬. (ਇਹ ਨਿਸ਼ਕਾਮ ਭਗਤੀ ਕੋਈ ਸੌਖੀ ਨਹੀਂ) ਅਲੂਣੀ ਸਿਲ ਚੱਟਣ (ਮਨ ਨੂੰ ਰਸਾਂ ਕਸਾਂ ਤੋਂ ਮਾਰ ਦੇਣਾ, ਤੇ ਫਿਰ ਆਤਮਿਕ ਮੰਡਲਾਂ ਦੇ ਜੀਵਨ ਵਿਚ ਦਾਖਲ ਹੋ ਕੇ ਹੀ) ਇਹ ਔਖੀ ਘਾਲ ਘਾਲ ਕੇ (ਉਸ ਸੁਖ ਪਿਰਮ ਰਸ) ਦੀ ਪ੍ਰਾਪਤੀ ਹੁੰਦੀ ਹੈ, ਜਿਸ ਦਾ ਸੁਆਦ ਲੱਖਾਂ ਅੰਮ੍ਰਿਤਾਂ ਦੇ ਰਸ ਨੂੰ ਪਰੇ ਸੁੱਟਦਾ ਹੈ॥ ੧੪॥

## ੧੫. ਬਿਰਦ ਦੀ ਲੱਜਿਆ

੧. ਪਾਣੀ ਕਾਠੁ ਨ ਡੋਬਈ ਪਾਲੇ ਦੀ ਲਜੈ।
੨. ਸਿਰਿ ਕਲਵਤ੍ਰ ਧਰਾਇ ਕੈ ਸਿਰਿ ਚੜਿਆ ਭਜੈ।
੩. ਲੋਹੇ ਜੜੀਐ ਬੋਹਿਥਾ ਭਾਰਿ ਭਰੇ ਨ ਤਜੈ।
੪. ਪੇਟੈ ਅੰਦਰਿ ਅਗਿ ਰਖਿ ਤਿਸੁ ਪੜਦਾ ਕਜੈ।
੫. ਅਗਰੈ ਡੋਬੈ ਜਾਣਿ ਕੈ ਨਿਰਮੋਲਕ ਧਜੈ।
੬. ਗੁਰਮੁਖਿ ਮਾਰਗਿ ਚਲਣਾ ਛਡਿ ਖਬੈ ਸਜੈ॥ ੧੫॥

ਪਦ ਅਰਥ - ਲਜੈ=ਲਾਜ ਕਰਕੇ। ਕਲਵਤ੍ਰ=ਆਰਾ। ਬੋਹਿਥਾ=ਬੇੜਾ। ਧਜੈ=ਨਿਸ਼ਾਨ (ਧੁਜਾ)।

ਅਰਥ - ੧. ਪਾਣੀ ਲੱਕੜ ਨੂੰ ਡੋਬਦਾ ਨਹੀਂ, (ਕਿਉਂਕਿ ਉਸ ਨੂੰ ਉਸਦੇ) ਪਾਲਣ ਦੀ ਲਾਜ (ਹੁੰਦੀ ਹੈ)। ੨. ਜਦ ਲੱਕੜ ਦੇ ਸਿਰ 'ਤੇ (ਆਰੇ ਦੇ ਸੌਖਿਆਂ ਚਲਣ ਲਈ, ਆਰੇ ਦੇ ਰਸਤੇ ਨੂੰ ਸੌਖਾ ਕਰਨ ਲਈ ਉਪਰ ਫੁਰਨਾਹੀ ਦਿੱਤੀ ਜਾਂਦੀ ਹੈ, ਤਾਂ ਚੀਰੇ ਜਾਣ ਮਗਰੋਂ ਇਸ ਲੱਕੜ ਦੇ ਬੇੜੇ ਬੇੜੀਆਂ ਬਣਦੇ ਤੇ ਉਹ) ਸਮੁੰਦਰ ਦੇ ਸਿਰ ਉਤੇ ਚੜ੍ਹ ਕੇ ਭੱਜਦੇ ਭਾਵ ਤਰਦੇ ਹਨ। ੩. (ਜਹਾਜ਼ਾਂ ਨੂੰ ਬਣਾਉਣ ਵਾਲੇ) ਜੜੀਏ, ਲੋਹਾ ਲਾ ਲਾ ਜਦ ਜਹਾਜ਼ ਤਿਆਰ ਕਰਦੇ ਹਨ ਤਾਂ ਉਸ ਨੂੰ (ਮਾਲ ਅਸਬਾਬ ਤੇ ਮਨੁਖਾਂ ਨਾਲ) ਭਰ ਦੇਈਦਾ ਹੈ, ਤਦ ਵੀ (ਸਮੁੰਦਰ) ਆਪਣੇ ਬਿਰਦ ਦੀ ਲਾਜ ਨੂੰ ਛੱਡਦਾ ਨਹੀਂ ਹੈ। ੪. (ਜਹਾਜ਼ ਦੇ) ਪੇਟ ਦੇ ਅੰਦਰ ਅੱਗ ਬਲਦੀ ਹੈ, ਜੋ ਪਾਣੀ ਦੀ ਵੈਰਨ ਹੈ ਪਰ (ਸਮੁੰਦਰ) ਪੜਦਾ ਕਜ ਲੈਂਦਾ ਹੈ। ੫. ਅਗਰ ਵੀ ਪਾਣੀ ਦੀ ਪੈਦਾਇਸ਼ ਹੈ। (ਇੱਕ ਖਾਸ ਕਿਸਮ ਦੀ ਲੱਕੜ, ਜੋ ਪਾਣੀ ਵਿਚ ਡੁਬੇ ਰਹਿਣ ਨਾਲ ਹੀ ਵੱਡੀ ਕੀਮਤ ਵਾਲੀ ਬਣਦੀ ਹੈ, ਇਸ ਲਈ ਉਸ ਨੂੰ) ਪਾਣੀ ਜਾਣ ਕੇ ਡੋਬਦਾ ਹੈ, ਤਾਂ ਕਿ ਉਸਦੀ ਕੀਮਤ ਹੋਰ ਵਧੇ, ਇਹ ਵੀ ਉਸ ਦਾ ਅੰਗ-ਪਾਲਣ ਦਾ ਇੱਕ ਬਿਰਦ ਹੀ ਸਮਝੋ। ੬. (ਇਸੇ ਲਈ) ਗੁਰਸਿੱਖ ਆਸ ਪਾਸ ਦੀਆਂ ਪਗਡੰਡੀਆਂ ਨੂੰ ਛੱਡ ਕੇ ਗੁਰਮੁਖੀ ਮਾਰਗ (ਸ਼ਾਹ ਰਾਹ) 'ਤੇ ਚਲਣਾ ਹੀ ਠੀਕ ਸਮਝਦਾ ਹੈ॥ ੧੫॥

## ੧੬. ਹੀਰੇ ਦੀ ਪਰਖ

੧. ਖਾਣਿ ਉਖਣਿ ਕਢਿ ਆਣਦੇ ਨਿਰਮੋਲਕ ਹੀਰਾ।
੨. ਜਉਹਰੀਆ ਹਥਿ ਆਵਦਾ ਉਇ ਗਹਿਰ ਗੰਭੀਰਾ।
੩. ਮਜਲਸ ਅੰਦਰਿ ਦੇਖਦੇ ਪਾਤਿਸਾਹ ਵਜੀਰਾ।
੪. ਮੁਲੁ ਕਰਨਿ ਅਜਮਾਇ ਕੈ ਸਾਹਾ ਮਨ ਧੀਰਾ।
੫. ਅਹਰਣਿ ਉਤੈ ਰਖਿ ਕੈ ਘਣ ਘਾਉ ਸਰੀਰਾ।
੬. ਵਿਰਲਾ ਹੀ ਠਹਿਰਾਵਦਾ ਦਰਗਹ ਗੁਰ ਪੀਰਾ॥ ੧੬॥

ਪਦ ਅਰਥ - ਉਖਣਿ=ਉਖੇੜ ਕੇ, ਪੁੱਟ ਕੇ। ਗਹਿਰ ਗੰਭੀਰਾ=ਗੰਭੀਰਤਾ ਵਾਲਾ।

ਅਰਥ - ੧. ਕਾਨ ਨੂੰ ਪੁੱਟਣ ਵਾਲੇ ਨਿਰਮੋਲਕ ਹੀਰੇ ਨੂੰ ਲੱਭ ਕੇ ਲੈ ਆਉਂਦੇ ਹਨ। ੨. (ਉਸ ਨੂੰ ਸਾਫ ਸੁਥਰਾ ਕਰਕੇ) ਫੇਰ ਉਹ ਗਹਿਰ ਗੰਭੀਰ ਹੀਰਾ ਜੌਹਰੀਆਂ (ਪਛਾਣ ਕਰਨ ਵਾਲਿਆਂ ਦੇ) ਹੱਥ ਵਿਚ ਆਉਂਦਾ ਹੈ। ੩. (ਜੌਹਰੀ ਉਸ ਨੂੰ ਵੇਚਣ ਲਈ) ਪਾਤਸ਼ਾਹ ਤੇ ਵਜ਼ੀਰਾਂ ਦੀਆਂ ਭਰੀਆਂ ਮਜਲਸਾਂ (ਦਰਬਾਰਾਂ) ਵਿਚ ਵਿਖਾਉਣ ਲਈ ਲੈ ਆਉਂਦੇ ਹਨ, ਜਿਥੇ ਹੀਰੇ ਨੂੰ ਸਾਰੇ ਦੇਖਦੇ ਹਨ। ੪. ਪਰ ਪੂਰਾ ਮੁੱਲ ਪਾਉਣ ਲਈ ਹੀਰੇ ਦੀ ਪਰਖ ਹੁੰਦੀ ਹੈ, ਤਾਂ ਜਾ ਕੇ ਸ਼ਾਹਾਂ ਦਾ ਮਨ ਧੀਰਜ ਵਿਚ ਆਉਂਦਾ ਹੈ (ਕਿ ਸੱਚਮੁਚ ਇਹ ਹੀਰਾ, ਹੀਰਾ ਹੀ ਹੈ)। ੫. ਪ੍ਰੀਖਿਆ ਕਰਨ ਲਈ ਹੀਰੇ ਨੂੰ (ਲੋਹੇ ਦੇ) ਅਹਿਰਣ ਉਤੇ ਰੱਖ ਕੇ, ਹਥੌੜੇ ਨੂੰ ਹੀਰੇ ਉਪਰ ਮਾਰ ਮਾਰ ਕੇ ਉਸ ਦੀ ਪਰਖ ਕੀਤੀ ਜਾਂਦੀ ਹੈ (ਖੋਟੇ ਤੇ ਕੱਚੇ ਪਰਖ ਵੇਲੇ ਦੋ ਟੁੱਕ ਹੋ ਜਾਂਦੇ ਹਨ, ਪਰ ਸ਼ੁਧ ਹੀਰੇ ਨੂੰ ਆਂਚ ਵੀ ਨਹੀਂ ਲੱਗਦੀ)। ੬. (ਇਸੇ ਤਰ੍ਹਾਂ) ਗੁਰੂ ਪੀਰਾਂ ਦੇ ਦਰਬਾਰਾਂ ਵਿਚ (ਵੀ ਪਰਖ ਹੁੰਦੀ ਹੈ, ਪਰ ਕੋਈ) ਵਿਰਲਾ ਹੀ ਸਾਬਤ ਨਿਕਲਦਾ (ਪੂਰਾ ਉਤਰਦਾ) ਹੈ॥ ੧੬॥

## ੧੭. ਗੁਰਮੁਖ ਦੀ ਸੁਹਾਵਣੀ ਚਾਲ

੧. ਤਰਿ ਡੁਬੈ ਡੁਬਾ ਤਰੈ ਪੀ ਪਿਰਮ ਪਿਆਲਾ।
੨. ਜਿਣਿ ਹਾਰੈ ਹਾਰੈ ਜਿਣੈ ਏਹੁ ਗੁਰਮੁਖਿ ਚਾਲਾ।
੩. ਮਾਰਗੁ ਖੰਡੇ ਧਾਰ ਹੈ ਭਵਜਲੁ ਭਰਨਾਲਾ।
੪. ਵਾਲਹੁ ਨਿਕਾ ਆਖੀਐ ਗੁਰ ਪੰਥੁ ਨਿਰਾਲਾ।
੫. ਹਉਮੈ ਬਜਰੁ ਭਾਰ ਹੈ ਦੂਰਮਤਿ ਦੂਰਾਲਾ।
੬. ਗੁਰਮਤਿ ਆਪੁ ਗਵਾਇ ਕੈ ਸਿਖੁ ਜਾਇ ਸੁਖਾਲਾ॥ ੧੭॥

ਪਦ ਅਰਥ - ਜਿਣਿ=ਜਿੱਤਣਾ। ਦੁਰਾਲਾ=ਦੁੱਖਾਂ ਦਾ ਘਰ।

ਅਰਥ - ੧. ਪ੍ਰੇਮ ਦਾ ਅੰਮ੍ਰਿਤ ਪੀ ਕੇ, (ਸੰਸਾਰ ਭਵਜਲ ਵਿਚ) ਡੁਬਾ ਹੋਇਆ ਤਰ ਪੈਂਦਾ ਹੈ, ਤੇ ਪਿਰਮ ਪਿਆਲੇ ਦਾ ਅੰਮ੍ਰਿਤ ਰਸ ਪੀ ਕੇ ਉਸ ਵਿਚ ਡੁੱਬ ਜਾਂਦਾ ਹੈ। ੨. (ਸੰਸਾਰੀ ਤਾਕਤ ਦੇ ਸਹਾਰੇ ਜੋ) ਜਿੱਤਦਾ ਹੈ, (ਇਸ ਪ੍ਰਮਾਰਥਕ-ਰੱਬੀ ਦਸ਼ਾ ਵਿਚ ਪੁੱਜ ਕੇ) ਉਹ ਹਾਰਦਾ, ਤੇ ਹਾਰ ਕੇ ਫਿਰ ਜੇਤੂ ਬਣਦਾ ਹੈ, ਇਹੋ ਹੀ ਗੁਰਮੁਖਾਂ ਦੀ ਚਾਲ (ਤੁਰਨਾ) ਹੈ। ੩. ਇਹ ਮਾਰਗ ਖੰਡੇ ਦੀ ਧਾਰ ਵਰਗਾ ਤਿੱਖਾ (ਔਖਾ) ਹੈ ਤੇ ਭਵਜਲ (ਦੇ ਡਰ) ਨਾਲ ਭਰਪੂਰ (ਭਾਵ ਭਵਜਲ ਵਿਚ ਡੁੱਬਣ ਦਾ ਡਰ ਹਰ ਸਮੇਂ ਬਣਿਆ ਰਹਿੰਦਾ) ਹੈ। ੪. ਇਹ ਮਾਰਗ ਵਾਲ ਨਾਲੋਂ ਵੀ ਬਰੀਕ ਹੈ, ਐਸਾ ਇਹ ਗੁਰੂ ਦਾ ਨਿਰਾਲਾ ਪੰਥ ਹੈ। ੫. ਹਉਮੈਂ ਐਸਾ ਬੱਜਰ ਵਰਗਾ ਕਰੜਾ ਭਾਰ ਹੈ, (ਤੇ ਜਿਸ ਉਤੇ ਵੀ ਇਸ ਦਾ ਭਾਰ ਪੈਂਦਾ ਹੈ, ਉਹ ਲਿਫਣੋਂ ਰਹਿ ਨਹੀਂ ਸਕਦਾ) ਤੇ ਦੁਰਮੱਤ (ਖੋਟੀ ਮੱਤ) ਦੁੱਖਾਂ ਦਾ ਘਰ ਹੈ। ੬. ਗੁਰੂ ਦੀ ਸਿੱਖਿਆ ('ਤੇ ਚਲਕੇ) ਤੇ ਅਪਾ-ਭਾਵ (ਹਉਮੈ) ਨੂੰ ਗੁਆ ਕੇ, ਸਿੱਖ (ਇਨ੍ਹਾਂ ਔਖੇ ਰਸਤਿਆਂ ਤੋਂ) ਸੁਖੈਨ ਹੀ ਲੰਘ ਜਾਂਦਾ ਹੈ॥ ੧੭॥

## ੧੮. ਬੋਹੜ ਤੋਂ ਸਿੱਖਿਆ

**੧. ਧਰਤਿ ਵੜੈ ਵੜਿ ਬੀਉ ਹੋਇ ਜੜ ਅੰਦਰਿ ਜੰਮੈ।**
**੨. ਹੋਇ ਬਰੂਟਾ ਚੁਹਚੁਹਾ ਮੂਲ ਡਾਲ ਧਰੰਮੈ।**
**੩. ਬਿਰਖ ਅਕਾਰੁ ਬਿਥਾਰੁ ਕਰਿ ਬਹੁ ਜਟਾ ਪਲੰਮੈ।**
**੪. ਜਟਾ ਲਟਾ ਮਿਲਿ ਧਰਤਿ ਵਿਚਿ ਹੋਇ ਮੂਲ ਅਗੰਮੈ।**
**੫. ਛਾਂਵ ਘਣੀ ਪਤ ਸੋਹਣੇ ਫਲ ਲੱਖ ਲਖੰਮੈ।**
**੬. ਫਲ ਫਲ ਅੰਦਰਿ ਬੀਅ ਬਹੁ ਗੁਰ ਸਿਖ ਮਰੰਮੈ॥ ੧੮॥**

ਪਦ ਅਰਥ - ਬਰੂਟਾ ਚੁਹਚੁਹਾ=ਬੂਟਾ ਲਿਸ਼ਕ ਵਾਲਾ। ਧਰੰਮੈ=ਧਰਨਾ। ਪਲੰਮੈ=ਲਮਕਦੀਆਂ। ਅਗੰਮੈ=ਉਚਾਈ। ਲਖੰਮੈ=ਲੱਖਾਂ, ਬੜੇ।

ਅਰਥ -੧. ਬੋਹੜ ਧਰਤੀ ਵਿਚ ਧਸਦਾ ਤੇ ਧਸ ਕੇ ਫਿਰ ਬੀਜ ਹੀ ਹੁੰਦਾ ਹੈ, ਜੜਾਂ (ਧਰਤੀ) ਅੰਦਰ ਹੀ ਜੰਮਦੀਆਂ ਹਨ। ੨. (ਧਰਤੀ ਤੋਂ ਬਾਹਰ) ਲਿਸ਼ਕਣ ਵਾਲਾ ਬੂਟਾ ਬਣ ਨਿਕਲਦਾ ਹੈ, (ਫੇਰ) ਮੁੱਢ ਵੱਧ ਜਾਂਦਾ ਤੇ ਡਾਲ ਬਣ ਕੇ ਬੋਹੜ ਆਪਣਾ ਅਕਾਰ ਵਧਾਉਂਦਾ ਹੈ। ੩. (ਹੌਲੀ ਹੌਲੀ ਵੱਡੇ) ਬ੍ਰਿਛ ਦਾ ਅਕਾਰ ਤੇ ਵਿਸਥਾਰ (ਫੈਲਾਅ) ਕਰਕੇ ਉਸਦੇ ਸਿਰ ਦੀਆਂ ਜਟਾਂ ਉਪਰੋਂ ਥੱਲੇ, (ਧਰਤੀ ਵੱਲ) ਲਮਕਣ ਲੱਗ ਪੈਂਦੀਆਂ ਹਨ। ੪. (ਐਉਂ ਹੋ ਗਿਆ ਕਿ) ਜੜਾਂ (ਤੋਂ ਉਗੀਆਂ) ਡਾਲੀਆਂ ਜੜਾਂ ਨਾਲ ਮਿਲ ਕੇ ਫਿਰ ਧਰਤੀ ਵਿਚੋਂ ਹੀ (ਜਿਵੇਂ ਜੜਾਂ ਵੱਡੀਆਂ ਹੋ) ਉਗਮ ਖਲੋਤੀਆਂ ਹਨ। ੫. ਇਸ ਕਰਕੇ, ਬੋਹੜ ਸੋਹਣੇ ਪੱਤਿਆਂ ਨਾਲ ਸੰਘਣੀ ਛਾਂ ਕਰ ਦਿੰਦਾ ਹੈ, ਲਖਾਂ ਹੀ ਫਲ (ਗੋਹਲਾਂ) ਵੇਖੇ ਜਾਂਦੇ ਹਨ। ੬. ਇੱਕ ਇੱਕ ਫਲ ਦੇ ਅਨੇਕਾਂ ਹੀ ਬੀਜ (ਏਡੇ ਵਿਸਥਾਰ ਵਾਲੇ ਬੋਹੜ ਦੇ) ਹਨ। (ਇਸੇ ਭਾਂਤ ਹੀ) ਗੁਰਸਿੱਖ ਦੇ ਭੇਤ ਨੂੰ ਜਾਣੋ। ਸਿੱਖ ਵੀ ਬੋਹੜ ਵਾਂਗ ਵੱਡਾ ਹੋ ਕੇ ਨਿਰਮਾਣਤਾ ਧਾਰਦਾ ਹੈ, ਤਾਂ ਉਹ ਗੁਰਸਿੱਖੀ ਦਾ ਬੀਜ ਵੱਡੇ ਵਿਸਥਾਰ ਵਾਲੇ ਬੋਹੜ ਦੇ ਨਿੱਕੇ ਜੇਹੇ ਬੀਜ ਵਾਂਗੂ ਹੈ ਤੇ ਅਜੇਹੇ ਗੁਰਸਿੱਖ ਤੋਂ ਅਗਾਂਹ ਹੋਰ ਅਨੇਕਾਂ ਗੁਰਸਿੱਖ ਬਣਦੇ ਤੇ ਵਰੋਸਾਉਂਦੇ ਹਨ॥ ੧੮॥

## ੧੯. ਗੁਰਸਿੱਖੀ ਦਾ ਹੋਰ ਦ੍ਰਿਸ਼ਟਾਂਤ

੧. ਇਕੁ ਸਿਖੁ ਦੁਇ ਸਾਧ ਸੰਗੁ ਪੰਜੀਂ ਪਰਮੇਸਰੁ।
੨. ਨਉ ਅੰਗ ਨੀਲ ਅਨੀਲ ਸੁੰਨ ਅਵਤਾਰ ਮਹੇਸਰੁ।
੩. ਵੀਹ ਇਕੀਹ ਅਸੰਖ ਸੰਖ ਮੁਕਤੇ ਮੁਕਤੇਸਰੁ।
੪. ਨਗਰਿ ਨਗਰਿ ਮੈ ਸਹੰਸ ਸਿਖ ਦੇਸ ਦੇਸ ਲਖੇਸਰੁ।
੫. ਇਕਦੂੰ ਬਿਰਖਹੁ ਲਖ ਫਲ ਫਲ ਬੀਅ ਲੋਮੇਸਰੁ।
੬. ਭੋਗ ਭੁਗਤਿ ਰਾਜੇਸੁਰਾ ਜੋਗ ਜੁਗਤਿ ਜੋਗੇਸਰੁ ॥ ੧੯ ॥

*ਪਦ ਅਰਥ* - ਨੀਲ ਅਨੀਲ=ਗਿਣਤੀ ਤੋਂ ਬਾਹਰ। ਮੁਕਤੇਸਰੁ=ਮੁਕਤੀ ਦੇ ਸਿਰਮੌਰ। ਲਖੇਸਰੁ=ਲੱਖਾਂ ਹੀ ਸਿੱਖ। ਲੋਮੇਸਰੁ=ਲੁਪਤ ਮਿਲਾਪ।

*ਅਰਥ* - ੧. ਇੱਕ ਹੋਵੇ, ਤਾਂ ਉਹ ਸਿੱਖ, ਪਰ ਜੇ ਦੋ ਸਿੱਖ ਹੋਣ ਤਾਂ ਉਹ ਸਾਧ ਸੰਗਤ ਹਨ, ਤੇ ਪੰਜਾਂ (ਸਿੱਖਾਂ ਦੀ ਸੰਗਤ) ਵਿਚ ਪਰਮੇਸ਼ਰ ਦਾ ਵਾਸਾ ਜਾਣੋ। ੨. ਇੱਕ ਤੋਂ ਨੌਂ ਅੰਗ ਸੁੰਨ (ਬਿੰਦੀ ੦) ਲੱਗਣ ਨਾਲ ਗਿਣਤੀ ਦਸ ਗੁਣਾਂ ਵਧਦੀ ਵਧਦੀ ਅਣਗਿਣਤੀ ਤਕ ਜਾ ਪੁੱਜਦੀ ਹੈ। ਸੁੰਨ ਨੂੰ ਪਰਮੇਸ਼ਰ ਤੇ ਉਸਦੇ ਅਵਤਾਰ ਦੱਸਿਆ ਹੈ, ਜੋ ਬੇਅੰਤ ਤੇ ਅਗੰਮ ਅਗੋਚਰ ਪਦਵੀਆਂ ਵਾਲੇ ਮਹੇਸੁਰ (ਮਹਾਂ ਈਸ਼ਵਰ) ਹਨ। ੩. ਵੀਹ ਇਕੀਹ (ਸੰਸਾਰੀ ਪੁਣੇ ਤੋਂ ਉਪਰ ਉੱਠ, ਪ੍ਰਭੂ ਦੇ ਮੰਡਲ-ਇਕੀਹ-ਵਿਚ ਦਾਖਲ ਹੋਣ ਵਾਲੇ) ਸੰਖਾਂ ਤੇ ਅਸੰਖਾਂ (ਭਾਵ ਅਣਗਿਣਤੀ) ਸਿੱਖ ਹਨ, ਜੋ ਮੁਕਤੀ ਪਦ ਨੂੰ ਪਹੁੰਚ ਚੁੱਕੇ ਤੇ ਅੱਗੋਂ ਮੁਕਤੇਸ਼ਰ, ਭਾਵ ਮੁਕਤੀ ਕਰਨ ਵਾਲੀਆਂ ਸ਼ਕਤੀਆਂ ਤੇ ਕਰਨੀ ਦੇ ਮਾਲਕ ਹਨ। ੪. ਨਗਰ ਨਗਰ ਵਿਚ ਹਜ਼ਾਰਾਂ ਹੀ ਸਿੱਖ ਹਨ, (ਦੂਰ ਦੂਰ) ਦੇਸਾਂ ਦੇਸ਼ਾਂਤਰਾਂ ਵਿਚ ਲੱਖਾਂ ਹਨ (ਜਿਨ੍ਹਾਂ ਨੂੰ ਇਕੋ ਗੁਰੂ ਕਾ ਸਿੱਖ, ਜੋ ਮੁਕਤੇਸ਼ੁਰ ਦੀ ਪਦਵੀ ਤਕ ਹੋਵੇ), ਉਹ ਇਕੋ ਹੀ ਸਭ ਨੂੰ ਤਾਰ ਸਕਦਾ ਹੈ। ੫. ਇੱਕ ਬ੍ਰਿਛ ਤੋਂ ਲੱਖਾਂ ਫਲ, ਤੇ ਫਲਾਂ ਵਿਚ ਬੇਅੰਤ ਹੀ ਬੀਜ ਮਿਲੇ ਹੋਏ ਹਨ, ਭਾਵ ਸਿੱਖ ਫਲ ਹਨ ਤੇ ਉਨ੍ਹਾਂ ਫਲਾਂ ਵਿਚ ਗੁਰੂ (ਸਿੱਖਿਆ ਰੂਪ ਹੋ) ਬੀਜ ਰੂਪ ਮਿਲੇ ਹੋਏ ਹਨ। ੬. (ਇਸ ਲਈ ਜੋ ਗੁਰਸਿੱਖ) ਭੋਗਾਂ ਨੂੰ ਭੋਗਦੇ ਹਨ, ਉਹ ਰਾਜਿਆਂ ਦੇ ਸਵਾਮੀਆਂ ਦੀ ਨਿਆਈਂ ਹਨ, ਤੇ ਜਿਹੜੇ ਸਿੱਖ ਜੋਗ ਵਿਖੇ ਜੁੜਦੇ ਹਨ, ਉਹ ਜੋਗੀਆਂ (ਧਿਆਨ ਲਾਉਣ ਵਾਲਿਆਂ ਦੇ) ਜੁਗਤ ਦੇ ਵੀ ਮਾਲਕ ਤੇ ਸਿਰਮੌਰ (ਜੋਗੀਸ਼ਰ) ਆਖੇ ਜਾਂਦੇ ਹਨ॥ ੧੯॥

## ੨੦. ਗੁਰੂ ਸ਼ਾਹਾਂ ਦਾ ਸ਼ਾਹ ਹੈ

੧. ਪੀਰ ਮੁਰੀਦਾ ਪਿਰਹੜੀ ਵਣਜਾਰੇ ਸਾਹੈ।
੨. ਸਉਦਾ ਇਕਤੁ ਹਟਿ ਹੈ ਸੰਸਾਰੁ ਵਿਸਾਹੈ।
੩. ਕੋਈ ਵੇਚੈ ਕਉਡੀਆ ਕੋ ਦਮ ਉਗਾਹੈ।

੪. ਕੋਈ ਰੁਪਯੇ ਵਿਕਣੈ ਸੁਨਈਏ ਕੋ ਡਾਹੈ।
੫. ਕੋਈ ਰਤਨ ਵਣੰਜਦਾ ਕਰਿ ਸਿਫਤਿ ਸਲਾਹੈ।
੬. ਵਣਜਿ ਸੁਪਤਾ ਸਾਹ ਨਾਲਿ ਵੇਸਾਹੁ ਨਿਬਾਹੈ॥੨੦॥

*ਪਦ ਅਰਥ* - ਪਿਰਹੜੀ=ਪ੍ਰੀਤੀ। ਵਣਜਾਰੇ=ਖਰੀਦਾਰ। ਵਿਸਾਹੈ=ਖਰੀਦ ਲੈਣਾ। ਸੁਨਈਏ=ਮੋਹਰਾਂ ਜਾਂ ਸੋਨਾ। ਸੁਪਤਾ=ਪ੍ਰਸਿੱਧ ਤੇ ਇਤਬਾਰ ਯੋਗ।

*ਅਰਥ* - ੧. ਪੀਰ ਅਤੇ ਮੁਰੀਦਾਂ (ਗੁਰੂ ਤੇ ਚੇਲੇ) ਦੀ ਪ੍ਰੀਤੀ ਸ਼ਾਹੂਕਾਰ ਅਤੇ ਖਰੀਦਾਰਾਂ ਵਾਲੀ ਹੈ। ੨. (ਪ੍ਰਭੂ ਦੇ) ਨਾਮ ਦਾ ਸੌਦਾ ਤਾਂ ਇਕੋ ਹੱਟੀ (ਗੁਰ ਦਰਬਾਰ) ਹੀ ਹੈ, ਜਿਥੋਂ ਆ ਕੇ ਸੰਸਾਰੀ ਲੋਕ ਖਰੀਦਾਰੀ ਕਰਦੇ ਹਨ। ੩. ਕੋਈ ਕੌਡਾਂ ਵੇਚਦਾ ਹੈ ਤੇ ਕੋਈ ਰੁਪਏ ਉਗਰਾਹੁੰਦਾ ਹੈ। ੪. ਕੋਈ ਰੁਪਏ ਵੇਚ ਕੇ, (ਸੋਨਾ ਲੈਂਦਾ) ਹੈ ਤੇ ਸੁਨਿਆਰੇ ਕੋਲ ਜਾ ਕੇ ਪਰਖ ਕਰਾਉਂਦਾ ਹੈ, ਜੋ ਅੱਗ ਵਿਚ ਡਾਹ ਕੇ (ਭਾਵ ਤਾਉ ਦੇ ਕੇ) ਉਸ ਦੀ ਪਰਖ ਕਰਦਾ ਹੈ। ੫. ਕੋਈ ਰਤਨ ਖਰੀਦਦਾ ਹੈ ਤੇ ਫਿਰ ਉਨ੍ਹਾਂ ਦੀਆਂ ਸਿਫਤਾਂ ਕਰਦਾ ਹੈ (ਕਿ ਇਹ ਵੱਡੀ ਚਮਕ ਵਾਲਾ ਤੇ ਭਾਰੀ ਅਮੁਲ ਵਸਤੂ ਹੈ)। ੬. ਵਣਜ (ਜਾਂ ਹੋਰ ਕਾਰ ਵਿਹਾਰ) ਇਤਬਾਰਯੋਗ ਤੇ ਭਰੋਸੇ ਵਾਲੇ ਸ਼ਾਹ ਨਾਲ ਹੀ ਕਰਨਾ ਚਾਹੀਦਾ ਹੈ, ਜੋ ਵੇਸਾਹ (ਆਪਣੇ ਕੀਤੇ ਕੌਲ-ਇਕਰਾਰਾਂ ਅਨੁਸਾਰ) ਪੂਰਾ ਕਰ ਵਿਖਾਉਂਦਾ ਹੈ, (ਕੋਈ ਠੱਗੀ ਜਾਂ ਧੋਖੇ ਫਰੇਬ ਵਾਲੀ ਗੱਲ ਨਹੀਂ ਕਰਦਾ)। ਭਾਵ ਸਤਿਗੁਰੂ ਹੀ ਸੱਚਾ ਸ਼ਾਹ ਹੈ, ਜਿਸ ਨਾਲ ਸਿੱਖ ਨੂੰ ਆਪਣਾ ਸੰਬੰਧ ਜੋੜਨਾ ਚਾਹੀਦਾ ਹੈ॥ ੨੦॥

## ੨੧. ਪੂਰਾ ਸਤਿਗੁਰੂ ਸੱਚਾ ਸ਼ਾਹ

੧. ਸਉਦਾ ਇਕਤੁ ਹਟਿ ਹੈ ਸਾਹੁ ਸਤਿਗੁਰੁ ਪੂਰਾ।
੨. ਅਉਗੁਣ ਲੈ ਗੁਣ ਵਿਕਣੈ ਵਚਨੈ ਦਾ ਸੂਰਾ।
੩. ਸਫਲੁ ਕਰੈ ਸਿੰਮਲੁ ਬਿਰਖੁ ਸੋਵਰਨੁ ਮਨੂਰਾ।
੪. ਵਾਸਿ ਸੁਵਾਸੁ ਨਿਵਾਸੁ ਕਰਿ ਕਾਉ ਹੰਸੁ ਨ ਊਰਾ।
੫. ਘੁਘੂ ਸੁਝ ਸੁਝਾਇਦਾ ਸੰਖ ਮੋਤੀ ਚੂਰਾ।
੬. ਵੇਦ ਕਤੇਬਹੁ ਬਾਹਰਾ ਗੁਰ ਸਬਦਿ ਹਜੂਰਾ॥ ੨੧॥

*ਪਦ ਅਰਥ* - ਹਟਿ=ਗੁਰੂ ਦਾ ਦੁਆਰ। ਘੁਘੂ=ਉੱਲੂ। ਸੁਝ=ਗਿਆਨ, ਚਾਨਣਾ।

*ਅਰਥ* - ੧. (ਪਰਮਾਰਥ ਦਾ) ਸੌਦਾ ਲੈਣ ਲਈ ਇਕੋ ਹੀ ਹੱਟ (ਗੁਰੂ ਦਾ ਦਰ) ਹੀ ਹੈ, ਜਿਸ ਵਿਚ ਸ਼ਾਹੂਕਾਰਾ ਪੂਰੇ ਸਤਿਗੁਰੂ ਜੀ ਦਾ ਚਲਦਾ ਹੈ। ੨. (ਆਮ ਸੰਸਾਰੀ ਹੱਟਾਂ ਤੋਂ ਇਹ ਪਦਾਰਥ ਨਹੀਂ ਮਿਲ ਸਕਦੇ। ਕੌਣ ਹੈ) ਜੋ ਅਉਗਣ ਲੈ ਕੇ ਭਾਵ ਕੱਢ ਕੇ ਗੁਣ ਦੇਵੇ। ਫੇਰ (ਸਤਿਗੁਰੂ ਵੀ ਉਹ ਹੈ, ਜੋ) ਬਚਨਾਂ ਦਾ ਪੂਰਾ ਹੈ। ੩. ਸਤਿਗੁਰੂ ਸਿੰਮਲ ਰੁਖ (ਭਾਵ ਗੁਣਾਂ ਤੋਂ ਖਾਲੀ ਮਨੁਖਾਂ ਨੂੰ) ਜਿਨ੍ਹਾਂ ਨੂੰ ਫਲ ਨਹੀਂ ਲੱਗ ਸਕਦੇ, ਦੈਵੀ ਗੁਣਾਂ ਦੇ ਫਲਾਂ ਨਾਲ ਮਾਲਾ ਮਾਲ ਕਰ ਦੇਂਦੇ ਹਨ), ਪਾਪਾਂ ਨਾਲ ਸੜੇ (ਮਨੂਰ ਹੋਏ

ਮਨੁਖੀ ਮਨ ਨੂੰ) ਸੋਨੇ ਵਰਗਾ ਕਰ ਦੇਂਦੇ ਹਨ। ੪. ਬਾਂਸ (ਦੀ ਨਿਆਈਂ ਸਾਕਤ ਪੁਰਸ਼ਾਂ ਨੂੰ) ਵਾਸ਼ਨਾ ਸਹਿਤ (ਗੁਣਵਾਨ) ਕਰ ਦੇਂਦੇ ਹਨ ਤੇ ਕਾਉਂ ਵਰਗੇ ਪੁਰਸ਼ਾਂ ਨੂੰ ਹੰਸਾਂ ਵਰਗੇ (ਗੁਰਮੁਖ) ਬਣਾ ਦੇਂਦੇ ਹਨ। ੫. ਉੱਲੂ ਵਰਗੇ (ਅਗਿਆਨੀਆਂ ਨੂੰ) ਗਿਆਨੀ ਤੇ ਸੁਝਵਾਨ (ਗਿਆਨਵਾਨ) ਕਰ ਦੇਂਦੇ ਹਨ, ਸੰਖ ਵਰਗੇ ਗੁਣਾਂ ਤੋਂ ਖਾਲੀ ਪੁਰਸ਼ਾਂ ਨੂੰ ਮੋਤੀ ਚੂਰ (ਗਹਿਣਿਆਂ 'ਚੋਂ ਸ਼ਿਰੋਮਣੀ) ਬਣਾ ਦੇਂਦੇ ਹਨ। ੬. ਵੇਦਾਂ ਕਤੇਬਾਂ ਵਿਚੋਂ ਜੋ (ਪ੍ਰਭੂ) ਨਹੀਂ ਮਿਲ ਸਕਦਾ, ਉਹ ਗੁਰੂ ਸ਼ਬਦ ਦੇ ਅਭਿਆਸ ਨਾਲ ਹਾਜ਼ਰਾ ਹਜ਼ੂਰ ਪ੍ਰਤੀਤ ਹੋਣ ਲੱਗ ਜਾਂਦਾ ਹੈ॥ ੨੧॥

# ੨੨. ਪੂਰੇ ਗੁਰੂ ਦੀ ਉਪਮਾ

੧. ਲਖ ਉਪਮਾ ਉਪਮਾ ਕਰੈ ਉਪਮਾਨ ਵਖਾਣੈ।
੨. ਲਖ ਮਹਿਮਾ ਮਹਿਮਾ ਕਰੈ ਮਹਿਮਾ ਹੈਰਾਣੈ।
੩. ਲਖ ਮਹਾਤਮ ਮਹਾਤਮਾ ਨ ਮਹਾਤਮੁ ਜਾਣੈ।
੪. ਲਖ ਉਸਤਤਿ ਉਸਤਤਿ ਕਰੈ ਉਸਤਤਿ ਨ ਸਿਵਾਣੈ।
੫. ਆਦਿ ਪੁਰਖੁ ਆਦੇਸੁ ਹੈ ਮੈਂ ਮਾਣੁ ਨਿਮਾਣੈ॥ ੨੨॥

*ਪਦ ਅਰਥ* - ਉਪਮਾ=ਉਸਤਤਿ। ਮਹਿਮਾ=ਉਸਤਤਿ।

*ਅਰਥ* - ੧. ਲੱਖਾਂ ਉਪਮਾਂ (ਵਾਲਿਆਂ ਦੀਆਂ) ਉਪਮਾਂ ਹੁੰਦੀਆਂ ਹਨ, (ਪਰ ਬੇਅੰਤ ਪਰਮੇਸ਼ਰ ਦੀ) ਉਪਮਾ ਕਿਸੇ ਤੋਂ ਵੀ ਹੋ ਨਹੀਂ ਸਕਦੀ, ਤੇ ਕੀ ਆਖ ਕੇ ਕੋਈ ਉਪਮਾ ਕਰੇ। ੨. (ਇਸੇ ਤਰ੍ਹਾਂ) ਮਹਿਮਾਂ ਵਾਲਿਆਂ ਦੀ ਮਹਿਮਾ ਕੀਤੀ ਜਾਂਦੀ ਹੈ, (ਪਰ ਜਿਸ ਪ੍ਰਭੂ ਦੀ ਵੱਡੀ ਤੇ ਵਚਿਤਰ) ਮਹਿਮਾ ਨੂੰ ਵੇਖ ਹੈਰਾਨ ਰਹਿ ਜਾਈਦਾ ਹੈ, (ਉਸ ਦੀ ਮਹਿਮਾ ਕੋਈ ਕਿਵੇਂ ਕਰੇ)। ੩. ਲੱਖਾਂ (ਲੋਕ) ਮਹਾਤਮ (ਵਡਿਆਈਆਂ) ਦੇ ਮਹਾਤਮ ਆਖਦੇ ਹਨ, (ਪਰ ਵੱਡੇ ਪ੍ਰਭੂ ਦੇ) ਮਹਾਤਮ ਨੂੰ ਤਾਂ ਕੋਈ ਜਾਣ ਹੀ ਨਹੀਂ ਸਕਦਾ (ਤੇ ਦੱਸੇ ਕੀ ?) ੪. ਲੱਖਾਂ ਉਸਤਤਾਂ, ਉਸਤਤਾਂ (ਕਰਨ ਵਾਲਿਆਂ ਦੀਆਂ ਲੋਕ) ਕਰਦੇ ਹਨ, ਪਰ ਪਰਮੇਸ਼ਰ ਦੀ ਸੱਚੀ ਤੇ ਪੂਰੀ ਉਸਤਤ ਵੀ ਕੋਈ ਪਛਾਣ ਹੀ ਨਹੀਂ ਸਕਦਾ। ੫. ਸੋ ਐਸੇ ਆਦਿ ਪੁਰਖ (ਜਾਂ ਆਦਿ ਸਤਿਗੁਰੂ ਨਾਨਕ ਦੇਵ ਜੀ ਨੂੰ) ਨਮਸਕਾਰ ਹੈ, ਜਿਨ੍ਹਾਂ ਨੇ ਮੇਰੇ ਜਿਹੇ ਨਿਮਾਣੇ ਨੂੰ ਮਾਣ ਬਖਸ਼ਿਆ ਹੈ॥੨੨॥

# ੨੩. ਸਤਿਗੁਰੂ ਦਾ ਪ੍ਰਤਾਪ

੧. ਲਖ ਮਤਿ ਲਖ ਬੁਧਿ ਸੁਧਿ ਲਖ ਲਖ ਚਤੁਰਾਈ।
੨. ਲਖ ਲਖ ਉਕਤਿ ਸਿਆਣਪਾਂ ਲਖ ਸੁਰਤਿ ਸਮਾਈ।
੩. ਲਖ ਗਿਆਨ ਧਿਆਨ ਲਖ ਲਖ ਸਿਮਰਣਰਾਈ।
੪. ਲਖ ਵਿਦਿਆ ਲਖ ਇਸ਼ਟ ਜਪ ਤੰਤ ਮੰਤ ਕਮਾਈ।

੫. ਲਖ ਭੁਗਤਿ ਲਖ ਲਖ ਭਗਤਿ ਲਖ ਮੁਕਤਿ ਮਿਲਾਈ।
੬. ਜਿਉ ਤਾਰੇ ਦਿਹ ਉਗਵੈ ਆਨ੍ਹੇਰ ਗਵਾਈ।
੭. ਗੁਰਮੁਖਿ ਸੁਖ ਫਲੁ ਅਗਮੁ ਹੈ ਹੋਇ ਪਿਰਮ ਸਖਾਈ॥੨੩॥

ਪਦ ਅਰਥ - ਸਮਾਈ=ਸਮਾਉਣਾ। ਪਿਰਮ ਸਖਾਈ=ਵੱਡਾ ਸਹਾਈ।

ਅਰਥ - ੧. ਲੱਖਾਂ ਹੀ ਮੱਤਾਂ, ਲੱਖਾਂ ਹੀ ਬੁਧੀਆਂ, ਸੁਧਾਂ (ਸਮਝ) ਤੇ ਲੱਖਾਂ ਹੀ ਚਤੁਰਾਈਆਂ (ਜੋ ਭੁਲੇਖਾ ਜਾਂ ਧੋਖਾ ਖਾਣੋਂ ਬਚਾਉਣ ਦੇ ਸਮਰੱਥ ਹਨ)। ੨. ਲੱਖਾਂ ਹੀ ਯੁਕਤੀਆਂ ਤੇ ਸਿਆਣਪਾਂ (ਦੂਰ ਦੀ ਗੱਲ ਨੂੰ ਸਮਝਣਾ), ਲੱਖਾਂ ਹੀ ਸਮਝ ਦੀਆਂ ਸਮਝਾਉਤੀਆਂ ਵਿਚ ਆ ਜਾਣ ਵਾਲੀਆਂ ਸੁਰਤਾਂ (ਧਿਆਨ) ਹਨ। ੩. ਲੱਖਾਂ ਹੀ ਗਿਆਨ ਤੇ ਲੱਖਾਂ ਹੀ ਧਿਆਨ ਹਨ, ਲੱਖਾਂ ਹੀ ਤਰ੍ਹਾਂ ਨਾਲ (ਦੇਵੀ ਦੇਵਤਿਆਂ ਜਾਂ ਅਵਤਾਰਾਂ ਦੇ) ਸਿਮਰਨ ਕੀਤੇ, ਜਾਂ ਅਰਾਧਨਾ ਕੀਤੀਆਂ ਜਾਂਦੀਆਂ ਹਨ। ੪. ਲੱਖਾਂ (ਪ੍ਰਕਾਰ ਦੀ) ਵਿਦਿਆ (ਜੋ ਬੁਧੀ ਨੂੰ ਚਮਕਾਂਦੀ ਹੈ), ਲੱਖਾਂ ਹੀ ਇਸ਼ਟ (ਜਿਨ੍ਹਾਂ 'ਤੇ ਯਕੀਨ ਹੁੰਦਾ ਹੈ ਕਿ ਇਹ ਸਾਡਾ ਮੁਕਤੀ ਦਾਤਾ ਹੈ) ਤੇ ਜਪ ਹਨ। ਲੱਖਾਂ ਹੀ ਤੰਤਰ, ਮੰਤਰ (ਤਾਂ ਇਨ੍ਹਾਂ ਦੀ) ਕਮਾਈ ਦੇ ਸਾਧਨ ਹਨ। ੫. ਲੱਖਾਂ ਹੀ ਭੋਗ (ਸੁਖਦਾਈ ਵਸਤੂਆਂ ਦੀ ਵਰਤੋਂ ਹੈ) ਲੱਖਾਂ ਹੀ ਭਗਤੀਆਂ (ਪਰਮਾਰਥਕ ਸਿੱਧੀਆਂ ਲਈ) ਤੇ ਲੱਖਾਂ ਹੀ ਮੁਕਤੀਆਂ ਨੂੰ ਇਨ੍ਹਾਂ ਉਪ੍ਰੋਕਤ ਗੱਲਾਂ ਨਾਲ ਮੇਲ ਲਵੋ। ੬. (ਪਰ) ਜਿਵੇਂ ਦਿਨ ਚੜ੍ਹਦੇ ਹੀ ਤਾਰੇ ਅਤੇ ਹਨੇਰਾ ਮਿਟ ਜਾਂਦਾ ਹੈ। ੭. (ਇਉਂ ਹੀ) ਗੁਰਮੁਖ ਦੇ ਸੁਖ ਫਲ ਦੀ ਅਗੰਮ ਅਗਾਧ (ਕਥਾ ਹੈ, ਉਪ੍ਰੋਕਤ ਸਭ ਚੀਜ਼ਾਂ ਇਸ ਦੇ ਟਾਕਰੇ ਹੇਚ ਹਨ) ਪਿਆਰੇ ਦਾ ਮੇਲ ਕਰਾਉਣ ਵਿਚ ਗੁਰੂ ਪੂਰਾ ਸਹਾਈ ਹੁੰਦਾ ਹੈ॥ ੨੩॥

## ੨੪. ਪਰਮੇਸ਼ਰ ਦੀ ਮਹਿਮਾ

੧. ਲਖ ਅਚਰਜ ਅਚਰਜ ਹੋਇ ਅਚਰਜ ਹੈਰਾਣਾ।
੨. ਵਿਸਮੁ ਹੋਇ ਵਿਸਮਾਦ ਲਖ ਲਖ ਚੋਜ ਵਿਡਾਣਾ।
੩. ਲਖ ਅਦਭੁਤ ਪਰਮਦਭੁਤੀ ਪਰਮਦਭੁਤ ਭਾਣਾ।
੪. ਅਬਿਗਤਿ ਗਤਿ ਅਗਾਧ ਬੋਧ ਅਪਰੰਪਰੁ ਬਾਣਾ।
੫. ਅਕਥ ਕਥਾ ਅਜਪਾ ਜਪਣੁ ਨੇਤਿ ਨੇਤਿ ਵਖਾਣਾ।
੬. ਆਦਿ ਪੁਰਖ ਆਦੇਸੁ ਹੈ ਕੁਦਰਤਿ ਕੁਰਬਾਣਾ॥ ੨੪॥

ਪਦ ਅਰਥ - ਅਚਰਜ=ਹੈਰਾਨ ਹੋਣਾ। ਚੋਜ ਵਿਡਾਣਾ=ਅਸਚਰਜ ਕੌਤਕ। ਪਰਮਦਭੁਤ=ਅਤਿ ਅਸਚਰਜ। ਬਾਣਾ=ਸਰੂਪ।

ਅਰਥ - ੧. ਲੱਖਾਂ ਹੀ ਆਪ ਅਸਚਰਜਤਾ ਪੈਦਾ ਕਰਨ ਵਾਲੇ, (ਪ੍ਰਭੂ ਦੀ ਅਸਚਰਜਤਾ ਨੂੰ ਦੇਖ) ਅਸਚਰਜ ਹੋ ਰਹੇ ਹਨ। ੨. (ਇਸੇ ਤਰ੍ਹਾਂ) ਲੱਖਾਂ ਵਿਸਮਾਦੀ ਲੋਕ, ਲੱਖਾਂ ਹੀ ਵੱਡੇ ਕੌਤਕਾਂ ਨੂੰ ਕਰਨ ਵਾਲੇ, (ਪ੍ਰਭੂ ਦੀ ਵਿਸਮਾਦਤਾ ਨੂੰ ਵੇਖ) ਵਿਸਮ ਰਹੇ ਹਨ। ੩. ਲੱਖਾਂ ਹੀ ਅਦਭੁਤ (ਚਰਿਤਰਾਂ ਵਾਲੇ ਤੇ ਹੋਰਨਾਂ

ਨੂੰ) ਕੌਤਕਾਂ ਨਾਲ ਅਸਚਰਜਤਾ ਫੈਲਾਉਣ ਵਾਲੇ ਆਪ (ਪਰਮੇਸ਼ਰ ਦੇ) ਅਸਚਰਜ ਭਾਣੇ ਨੂੰ ਤੱਕ (ਅਸਚਰਜ ਹੋ ਰਹੇ ਹਨ)। ੪. (ਉਸ ਪ੍ਰਭੂ ਦੀ) ਗਤੀ (ਹਾਲਤ) ਅਬਗਤਿ (ਨਾ ਕਥੀ ਜਾਣ ਵਾਲੀ) ਹੈ, ਉਹ ਪ੍ਰਭੂ ਸਮਝ ਦੇ ਘੇਰੇ ਤੋਂ ਪਾਰ ਹੈ ੫. (ਉਸ ਦੀ ਕਥਾ ਵੀ ਕਥਨ ਵਿਚ ਨਾ ਆਉਣ ਵਾਲੀ) ਹੈ ਤੇ ਜਪਣ ਤੋਂ ਵੀ ਪਰੇ (ਅਜਪਾ) ਹੈ। ੬. (ਇਸੇ ਲਈ ਉਸ ਨੂੰ ਸਭ ਸਿਆਣੇ ਤੇ ਵੇਦ ਕਤੇਬਾਂ) ਬੇਅੰਤ ਹੈ, ਬੇਅੰਤ ਹੈ, ਆਖਦੇ ਹਨ। ਆਦਿ ਪੁਰਖ (ਪ੍ਰਭੂ, ਪਰਮੇਸ਼ਰ) ਨੂੰ ਆਦੇਸ (ਪਰਨਾਮ) ਹੈ, ਤੇ ਉਸ ਦੀ ਕੁਦਰਤ (ਰਚਨਾ) ਤੋਂ ਵੀ ਬਲਿਹਾਰੇ ਤੇ ਕੁਰਬਾਨ ਹਾਂ॥ ੨੪॥

## ੨੫. ਛੇ ਸਤਿਗੁਰਾਂ ਦੀ ਅਰਾਧਨਾ

੧. ਪਾਰਬ੍ਰਹਮੁ ਪੂਰਣ ਬ੍ਰਹਮੁ ਗੁਰ ਨਾਨਕ ਦੇਉ।
੨. ਗੁਰ ਅੰਗਦੁ ਗੁਰ ਅੰਗ ਤੇ ਸਚ ਸਬਦ ਸਮੇਉ।
੩. ਅਮਰਾਪਦੁ ਗੁਰ ਅੰਗਦਹੁ ਅਤਿ ਅਲਖ ਅਭੇਉ।
੪. ਗੁਰ ਅਮਰਹੁ ਗੁਰ ਰਾਮ ਨਾਮੁ ਗਤਿ ਅਛਲ ਅਛੇਉ।
੫. ਰਾਮ ਰਸਕ ਅਰਜਨ ਗੁਰੂ ਅਬਿਚਲ ਅਰਖੇਉ।
੬. ਹਰਿਗੋਵਿੰਦੁ ਗੋਵਿੰਦੁ ਗੁਰੁ ਕਾਰਣ ਕਰਣੇਉ॥ ੨੫॥ ੧੩॥

ਪਦ ਅਰਥ - ਸਮੇਉ=ਸਮਾ ਗਏ, ਜਾਂ ਰਚ ਗਏ। ਅਛੇਉ=ਦਾਗ ਰਹਿਤ। ਅਰਖੇਉ=ਲਿਵਲੀਨ। ਕਾਰਣ ਕਰਣੇਉ=ਕਰਨ ਕਾਰਨ।

ਅਰਥ - ੧. ਪਾਰਬ੍ਰਹਮ (ਭਾਵ) ਪੂਰਨ ਬ੍ਰਹਮ ਦਾ ਸਰੂਪ ਗੁਰੂ ਨਾਨਕ ਦੇਵ (ਜੀ ਹੋਏ ਹਨ)। ੨. ਗੁਰੂ ਅੰਗਦ ਦੇਵ ਜੀ ਗੁਰੂ-ਅੰਗ ਤੋਂ ਬਣ ਕੇ ਸੱਚੇ ਸ਼ਬਦ ਵਿਚ ਸਮਾ, ਭਾਵ ਲੀਨ ਹੋ ਗਏ ਹਨ। ੩. ਗੁਰੂ ਅੰਗਦ ਦੇਵ ਜੀ ਤੋਂ ਅਮਰ ਪਦਵੀ (ਪ੍ਰਾਪਤ ਕਰਕੇ, ਗੁਰੂ ਅਮਰ ਦਾਸ ਜੀ (ਹੋਏ, ਜਿੰਨਾਂ ਦੀ ਗਤੀ) ਅਤਿ ਅਲਖ ਤੇ ਅਭੇਉ ਹੈ। ੪. ਗੁਰੂ ਅਮਰਦਾਸ ਜੀ ਤੋਂ (ਗੁਰੂ ਰਾਮਦਾਸ ਜੀ) ਹੋਏ, ਜਿਨ੍ਹਾਂ ਦੀ ਗਤੀ (ਨਾ ਛਲੇ ਜਾਣ ਵਾਲੀ ਹੈ ਤੇ ਨਾ ਹੀ ਉਸ ਵਿਚ ਕੋਈ) ਦਾਗ ਹੈ। ੫. ਰਾਮਦਾਸ ਜੀ ਤੋਂ ਗੁਰੂ ਅਰਜਨ ਦੇਵ ਜੀ ਹੋਏ, ਜੋ ਅਚਲ (ਗੁਰਮੂਰਤੀ ਦੇ ਪ੍ਰਕਾਸ਼ ਵਿਚ) ਮਸਤ ਹੋ, ਲਿਵਲੀਨ ਹੋ ਗਏ। ੬. (ਪੰਜਵੇਂ ਸਤਿਗੁਰੂ ਤੋਂ ਛੇਵੇਂ ਗੁਰੂ) ਹਰਿਗੋਵਿੰਦ ਜੀ ਹੋਏ ਜੋ ਗੋਵਿੰਦ (ਪ੍ਰਭੂ) ਦਾ ਰੂਪ ਤੇ (ਸਰਬ ਕਲਾ ਸਮਰੱਥ) ਕਾਰਨਾਂ ਦੇ ਕਰਨਹਾਰ (ਭਾਵ ਮਾਲਕ ਬਣ ਗੁਰ-ਗੱਦੀ 'ਤੇ ਸੋਭਾਇਮਾਨ ਹੋਏ)॥ ੨੫॥ ੧੩॥

# ਵਾਰ ੧੪

ੴ ਸਤਿਗੁਰ ਪ੍ਰਸਾਦਿ॥

## ੧. ਸੱਚੇ ਸਤਿਗੁਰੂ ਜੀ ਦੀਆਂ ਬਖਸ਼ਿਸ਼ਾਂ

੧. ਸਤਿਗੁਰ ਸਚਾ ਨਾਉ ਗੁਰਮੁਖਿ ਜਾਣੀਐ।
੨. ਸਾਧਸੰਗਤਿ ਸਚੁ ਥਾਉ ਸਬਦਿ ਵਖਾਣੀਐ।
੩. ਦਰਗਹ ਸਚੁ ਨਿਆਉ ਜਲ ਦੁਧੁ ਛਾਣੀਐ।
੪. ਗੁਰ ਸਰਣੀ ਅਸਰਾਉ ਸੇਵ ਕਮਾਣੀਐ।
੫. ਸਬਦ ਸੁਰਤਿ ਸੁਣਿ ਗਾਉ ਅੰਦਰਿ ਆਣੀਐ।
੬. ਤਿਸੁ ਕੁਰਬਾਣੈ ਜਾਉ ਮਾਣੁ ਨਿਮਾਣੀਐ॥ ੧॥

ਪਦ ਅਰਥ - ਅਸਰਾਉ=ਸਹਾਰਾ ਹੈ। ਅੰਦਰਿ ਆਣੀਐ=ਅਭਿਆਸ ਕਰਕੇ।

ਅਰਥ - ੧. ਗੁਰੂ ਜੀ ਦਾ ਨਾਮ ਹੀ ਸੱਚਾ ਹੈ, ਜੋ ਗੁਰਮੁਖਾਂ (ਭਾਵ (ਗੁਰਮੁਖਤਾਈ) ਨਾਲ ਜਾਣਿਆਂ ਜਾਂਦਾ ਹੈ। ੨. ਸਾਧ ਸੰਗਤ ਹੀ ਸੱਚ ਦਾ ਅਸਥਾਨ ਹੈ, (ਜਿਥੇ ਗੁਰੂ ਦੇ) ਸ਼ਬਦ ਨੂੰ ਕਿਹਾ ਜਾਂਦਾ ਹੈ। ੩. (ਸ਼ਬਦ ਵਿਚ ਪ੍ਰਭੂ ਦੀ ਸਿਫਤ ਸਲਾਹ ਹੈ ਕਿ ਪ੍ਰਭੂ ਦੀ) ਦਰਗਹ (ਦਰਬਾਰ) ਵਿਚ ਸੱਚਾ ਨਿਆਉਂ ਹੁੰਦਾ ਹੈ, ਜਲ ਤੇ ਦੁੱਧ ਨੂੰ ਜਾਣ ਕੇ (ਸੱਚ ਤੇ ਝੂਠ ਦਾ ਨਿਰਣਾ ਕਰਕੇ)। ੪. ਗੁਰੂ ਦੀ ਸ਼ਰਨ ਦਾ ਸਹਾਰਾ ਲੈ ਕੇ ਹੀ ਸੇਵਾ ਕਮਾਉਣੀ ਚਾਹੀਏ। ੫. ਸ਼ਬਦ (ਗੁਰੂ ਦੇ ਨੂੰ) ਸੁਰਤ (ਧਿਆਨ) ਲਾ ਕੇ ਸੁਣੋ ਤੇ ਗਾਓ, ਤੇ ਫਿਰ ਹਿਰਦੇ ਵਿਚ ਟਿਕਾ ਕੇ (ਪੂਰਨ ਸ਼ਬਦ ਅਭਿਆਸੀ ਬਣਨ ਦਾ ਜਤਨ ਕਰੋ)। ੬. ਐਸੇ ਸੰਤਿਗੁਰੂ ਦੇ ਕੁਰਬਾਨ ਜਾਂਦਾ ਹਾਂ (ਜਿਨ੍ਹਾਂ ਨੇ ਸਹਾਰਾ ਦੇ ਕੇ, ਮੇਰੇ ਵਰਗੇ) ਨਿਮਾਣੇ ਨੂੰ ਮਾਣ (ਸਤਿਕਾਰ) ਵਾਲਾ (ਗੁਰਸਿੱਖ) ਬਣਾ ਦਿੱਤਾ ਹੈ॥ ੧॥

## ੨. ਗੁਰ ਸੰਗਤ ਦੇ ਅਭਿਆਸ ਦੀ ਸ਼ੋਭਾ

੧. ਚਾਰਿ ਵਰਨ ਗੁਰ ਸਿਖ ਸੰਗਤਿ ਆਵਣਾ।
੨. ਗੁਰਮੁਖਿ ਮਾਰਗੁ ਵਿਖੁ ਅੰਤੁ ਨ ਪਾਵਣਾ।
੩. ਤੁਲਿ ਨ ਅੰਮ੍ਰਿਤ ਇਖ ਕੀਰਤਨੁ ਗਾਵਣਾ।

੪. ਚਾਰਿ ਪਦਾਰਥ ਭਿਖ ਭਿਖਾਰੀ ਪਾਵਣਾ।
੫. ਲੇਖ ਅਲੇਖ ਅਲਿਖ ਸਬਦੁ ਕਮਾਵਣਾ।
੬. ਸੁਝਨਿ ਭੂਤ ਭਵਿਖ ਨ ਆਪੁ ਜਣਾਵਣਾ॥ ੨॥

ਪਦ ਅਰਥ - ਵਿਖੁ=ਵਿਖਮ। ਇਖ=ਗੰਨੇ ਦਾ ਰਸ। ਭਿਖ=ਭਿਖਿਆ। ਲੇਖ ਅਲਿਖ=ਲੇਖੇ ਤੇ ਲਿਖਤ ਤੋਂ ਰਹਿਤ।

ਅਰਥ - ੧. ਚਾਰੇ ਵਰਣ (ਖਤ੍ਰੀ, ਬ੍ਰਾਹਮਣ, ਸ਼ੂਦਰ ਤੇ ਵੈਸ਼) ਗੁਰਸਿੱਖਾਂ ਦੀ ਸੰਗਤ ਆਉਂਦੇ ਹਨ, ੨. (ਪਰ) ਗੁਰਮੁਖਾਂ ਦਾ ਮਾਰਗ ਕਠਿਨ ਤੇ ਬਿਖੜਾ ਹੈ, ਜਿਸ ਦੇ ਇੱਕ ਕਦਮ ਚਲੇ ਦਾ ਹਿਸਾਬ ਵੀ ਨਹੀਂ ਲੱਗ ਸਕਦਾ (ਇਹ ਮਾਰਗ ਵੱਡੀ ਤਪਸਿਆ ਤੇ ਘਾਲ ਕਮਾਈ ਵਾਲਾ ਹੈ)। ੩. ਕੀਰਤਨ ਗਾਉਣਾ (ਜਾਂ ਸੁਣਨਾ) ਇਸ (ਰੱਬੀ ਰਸ) ਅੰਮ੍ਰਿਤ ਦੇ ਬਰਾਬਰ (ਹੋਰ ਕੋਈ ਰਸ) ਨਹੀਂ ਹੈ। ੪. ਚਾਰੇ ਪਦਾਰਥਾਂ ਦੀ ਭਿਖਿਆ (ਵਾਹਿਗੁਰੂ ਤੋਂ ਜਾਂ ਸਾਧ ਸੰਗਤ ਵਿਚੋਂ, ਆਪਾ ਭਾਵ ਮਿਟਾ ਕੇ) ਮੰਗਤਾ ਬਣ ਕੇ ਪਾਈ ਜਾ ਸਕਦੀ ਹੈ। ੫. (ਗੁਰ) ਸ਼ਬਦ ਦੀ ਕਮਾਈ (ਗੁਰਮੁਖਾਂ ਨੂੰ) ਲੇਖੇ ਤੇ ਲਿਖਤ ਰਹਿਤ ਸਰੂਪ ਵਾਲੇ ਬਣਾ ਦੇਂਦੀ ਹੈ। ੬. (ਗੁਰਮੁਖਾਂ ਨੂੰ) ਤਿੰਨੇ ਕਾਲਾਂ-ਭੂਤ, ਭਵਿੱਖ ਤੇ ਵਰਤਮਾਨ ਵਿਚ (ਹੋਣ ਵਾਲੇ ਕਾਰਜਾਂ ਦੀ) ਸੋਝੀ ਹੋ ਜਾਂਦੀ ਹੈ, (ਪਰ ਉਹ ਇਸ ਉੱਚ ਅਵਸਥਾ ਦਾ ਹੰਕਾਰ ਨਹੀਂ ਕਰਦੇ, ਜੇਰੇ ਵਿਚ ਰਹਿ ਕੇ) ਕਿਸੇ ਨੂੰ ਵੀ ਆਪਣਾ ਆਪ ਨਹੀਂ ਜਣਾਉਂਦੇ (ਕਿ ਅਸੀਂ ਐਹ ਜਾਣਦੇ ਹਾਂ, ਜਾਂ ਐਹ ਕੁਝ ਕਰ ਸਕਦੇ ਹਾਂ)॥ ੨॥

## ੩. ਅਗਮ ਅਗੋਚਰ ਪ੍ਰਭੂ ਦਾ ਦੀਦਾਰ

੧. ਆਦਿ ਪੁਰਖ ਆਦੇਸਿ ਅਲਖੁ ਲਖਾਇਆ।
੨. ਅਨਹਦੁ ਸਬਦੁ ਅਵੇਸਿ ਅਘੜੁ ਘੜਾਇਆ।
੩. ਸਾਧਸੰਗਤਿ ਪਰਵੇਸਿ ਅਪਿਓ ਪੀਆਇਆ।
੪. ਗੁਰ ਪੂਰੇ ਉਪਦੇਸਿ ਸਚੁ ਦ੍ਰਿੜਾਇਆ।
੫. ਗੁਰਮੁਖਿ ਭੂਪਤਿ ਵੇਸਿ ਨ ਵਿਆਪੈ ਮਾਇਆ।
੬. ਬ੍ਰਹਮੇ ਬਿਸਨੁ ਮਹੇਸ਼ ਨ ਦਰਸਨੁ ਪਾਇਆ॥ ੩॥

ਪਦ ਅਰਥ - ਆਦੇਸਿ=ਪਰਣਾਮ, ਡੰਡਉਤ। ਅਪਿਓ=ਅੰਮ੍ਰਿਤ।

ਅਰਥ - ੧. ਆਦਿ ਪੁਰਖ (ਪਰਮੇਸ਼ਰ) ਨੂੰ ਪਰਣਾਮ ਕਰਦਾ ਹਾਂ, ਜੋ ਅਲਖ ਹੈ, (ਪਰ ਜਿਸ ਨੇ ਕੁਦਰਤ ਦੇ ਪਸਾਰੇ ਨਾਲ) ਆਪਣਾ ਆਪ ਲਖਾ (ਦਿਖਾ ਦਿੱਤਾ) ਹੈ। ੨. ਅਨਹਦ ਸ਼ਬਦ (ਦਾ ਹਿਰਦੇ ਵਿਚ ਟਿਕਾਣਾ ਬਣਾ, ਜਿਸ ਨੇ) ਅਘੜ (ਮਨ ਨੂੰ) ਘੜ ਦਿੱਤਾ, (ਭਾਵ ਸੰਵਾਰ ਦਿੱਤਾ ਹੈ)। ੩. ਸਾਧ ਸੰਗਤਿ ਵਿਚ ਪਰਵੇਸ਼ (ਦਾਖਲ ਕਰਕੇ) ਅੰਮ੍ਰਿਤ ਦੇ ਪਿਆਵਣਹਾਰੇ ਹਨ। ੪. (ਇਹ) ਸੱਚਾ ਉਪਦੇਸ਼ ਗੁਰੂ ਪੂਰੇ (ਗੁਰੂ ਨਾਨਕ ਦੇਵ ਜੀ ਨੇ, ਗੁਰਮੁਖ ਦੇ ਹਿਰਦੇ ਵਿਚ) ਸੱਚਾ ਕਰਕੇ ਦ੍ਰਿੜ੍ਹ ਕਰਾ ਦਿੱਤਾ ਹੈ। ੫. ਗੁਰਮੁਖਾਂ ਦਾ ਭੇਸ (ਪਹਿਰਾਵਾ)

ਭਾਵੇਂ ਰਾਜਿਆਂ ਵਰਗਾ (ਸੁੰਦਰ ਤੇ ਚਮਕੀਲਾ) ਹੈ, ਪਰ ਉਹ (ਮਾਇਕ ਪਦਾਰਥਾਂ ਦੀ ਪਕੜ) ਮਾਇਆ ਤੋਂ ਨਿਰਲੇਪ ਹੁੰਦੇ ਹਨ, ਮਾਇਆ ਉਨ੍ਹਾਂ ਨੂੰ ਨਹੀਂ ਵਿਆਪਦੀ (ਤੰਗ) ਨਹੀਂ ਕਰਦੀ। ੬. ਬ੍ਰਹਮਾ, ਵਿਸ਼ਨੂੰ ਤੇ ਸ਼ਿਵ ਜੀ ਨੇ (ਪ੍ਰਭੂ ਦਾ) ਦਰਸ਼ਨ ਨਹੀਂ ਪਾਇਆ॥ ੩॥

## ੪. ਤਿੰਨੇ ਦੇਵਤਿਆਂ ਦੀ ਕਾਰਗੁਜ਼ਾਰੀ ਦਾ ਵਰਣਨ

੧. ਬਿਸਨੈ ਦਸ ਅਵਤਾਰ ਨਾਵ ਗਣਾਇਆ।
੨. ਕਰਿ ਕਰਿ ਅਸੁਰ ਸੰਘਾਰ ਵਾਦੁ ਵਧਾਇਆ।
੩. ਬ੍ਰਹਮੈ ਵੇਦ ਵੀਚਾਰਿ ਆਖਿ ਸੁਣਾਇਆ।
੪. ਮਨ ਅੰਦਰਿ ਅਹੰਕਾਰੁ ਜਗਤੁ ਉਪਾਇਆ।
੫. ਮਹਾਦੇਉ ਲਾਇ ਤਾਰ ਤਾਮਸੁ ਤਾਇਆ।
੬. ਗੁਰਮੁਖਿ ਮੋਖ ਦੁਆਰ ਆਪੁ ਗਵਾਇਆ॥ ੪॥

ਪਦ ਅਰਥ - ਨਾਵ ਗਣਾਇਆ=ਆਪਣਾ ਹੀ ਨਾਮ ਜਪਾਇਆ। ਅਸੁਰ=ਦੈਂਤ। ਵਾਦੁ=ਬਖੇੜਾ, ਝਗੜਾ। ਤਾਮਸੁ=ਕ੍ਰੋਧ, ਤਮੋ ਗੁਣ।

ਅਰਥ - ੧. ਵਿਸ਼ਨੂੰ ਜੀ ਨੇ ੧੦ ਅਵਤਾਰ ਧਾਰ ਕੇ, ਆਪਣਾ ਹੀ ਨਾਮ ਜਪਾਇਆ, (ਪ੍ਰਭੂ ਦੀ ਵਡਿਆਈ ਦਾ ਪ੍ਰਕਾਸ਼ ਨਾ ਕੀਤਾ)। ੨. ਉਨ੍ਹਾਂ ਨੇ (ਅਵਤਾਰ ਲੈ ਕੇ) ਵੱਡੇ ਵੱਡੇ ਦੈਂਤ ਰਾਖਸ਼ਾਂ ਦਾ ਸੰਘਾਰ (ਨਾਸ) ਕੀਤਾ ਤੇ ਵਿਰੋਧ, ਵੈਰ-ਭਾਵ ਨੂੰ ਵਧਾ ਲਿਆ। ੩. ਬ੍ਰਹਮਾ ਜੀ ਨੇ ਵੇਦਾਂ ਦੀ ਵਿਚਾਰ ਕਰਕੇ, (ਸ੍ਰਿਸ਼ਟੀ ਦੇ ਲੋਕਾਂ ਨੂੰ) ਆਖ ਕੇ ਸੁਣਾਇਆ, ੪. (ਪਰ ਉਸਦੇ) ਮਨ ਅੰਦਰ ਇਹ ਹੰਕਾਰ ਘਰ ਕਰ ਚੁੱਕਾ ਸੀ ਕਿ ਇਸ ਜਗਤ (ਸ੍ਰਿਸ਼ਟੀ) ਦੀ ਉਤਪੱਤੀ ਮੈਂ ਹੀ ਕੀਤੀ ਹੈ। (ਵਿਸ਼ਨੂੰ ਸਤੋ ਗੁਣੀ ਤੇ ਬ੍ਰਹਮਾ ਰਜੋ ਗੁਣੀ ਦਾ ਧਾਰਨੀ ਹੈ, ਪਰ ਹੁਣ ਤਮੋ ਗੁਣ ਦੇ ਧਾਰਣੀ ਦਾ ਹਾਲ ਸੁਣੋ)। ੫. ਸ਼ਿਵ ਜੀ (ਮਹਾਂ ਦੇਉ) ਤਾਰ ਲਾ, ਮਸਤ ਹੋ, ਤਾਮਸੀ (ਤਮੋ ਗੁਣ) ਦੇ ਨਾਲ ਤਪਦੇ, (ਤਪ ਜਾਂਦੇ ਤੇ ਸੰਸਾਰ ਨੂੰ ਖਤਮ ਕਰੀ ਜਾਂਦੇ ਹਨ)। ੬. ਗੁਰਮੁਖ (ਸ਼ਾਂਤ ਚਿਤ) ਕੇਵਲ ਮੋਖ ਦੇ ਦਰਵਾਜ਼ੇ ਹਨ, ਉਨ੍ਹਾਂ ਨੇ ਆਪਾ-ਭਾਵ (ਦ੍ਵੈਤ) ਨੂੰ ਖਤਮ ਕਰ ਦਿੱਤਾ ਹੈ॥ ੪॥

## ੫. ਨਾਰਦ ਤੇ ਸਨਕ ਸਨੰਦਨ ਆਦਿਕਾਂ ਦਾ ਵਰਣਨ

੧. ਨਾਰਦ ਮੁਨੀ ਅਖਾਇ ਗਲ ਸੁਣਾਇਆ।
੨. ਲਾਇਤਬਾਰੀ ਖਾਇ ਚੁਗਲੁ ਸਦਾਇਆ।
੩. ਸਨਕਾਦਿਕ ਦਰਿ ਜਾਇ ਤਾਮਸੁ ਆਇਆ।

੪. ਦਸ ਅਵਤਾਰ ਕਰਾਇ ਜਨਮੁ ਗਲਾਇਆ।
੫. ਜਿਨਿ ਸੁਕੁ ਜਣਿਆ ਮਾਇ ਦੂਖੁ ਸਹਾਇਆ।
੬. ਗੁਰਮੁਖਿ ਸੁਖ ਫਲ ਖਾਇ ਅਜਰੁ ਜਰਾਇਆ॥ ੫॥

ਪਦ ਅਰਥ - ਮੁਨੀ=ਮਾਨਤਾਯੋਗ। ਲਾਇਤਬਾਰੀ=ਬੇਇਤਬਾਰਾ। ਦੂਖੁ ਸਹਾਇਆ=ਦੁੱਖ ਸਹਿਆ।

ਅਰਥ - ੧. ਨਾਰਦ ਨੇ ਮੁਨੀ (ਆਪਣੇ ਆਪ ਨੂੰ ਪਰਮੇਸ਼ਰ ਦਾ ਭਗਤ) ਅਖਵਾਇਆ, ੨. (ਪਰ ਜਿਹੜੀਆਂ) ਗੱਲਾਂ ਕੀਤੀਆਂ ਜਾਂ ਸੁਣਾਈਆਂ, ਬੇਇਤਬਾਰੇ ਵਾਲੀਆਂ। (ਕਿਸੇ ਨੂੰ ਕੁਝ ਕਹਿ ਦਿੱਤਾ, ਕਿਸੇ ਨੂੰ ਕੁਝ, ਇਉਂ ਇੱਕ ਦੂਜੇ ਵਿਚ ਵਿਰੋਧ ਪੈਦਾ ਕਰਨ ਵਾਲਾ) ਬੇਇਤਬਾਰਾ, ਚੁਗਲੀਆਂ (ਇੱਕ ਦੂਜੇ ਦੀਆਂ) ਖਾਣ ਵਾਲਾ, ਚੁਗਲ ਹੀ ਸਦਵਾਇਆ। ੩. (ਜਦੋਂ ਇਹ) ਭਗਵਾਨ ਦੇ ਬੂਹੇ ਅੱਗੇ ਗਿਆ, ਤਾ ਸਨਕਾਦਿਕ ਜੋ ਦਰ ਦੇ ਅੱਗੇ ਪਹਿਰੇਦਾਰ ਸਨ, (ਉਨ੍ਹਾਂ ਮਹਾਰਾਜ ਦੀ ਆਗਿਆ ਬਿਨਾਂ ਲੰਘਣ ਨਾ ਦਿੱਤਾ), ਤਾਂ ਤਾਮਸੀ (ਭਾਵ ਕ੍ਰੋਧ) ਵਿਚ ਆ ਗਿਆ। (ਉਨ੍ਹਾਂ ਨੂੰ ਰਾਖਸ਼ ਹੋਣ ਦਾ ਸਰਾਪ ਦਿੱਤਾ। ਸਰਾਪ ਦੇ ਕੇ ਫਿਰ ਭਗਵਾਨ ਕੋਲ ਇਹਨਾਂ ਦਾ ਉਧਾਰ ਕਰਨ ਦੀ ਸਫਾਰਸ਼ ਕੀਤੀ)। ੪. ਭਗਵਾਨ ਨੂੰ ਉਨ੍ਹਾਂ ਦੇ ਉਧਾਰ ਵਾਸਤੇ ਹੀ (ਦਸ ਅਵਤਾਰ) ਕੱਛ ਮੱਛ, ਰਾਮ ਕ੍ਰਿਸ਼ਨ ਆਦਿਕ ਧਾਰਨੇ ਪਏ। (ਨਾਰਦ ਨੂੰ ਇਹੋ ਜੇਹਾ ਪ੍ਰੇਮਾ-ਭਗਤੀ ਵਾਲਾ ਮੰਨਦੇ ਹਨ)। ਇਉਂ ਦਸ ਅਵਤਾਰਾਂ ਨੇ ਵੀ ਵੈਰ ਵਿਰੋਧ ਵਿਚ ਹੀ ਆਪਣਾ ਸਾਰਾ ਇਸ ਕੰਮ 'ਤੇ ਲਾਇਆ ਸਮਾਂ ਗਾਲ (ਗਵਾ) ਦਿੱਤਾ। ੫. ਜਿਸ ਮਾਂ ਨੇ ਇਨ੍ਹਾਂ ਨੂੰ ਸੁਖ ਪ੍ਰਾਪਤ ਕਰਨ ਲਈ ਜਣਿਆ, ਉਲਟਾ ਦੁੱਖ ਹੀ ਸਹਾਰੇ। (ਸ੍ਰੀ ਰਾਮ ਚੰਦਰ ਜੀ ਦੀ ਮਾਤਾ ਤੇ ਕ੍ਰਿਸ਼ਨ ਜੀ ਦੀ ਮਾਤਾ ਦੇ ਦੁੱਖਾਂ ਦਾ ਹਾਲ, ਰਾਮਾਇਣ ਤੇ ਕ੍ਰਿਸ਼ਨਾਵਤਾਰ ਵਿਚੋਂ ਲੱਭ ਸਕਦਾ ਹੈ)। ੬. ਪਰ ਇਸ ਦੇ ਮੁਕਾਬਲੇ ਗੁਰਮੁਖ ਨੇ ਸੁਖ ਫਲ ਪ੍ਰਾਪਤ ਕਰਕੇ ਖਾਧਾ ਤੇ ਅਜਰ ਅਵਸਥਾ ਨੂੰ ਜਰ ਲਿਆ (ਮਾਣ ਨਹੀਂ ਕੀਤਾ)॥ ੫॥

## ੬. ਧਰਤੀ ਦਾ ਧੀਰਜ ਤੇ ਧਰਮ

੧. ਧਰਤੀ ਨੀਵੀਂ ਹੋਇ ਚਰਣ ਚਿਤੁ ਲਾਇਆ।
੨. ਚਰਣ ਕਵਲ ਰਸੁ ਭੋਇ ਆਪੁ ਗਵਾਇਆ।
੩. ਚਰਣ ਰੇਣੁ ਤਿਹੁ ਲੋਇ ਇਛ ਇਛਾਇਆ।
੪. ਧੀਰਜੁ ਧਰਮੁ ਸਮੋਇ ਸੰਤੋਖੁ ਸਮਾਇਆ।
੫. ਜੀਵਣੁ ਜਗਤੁ ਪਰੋਇ ਰਿਜਕੁ ਪੁਜਾਇਆ।
੬. ਮੰਨੈ ਹੁਕਮੁ ਰਜਾਇ ਗੁਰਮੁਖਿ ਜਾਇਆ॥ ੬॥

ਪਦ ਅਰਥ - ਚਰਣ ਚਿਤੁ=ਸਭ ਦੇ ਪੈਰਾਂ ਦੇ ਥੱਲੇ। ਰਸੁ ਭੋਇ=ਰਸ ਨਾਲ ਮਿਲੀ ਹੋਈ। ਪਰੋਇ=ਧਾਰਨ ਕਰਕੇ। ਜਾਇਆ=ਜਨਮ ਦਿੱਤਾ।

ਅਰਥ - ੧. ਧਰਤੀ ਨੇ ਨੀਵੀਂ ਹੋ ਕੇ (ਨਿਮ੍ਰਤਾ ਧਾਰਨ ਕਰ ਸਭ ਦੇ) ਚਰਨਾਂ ਦੇ ਨਾਲ ਹੀ ਚਿਤ

ਨੂੰ ਜੋੜਿਆ ਹੋਇਆ ਹੈ। ੨. ਚਰਣ ਕਵਲਾਂ ਦੇ ਰਸ (ਪ੍ਰੇਮ) ਵਿਚ ਭਿੱਜ ਕੇ ਆਪਾ (-ਭਾਵ) ਆਪਣੀ ਹੋਂਦ ਨੂੰ ਹੀ ਮਿਟਾ ਦਿੱਤਾ ਹੈ। ੩. (ਧਰਤੀ) ਤਿੰਨਾਂ ਲੋਕਾਂ ਦੇ ਚਰਣਾਂ ਦੀ ਧੂੜ ਬਣੀ ਹੋਈ ਹੈ, (ਜਿਸ ਦੀ) ਇੱਛਾ (ਸਾਰੇ ਹੀ) ਕਰਦੇ ਹਨ। ੪. ਧੀਰਜ ਅਤੇ ਸੰਤੋਖ (ਸਬਰ) ਦੇ ਨਿਯਮਾਂ ਵਾਲਾ ਧਰਮ, (ਧਰਤੀ ਦੇ) ਅੰਦਰ ਰਚਿਆ ਹੋਇਆ ਹੈ। ੫. ਜੀਵਨ-ਜੁਗਤੀ ਦੀ ਧਾਰਨਾ ਨੂੰ ਪਰੋ ਕੇ (ਹਿਰਦੇ ਵਿਚ ਧਾਰਨ ਕਰਕੇ ਧਰਤੀ ਹੀ) ਸਭ ਜੀਵ ਜੰਤੂਆਂ ਦੇ ਖਾਣ ਲਈ ਰਿਜਕ (ਪਦਾਰਥ) ਪੁਚਾਉਂਦੀ (ਭਾਵ ਪੈਦਾ ਕਰਦੀ) ਹੈ। ੬. (ਪ੍ਰਭੂ ਦੇ) ਹੁਕਮ ਤੇ ਉਸ ਦੀ ਰਜ਼ਾ (ਭਾਣੇ ਨੂੰ ਮਿੱਠਾ ਕਰਕੇ ਮੰਨਣ ਵਾਲੇ) ਗੁਰਮੁਖ (ਧੰਨਤਾ ਜੋਗ ਤੇ ਭਾਗਾਂ ਵਾਲੇ ਜੀਵ ਇਸੇ ਧਰਤੀ 'ਤੇ ਹੀ) ਜੰਮੇ ਹਨ॥ ੬॥

## ੭. ਪਾਣੀ ਦੇ ਪਰਉਪਕਾਰ

੧. ਪਾਣੀ ਧਰਤੀ ਵਿਚਿ ਧਰਤਿ ਵਿਚਿ ਪਾਣੀਐ।
੨. ਨੀਚਹੁ ਨੀਚ ਨ ਹਿਚ ਨਿਰਮਲ ਜਾਣੀਐ।
੩. ਸਹਦਾ ਬਾਹਲੀ ਖਿਚ ਨਿਵੈ ਨੀਵਾਣੀਐ।
੪. ਮਨ ਮੇਲੀ ਘੁਲ ਮਿਚ ਸਭ ਰੰਗ ਮਾਣੀਐ।
੫. ਵਿਛੁੜੈ ਨਾਹਿ ਵਿਰਚਿ ਦਰਿ ਪਰਵਾਣੀਐ।
੬. ਪਰਉਪਕਾਰ ਸਰਚਿ ਭਗਤਿ ਨੀਸਾਣੀਐ॥ ੭॥

ਪਦ ਅਰਥ - ਹਿਚ=ਅੜਨਾ ਜਾਂ ਝਿਝਕਣਾ। ਖਿਚ=ਤੀਬਰਤਾ। ਵਿਰਚਿ=ਨਾਲ ਮਿਲ ਕੇ। ਸਰਚਿ=ਚੰਗਾ ਮਿਲਾਪ ਕਰਨ ਵਾਲਾ।

ਅਰਥ - ੧. ਪਾਣੀ ਧਰਤੀ ਦੇ ਵਿਚ ਹੈ, ਤੇ ਧਰਤੀ ਪਾਣੀ ਦੇ ਵਿਚ ਹੈ (ਦੋਵੇਂ ਹੀ ਇੱਕਠੇ ਰਹਿ ਕੇ, ਧਰਮ ਪਾਲਦੇ ਹਨ, ਧੀਰਜ ਤੇ ਸੰਤੋਖ ਵਾਲੇ)। ੨. (ਪਾਣੀ) ਨੀਵੀਂ ਤੋਂ ਨੀਵੀਂ ਥਾਂ ਵੱਲ ਜਾਣ ਤੋਂ ਝਿਜਕਦਾ ਜਾਂ ਅੜੀ ਨਹੀਂ ਕਰਦਾ, (ਤੇ ਮਿੱਟੀ ਘੱਟੇ ਵਿਚ ਰਲ ਫੇਰ ਮਿੱਟੀਓਂ ਨਿੱਤਰ ਕੇ, ਬਾਹਰ ਨਿਕਲ ਆਉਂਦਾ) ਤੇ ਨਿਰਮਲ ਜਾਣਿਆ ਜਾਂਦਾ ਹੈ। ੩. (ਪਾਣੀ ਤਰਲ ਪਦਾਰਥ ਹੋਣ ਕਰਕੇ) ਬਹੁਤੀ ਖਿੱਚ (ਕੁਦਰਤੀ ਤੌਰ 'ਤੇ) ਸਹਿੰਦਾ ਤੇ ਨੀਵਾਣ ਵੱਲ ਧਾਈ ਕਰਕੇ ਜਾਂਦਾ ਹੈ, (ਰੋਕਿਆਂ ਵੀ ਘੱਟ ਹੀ ਰੁਕਦਾ ਹੈ)। ੪. ਮਨ ਦਾ ਮੇਲੀ (ਐਸਾ ਮਿਲਾਪੜਾ ਹੈ ਕਿ) ਝਟ ਹੀ ਘੁਲ ਮਿਲ ਜਾਂਦਾ ਹੈ, ਜੋ ਵੀ ਪਦਾਰਥ ਇਸ ਨਾਲ ਮਿਲੇ, ਸਭ ਰੰਗ ਮਾਣਦਾ ਹੈ, (ਭਾਵ ਹਰ ਰੰਗ ਦਾ ਪੀਲਾ, ਕਾਲਾ, ਨੀਲਾ, ਲਾਲ, ਮਿਲੇ, ਉਹੋ ਰੰਗ ਧਾਰਨ ਕਰ ਲੈਂਦਾ ਹੈ)। ੫. (ਜਿਸ ਵਿਚ) ਮਿਲਦਾ ਹੈ, ਤਾਂ ਮਿਲ ਕੇ ਵਿਛੜਦਾ ਨਹੀਂ, (ਇਸੇ ਕਾਰਣ ਇਹ) ਦਰਗਾਹ ਵਿਚ ਵੀ ਪਰਵਾਣ (ਭਾਵ ਪਰਮਾਣੀਕ ਹੈ)। ੬. ਪਰਉਪਕਾਰ ਲਈ ਹੀ (ਇਹ ਹੋਰਨਾਂ) ਵਿਚ ਮਿਲਦਾ ਹੈ, (ਇਹੋ ਹੀ) ਭਗਤੀ-ਭਾਵ ਦੀ (ਵੱਡੀ) ਨਿਸ਼ਾਨੀ ਹੈ॥ ੭॥

## ੮. ਬ੍ਰਿੱਛ ਦੀ ਧੀਰਜਤਾ

੧. ਧਰਤੀ ਉਤੈ ਰੁਖ ਸਿਰ ਤਲਵਾਇਆ।
੨. ਆਪਿ ਸਹੰਦੇ ਦੁਖ ਜਗੁ ਵਰੁਸਾਇਆ।
੩. ਫਲ ਦੇ ਲਾਹਨਿ ਭੁਖ ਵਟ ਵਗਾਇਆ।
੪. ਛਾਵ ਘਣੀ ਬਹਿ ਸੁਖ ਮਨੁ ਪਰਚਾਇਆ।
੫. ਵਢਨਿ ਆਇ ਮਨੁਖ ਆਪੁ ਤਛਾਇਆ।
੬. ਵਿਰਲੇ ਹੀ ਸਨਮੁਖ ਭਾਣਾ ਭਾਇਆ॥ ੮॥

ਪਦ ਅਰਥ - ਸਿਰ ਤਲਵਾਇਆ=ਸਿਰ ਪਰਨੇ ਹੋ। ਵਰੁਸਾਇਆ=ਨਿਹਾਲ ਕੀਤਾ। ਤਛਾਇਆ=ਕਟਵਾਇਆ, ਚਿਰਾਇਆ।

ਅਰਥ - ੧. ਧਰਤੀ ਉਤੇ ਰੁਖ (ਬ੍ਰਿਛ) ਪੁੱਠਾ (ਸਿਰ ਥੱਲੇ, ਪੈਰ ਉਤੇ ਕਰ) ਹੋ ਜੰਮਦਾ ਹੈ। ੨. ਆਪ ਦੁੱਖ ਤੇ ਤਕਲੀਫਾਂ ਸਹਿੰਦਾ ਹੈ, ਪਰ ਜਗਤ ਨੂੰ ਫਲ ਦੇਂਦਾ ਤੇ ਪਰਸੰਨ ਕਰਦਾ ਹੈ। ੩. ਫਲ ਦੇ ਕੇ ਭੁੱਖਿਆਂ ਦੀ ਭੁੱਖ ਦੂਰ ਕਰਦਾ ਹੈ। ਭੁੱਖੇ (ਕੀ ਕਰਦੇ ਹਨ ? ਰੁਖ ਨੂੰ) ਢੀਂਮਾਂ ਜਾਂ ਪੱਥਰ ਮਾਰਦੇ ਹਨ। ੪. (ਰਾਹ ਜਾਂਦੇ ਰਾਹੀ ਰੁਖ ਥੱਲੇ) ਬਹਿ ਕੇ, ਘਣੀ ਛਾਂ ਦਾ ਸੁਖ ਪ੍ਰਾਪਤ ਕਰਦੇ ਤੇ (ਜਿੰਨਾ ਚਿਰ) ਬੈਠਦੇ, ਮਨ ਪਰਚਾਉਂਦੇ ਹਨ। ੫. (ਜੇ ਰੁਖ ਨੂੰ) ਵੱਢਣ ਲਈ ਮਨੁਖ (ਤਰਖਾਣ ਆ ਗਿਆ, ਤਾਂ ਰੁਖ ਨੇ) ਆਪਣਾ ਆਪ ਵਢਵਾ ਲਿਆ। ੬. (ਇਸੇ ਤਰ੍ਹਾਂ ਜਿਵੇਂ ਪਰਮੇਸ਼ਰ ਦੇ ਭਾਣੇ ਨੂੰ ਮੰਨਣ ਵਾਲਾ) ਸਨਮੁਖ (ਗੁਰਮੁਖ) ਵਿਰਲਾ ਹੀ ਹੁੰਦਾ ਹੈ, ਜਿਸ ਨੂੰ ਭਾਣਾ ਭਾਉਂਦਾ ਹੈ॥ ੮॥

## ੯. ਫਿਰ ਬ੍ਰਿੱਛ ਦਾ ਹੀ ਦ੍ਰਿਸ਼ਟਾਂਤ

੧. ਰੁਖਹੁ ਘਰ ਛਾਵਾਇ ਥੰਮ੍ਹ ਥਮਾਇਆ।
੨. ਸਿਰਿ ਕਰਵਤੁ ਧਰਾਇ ਬੇੜ ਘੜਾਇਆ।
੩. ਲੋਹੇ ਨਾਲਿ ਜੜਾਇ ਪੂਰ ਤਰਾਇਆ।
੪. ਲਖ ਲਹਰੀ ਦਰੀਆਇ ਪਾਰਿ ਲੰਘਾਇਆ।
੫. ਗੁਰਸਿਖਾਂ ਭੈ ਭਾਇ ਸਬਦੁ ਕਮਾਇਆ।
੬. ਇਕਸ ਪਿਛੈ ਲਾਇ ਲਖ ਛੁਡਾਇਆ॥ ੯॥

ਪਦ ਅਰਥ - ਛਾਵਾਇ=ਛੱਤ ਪਾਉਣੀ। ਥਮਾਇਆ=ਥੰਮ੍ਹੀ ਦਾ ਸਹਾਰਾ ਦਿੱਤਾ। ਭੈ ਭਾਇ=ਡਰ ਵਾਲੇ ਸਤਿਕਾਰ, ਤੇ ਪਿਆਰ ਵਾਲੇ ਪ੍ਰੇਮ ਨਾਲ।

ਅਰਥ - ੧. ਰੁਖ (ਦੇ ਡਾਹਣਾਂ ਨੂੰ ਚੀਰ ਕੇ, ਤੇ ਮੋਟੇ ਤਣੇ) ਨਾਲ, ਥੰਮ੍ਹੀਆਂ ਤੇ ਸ਼ਤੀਰ (ਮੋਟਾ ਥੰਮ੍ਹਾ) ਰੱਖ ਕੇ ਘਰ ਛਤਾਇਆ। ੨. ਸਿਰ ਉਤੇ ਆਰਾ ਧਰਵਾ ਕੇ (ਭਾਵ ਆਰੇ ਨਾਲ ਚੀਰ ਕੇ ਫੱਟੇ ਬਣਦੇ, ਤੇ ਫੱਟੇ ਨੂੰ ਜੋੜ ਜੋੜ ਫੇਰ) ਬੇੜੇ ਨੂੰ ਬਣਾਇਆ ਜਾਂਦਾ। ੩. (ਕਿੱਲ, ਪੱਤਰੀਆਂ ਤੇ) ਲੋਹੇ ਦੇ ਹੋਰ ਸਾਮਾਨ ਨੂੰ ਨਾਲ ਜੋੜ ਕੇ (ਬੇੜੇ ਵਿਚ ਮਨੁਖਾਂ ਦਾ ਪੂਰ ਭਰ ਕੇ) ਪੂਰ ਨੂੰ (ਤਾਰ ਕੇ) ਪਾਰ ਕਰ ਦਿੱਤਾ। ੪. ਡੂੰਘੇ ਦਰਿਆਵਾਂ (ਤੇ ਸਮੁੰਦਰਾਂ) ਵਿਚ ਲੱਖਾਂ ਲਹਿਰਾਂ (ਵਿਚੋਂ ਬੇੜਾ ਤਰ ਕੇ) ਪਾਰ ਲੰਘਾ ਦੇਂਦਾ ਹੈ। ੫. (ਇਸੇ ਤਰ੍ਹਾਂ ਹੀ ਜਿਨ੍ਹਾਂ) ਗੁਰਸਿੱਖਾਂ ਨੇ ਗੁਰੂ ਦੇ ਭੈ ਅਤੇ ਪ੍ਰੇਮ ਵਿਚ ਲੱਗ ਕੇ ਸ਼ਬਦ ਦੀ ਕਮਾਈ ਕੀਤੀ ਹੈ। ੬. ਉਹਨਾਂ ਨੇ ਇੱਕ ਨਾਮ ਦੇ ਬੇੜੇ 'ਤੇ ਚੜ੍ਹਾ ਕੇ ਲੱਖਾਂ ਜੀਵਾਂ ਨੂੰ ਡੁੱਬਣ ਤੋਂ ਬਚਾ ਲਿਆ ਹੈ॥ ੯॥

## ੧੦. ਤਿਲ ਦੇ ਦੁੱਖ ਤੇ ਸੁਖ ਦਾ ਦ੍ਰਿਸ਼ਟਾਂਤ

੧. ਘਾਣੀ ਤਿਲੁ ਪੀੜਾਇ ਤੇਲੁ ਕਢਾਇਆ।
੨. ਦੀਵੈ ਤੇਲੁ ਜਲਾਇ ਅਨ੍ੇਰੁ ਗਵਾਇਆ।
੩. ਮਸੁ ਮਸਵਾਣੀ ਪਾਇ ਸਬਦੁ ਲਿਖਾਇਆ।
੪. ਸੁਣਿ ਸਿਖਿ ਲਿਖਿ ਲਿਖਾਇ ਅਲੇਖੁ ਸੁਣਾਇਆ।
੫. ਗੁਰਮੁਖਿ ਆਪੁ ਗਵਾਇ ਸਬਦੁ ਕਮਾਇਆ।
੬. ਗਿਆਨ ਅੰਜਨ ਲਿਵ ਲਾਇ ਸਹਜ ਸਮਾਇਆ॥ ੧੦॥

ਪਦ ਅਰਥ - ਘਾਣੀ=ਬਹੁਤ ਸਾਰੇ ਤਿਲ, ਜੋ ਕੋਹਲੂ ਵਿਚ ਪਾਏ ਜਾਣ। ਮਸੁ=ਸ਼ਾਹੀ। ਮਸਵਾਣੀ=ਦਵਾਤ। ਅੰਜਨ=ਸੁਰਮਾ।

ਅਰਥ - ੧. ਤਿਲਾਂ ਨੇ (ਕੋਹਲੂ ਦੀ ਘਾਣੀ-ਸਮੂਹ) ਵਿਚ ਪੈ ਕੇ (ਆਪਣਾ ਆਪ) ਪੀੜਾਇ (ਮਿੱਧ ਮਧੋਲ ਕੇ, ਚਿੱਥੇ ਜਾ ਕੇ ਆਪਣਾ) ਤੇਲ ਕਢਾ ਲਿਆ। ੨. (ਤਿਲ ਨੇ ਆਪਣੇ ਆਪ ਨੂੰ ਖਤਮ ਕਰ) ਤੇਲ ਰੂਪ ਹੋ, (ਦੀਵੇ ਵਿਚ ਪੈ) ਦੀਵੇ ਨੂੰ ਜਗਾ ਕੇ, ਹਨੇਰੇ ਨੂੰ ਮਿਟਾ ਦਿੱਤਾ। ੩. (ਦੀਵੇ ਦੀ ਲਾਟ ਤੋਂ, ਉਹੀ ਤਿਲ ਫਿਰ) ਸਿਆਹੀ ਬਣ ਕੇ ਦਵਾਤ ਵਿਚ ਪਿਆ, ਜਿਸ ਨਾਲ (ਸਿੱਖਾਂ ਨੇ ਗੁਰੂ ਦਾ) ਸ਼ਬਦ ਲਿਖਿਆ। ੪. (ਉਸੇ ਸ਼ਬਦ ਨੂੰ) ਸੁਣ ਕੇ, (ਜੋ) ਸਿੱਖਿਆ (ਸੀ, ਉਸ ਨੂੰ) ਲਿਖਿਆ ਤੇ ਲਿਖਾਇਆ ਗਿਆ। (ਫਿਰ ਲੇਖੇ ਤੇ ਲਿਖਤ ਵਿਚ ਪੂਰਨ ਤੌਰ 'ਤੇ ਨਾ ਆ ਸਕਣ ਵਾਲੇ) ਨਿਰੰਕਾਰ ਪ੍ਰਭੂ ਦੀ (ਮਹਾਨ ਮਹਿਮਾ ਤੇ ਸਿਫਤ-ਸਲਾਹ) ਨੂੰ ਕਹਿ ਕੇ ਸੁਣਾਇਆ। (ਇਹ ਤਿਲ ਦੀ ਕੁਰਬਾਨ ਹੋ ਕੇ, ਪ੍ਰਭੂ ਪ੍ਰਤੀ ਸੱਚੀ ਸ਼ਰਧਾਂਜਲੀ ਸੀ)। ੫. (ਇਸੇ ਤਰ੍ਹਾਂ ਹੀ ਅੱਗੋਂ) ਗੁਰਮੁਖ ਵੀ ਆਪਾ (ਹਉਮੈ-ਭਾਵ ਨੂੰ) ਗਵਾ ਕੇ (ਪੂਰੇ ਗੁਰੂ ਦੇ ਪੂਰੇ) ਸ਼ਬਦ ਦੀ ਕਮਾਈ ਕਰਦੇ ਹਨ। ੬. ਉਹ ਗੁਰਮੁਖ ਗਿਆਨ ਰੂਪੀ ਸੁਰਮੇ ਵਿਚ ਲਿਵ ਲਾ ਕੇ ਸਹਜ ਅਵਸਥਾ ਵਿਚ ਸਮਾ ਗਏ॥ ੧੦॥

## ੧੧. ਪਸ਼ੂਆਂ ਦੀ ਉੱਤਮਤਾਈ

੧. ਦੂਧੁ ਦੇਇ ਖੜੁ ਖਾਇ ਨ ਆਪੁ ਗਣਾਇਆ।
੨. ਦੂਧਹੁ ਦਹੀ ਜਮਾਇ ਘਿਉ ਨਿਪਜਾਇਆ।
੩. ਗੋਹਾ ਮੂਤੁ ਲਿੰਬਾਇ ਪੂਜ ਕਰਾਇਆ।
੪. ਛਤੀਹ ਅੰਮ੍ਰਿਤੁ ਖਾਇ ਕੁਚੀਲ ਕਰਾਇਆ।
੫. ਸਾਧਸੰਗਤਿ ਚਲਿ ਜਾਇ ਸਤਿਗੁਰੁ ਧਿਆਇਆ।
੬. ਸਫਲ ਜਨਮੁ ਜਗਿ ਆਇ ਸੁਖ ਫਲ ਪਾਇਆ॥ ੧੧॥

ਪਦ ਅਰਥ - ਖੜੁ=ਘਾਹ ਤੇ ਪੱਠੇ। ਨਿਪਜਾਇਆ=ਕੱਢਿਆ। ਲਿੰਬਾਇ=ਲੇਂਬੀ ਜਾਂ ਪੋਚਾ ਪਾਉਣਾ। ਕੁਚੀਲ=ਗੰਦਗੀ।

ਅਰਥ - ੧. ਘਾਹ-ਪੱਠਾ ਖਾ ਕੇ (ਗਊ ਅੰਮ੍ਰਿਤ ਵਰਗਾ) ਦੁੱਧ ਦੇਂਦੀ ਹੈ, (ਪਰ) ਆਪਣਾ (ਇਹ ਵਾਧਾ ਕਿਸੇ ਨੂੰ) ਜਤਾਉਂਦੀ ਨਹੀਂ। ੨. (ਉਸੇ) ਦੁੱਧ ਤੋਂ ਦਹੀਂ ਜਮਾਇਆ ਜਾਂਦਾ, (ਤੇ ਉਸ ਵਿਚੋਂ) ਘਿਉ ਕੱਢ ਲਈਦਾ ਹੈ। ੩. (ਉਸ ਦੇ) ਗੋਹੇ ਨਾਲ ਲੇਂਬੀ ਕਰਦੇ, ਪੋਚਾ ਪਾਉਂਦੇ (ਹਿੰਦੂ ਲੋਕ ਮੂਤਰ ਦਾ ਪੰਚਾਮ੍ਰਿਤ ਬਣਾਂਦੇ ਤੇ) ਪੂਜਾ ਕਰਦੇ ਹਨ। ੪. (ਅੱਗੇ ਮਨੁਖ ਦਾ ਹਾਲ ਦਸਦੇ ਹਨ ਕਿ ਮਨੁਖ ਇਨ੍ਹਾਂ ਤੋਂ) ਛਤੀਹ ਤਰ੍ਹਾਂ ਦੇ ਅੰਮ੍ਰਿਤ ਪਦਾਰਥ ਬਣਾ ਕੇ ਖਾਂਦਾ, ਤੇ ਪੇਟ ਵਿਚ ਪਾ ਕੁਚੀਲ ਕਰ ਦਿੰਦਾ। ੫. (ਪਰ ਜਿਹੜਾ ਗੁਰਸਿੱਖ ਘਰੋਂ) ਚਲ ਕੇ ਸਾਧ ਸੰਗਤ ਵਿਚ ਜਾਂਦਾ (ਤੇ ਪੂਰੇ) ਸਤਿਗੁਰੂ ਦਾ ਧਿਆਨ ਧਰਦਾ ਹੈ, ੬. (ਉਸ ਦਾ ਖਾਧਾ ਪੀਤਾ ਤੇ) ਜਗਤ ਵਿਚ ਆਉਣਾ ਸਫਲਾ ਹੈ, (ਕਿਉਂਕਿ ਉਸ ਨੂੰ ਗੁਰਮੁਖਾਂ ਵਾਲਾ) ਸੁਖ ਫਲ ਪ੍ਰਾਪਤ ਹੋ ਗਿਆ ਹੈ॥ ੧੧॥

## ੧੨. ਕਪਾਹ ਦਾ ਦ੍ਰਿਸ਼ਟਾਂਤ

੧. ਦੁਖ ਸਹੈ ਕਪਾਹਿ ਭਾਣਾ ਭਾਇਆ।
੨. ਵੇਲਣਿ ਵੇਲ ਵਿਲਾਇ ਤੁੰਬਿ ਤੁੰਬਾਇਆ।
੩. ਪਿੰਞਣਿ ਪਿੰਜ ਫਿਰਾਇ ਸੂਤੁ ਕਤਾਇਆ।
੪. ਨਲੀ ਜੁਲਾਹੇ ਵਾਹਿ ਚੀਰੁ ਵੁਣਾਇਆ।
੫. ਖੁੰਬ ਚੜਾਇਨਿ ਬਾਹਿ ਨੀਰਿ ਧੁਵਾਇਆ।
੬. ਪੈਨ੍ਹਿ ਸਾਹਿ ਪਾਤਿਸਾਹਿ ਸਭਾ ਸੁਹਾਇਆ॥ ੧੨॥

ਪਦ ਅਰਥ - ਵੇਲਣਿ=ਵੜੇਵਿਆਂ ਨੂੰ ਵੇਲ ਕੇ ਅੱਡ ਕਰਨਾ। ਪਿੰਞਣਿ=ਰੂੰ ਪਿੰਜਣ ਵਾਲਾ ਪੇਂਜਾ। ਚੀਰੁ=ਕੱਪੜਾ। ਬਾਹਿ=ਨਦੀ ਜਾਂ ਨਾਲੇ ਦੇ ਕਿਨਾਰੇ।

ਅਰਥ - ੧. ਕਪਾਹ ਦੁੱਖ ਸਹਾਰਦੀ ਹੈ, (ਐਉਂ, ਜਿਵੇਂ ਉਸ ਨੂੰ ਰੱਬ ਦਾ) ਭਾਣਾ ਭਾਉਂਦਾ ਹੋਵੇ। ੨. ਵੇਲਣੇ (ਵਿਚ ਪਾ ਕੇ ਕਪਾਹ ਨੂੰ) ਵੇਲ ਕੇ ਫਿਰ ਤੁੰਬ ਤੁੰਬ ਕੇ (ਵੜੇਵੇਂ ਵੱਖ ਕਰਦੇ ਹਨ)। ੩. (ਫਿਰ) ਪੇਂਜਾ ਪਿੰਜਦਾ ਤੇ (ਪਿੰਜਣ ਪਿੱਛੋਂ ਸਵਾਣੀਆਂ ਚਰਖਿਆਂ ਉਤੇ) ਰੂੰ ਨੂੰ ਕੱਤ ਕੇ ਸੂਤ ਬਣਾਉਂਦੀਆਂ ਹਨ। ੪. (ਸੂਤਰ ਬਣ ਕੇ) ਜੁਲਾਹੇ (ਪਾਸ ਪੁੱਜਦਾ ਤੇ ਉਹ ਸੂਤਰ ਨੂੰ) ਨਲੀਆਂ ਵਿਚ ਚਲਾ ਕੇ ਕੱਪੜਾ ਬੁਣ ਦਿੰਦਾ ਹੈ। ੫. (ਫੇਰ ਧੋਬੀ ਲੋਕ) ਕੱਪੜੇ ਨੂੰ ਖੁੰਬ ਚੜ੍ਹਾਉਂਦੇ (ਤੇ ਫੇਰ) ਵਗਦੇ ਨਦੀਆਂ ਨਾਲਿਆਂ 'ਤੇ ਲਿਜਾ ਕੱਪੜੇ ਨੂੰ ਧੋ ਕੇ ਸਾਫ ਕਰਦੇ ਹਨ। ੬. ਪਾਤਸ਼ਾਹ ਤੇ ਅਮੀਰ ਵਜ਼ੀਰ ਫਿਰ ਇਸੇ ਕੱਪੜੇ ਨੂੰ ਪਹਿਨ ਕੇ ਹੀ ਸਭ ਸਭਾਵਾਂ ਤੇ ਦਰਬਾਰਾਂ ਵਿਚ ਸੁਭਾਇਮਾਨ ਹੁੰਦੇ ਹਨ॥ ੧੨॥

ਭਾਵ—ਕਪਾਹ ਵਾਂਗੂੰ ਗੁਰਮੁਖ ਆਪਣੇ ਸਰੀਰ 'ਤੇ ਕਸ਼ਟ ਸਹਿ ਕੇ ਲੋਕਾਂ ਨੂੰ ਸੁਖ ਪੁਚਾਉਂਦੇ ਹਨ।

## ੧੩. ਮਜੀਠ ਅਤੇ ਕਮਾਦ

੧. ਜਾਣੁ ਮਜੀਠੈ ਰੰਗੁ ਆਪੁ ਪੀਹਾਇਆ।
੨. ਕਦੇ ਨ ਛਡੈ ਸੰਗੁ ਬਣਤ ਬਣਾਇਆ।
੩. ਕਟਿ ਕਮਾਦੁ ਨਿਸੰਗੁ ਆਪੁ ਪੀੜਾਇਆ।
੪. ਕਰੈ ਨ ਮਨ ਰਸ ਭੰਗੁ ਅਮਿਓ ਚੁਆਇਆ।
੫. ਗੁੜੁ ਸਕਰ ਖੰਡ ਅਚੰਗੁ ਭੋਗ ਭੁਗਾਇਆ।
੬. ਸਾਧ ਨ ਮੋੜਨ ਅੰਗੁ ਜਗੁ ਪਰਚਾਇਆ॥ ੧੩॥

ਪਦ ਅਰਥ - ਪੀਹਾਇਆ=ਚੱਕੀ ਵਿਚ ਪੀਹਣਾ। ਅਮਿਓ=ਅੰਮ੍ਰਿਤ ਰਸ। ਅਚੰਗੁ=ਸਭ ਤੋਂ ਚੰਗਾ। ਅੰਗੁ=ਸਰੀਰ ਦਾ ਕੋਈ ਹਿੱਸਾ।

ਅਰਥ - ੧. ਜਾਣ ਲਵੋ (ਕਿ ਜਿਵੇਂ) ਮਜੀਠ ਰੰਗ (ਦੀ ਗੰਢੀ) ਨੇ ਆਪਣੇ ਆਪ ਨੂੰ ਚੱਕੀ ਵਿਚ ਪਿਹਾਇਆ। ੨. (ਪੀਸਣ ਮਗਰੋਂ ਕੁਝ ਕੁ ਉਸ ਨੇ ਪਹਿਲੇ ਰੰਗ ਨੂੰ ਬਦਲਿਆ, ਪਰ) ਮਜੀਠ ਦਾ ਜੋ ਅਸਲ ਰੰਗ ਹੈ, ਉਸ ਨੂੰ ਉਸ ਨੇ ਨਹੀਂ ਛੱਡਿਆ। ੩. (ਇਸੇ ਤਰ੍ਹਾਂ ਹੀ ਕਮਾਦ ਵੱਲ ਵੇਖੋ—) ਗੰਨਿਆਂ ਦੇ ਟੋਟੇ ਹੋ ਕੇ, ਕਮਾਦ ਆਪਣੇ ਆਪ ਨੂੰ ਨਿਸ਼ੰਗ (ਬੇਫਿਕਰ) ਹੋ ਪੀੜਾਉਂਦਾ ਹੈ, ੪. (ਪਰ) ਮਨ ਦੇ ਰਸ ਨੂੰ ਬੇ-ਰਸ ਨਹੀਂ ਕਰਦਾ, ਅੰਮ੍ਰਿਤ (ਵਰਗਾ ਮਿੱਠਾ ਰਸ ਉਸ ਵਿਚੋਂ) ਚੋਇਆ ਹੈ, ੫. (ਜਿਸ ਦੇ) ਗੁੜ, ਸ਼ੱਕਰ, ਖੰਡ (ਨਾਲੋਂ ਮਿਠਾਸ ਵਾਲਾ ਹੋਰ) ਚੰਗਾ ਰਸ ਹੈ ਹੀ ਨਹੀਂ, (ਲੋਕਾਂ ਤਾਈਂ ਦਿੰਦਾ ਹੈ, ਜਿਸ ਨੂੰ ਤਰ੍ਹਾਂ ਤਰ੍ਹਾਂ ਦੇ ਰਸ-ਭੋਜਨਾਂ ਵਿਚ ਪਾ ਕੇ ਉਹ) ਭੋਗਾਂ ਨੂੰ ਭੋਗਦੇ (ਤੇ ਆਨੰਦ ਮਾਣਦੇ ਹਨ)। ੬. (ਇਸੇ ਤਰ੍ਹਾਂ ਪ੍ਰਭੂ ਦੇ ਸੱਚੇ ਗੁਰਮੁਖ, (ਸੰਤ) ਸਾਧੂ ਆਪਣੇ ਅੰਗਾਂ ਨੂੰ (ਭਾਵ ਸਰੀਰ) ਪਿਛਾਂਹ ਨਹੀਂ ਹਟਾਉਂਦੇ, ਜੇ ਜਗਤ ਦੇ ਪਰਚੇ (ਭਾਵ ਹਿਤ ਲਈ) ਲੋੜ ਪੈ ਜਾਏ॥ ੧੩॥

# ੧੪. ਲੋਹੇ ਦਾ ਦ੍ਰਿਸ਼ਟਾਂਤ

੧. ਲੋਹਾ ਆਰ੍ਰਣਿ ਪਾਇ ਤਾਵਣਿ ਤਾਇਆ।
੨. ਘਣ ਅਹਰਣਿ ਹਣਵਾਇ ਦੁਖੁ ਸਹਾਇਆ।
੩. ਆਰਸੀਆ ਘੜਵਾਇ ਮੁਲੁ ਕਰਾਇਆ।
੪. ਖਹੁਰੀ ਸਾਣ ਧਰਾਇ ਅੰਗੁ ਹਛਾਇਆ।
੫. ਪੈਰਾਂ ਹੇਠਿ ਰਖਾਇ ਸਿਕਲ ਕਰਾਇਆ।
੬. ਗੁਰਮੁਖਿ ਆਪੁ ਗਵਾਇ ਆਪੁ ਦਿਖਾਇਆ॥ ੧੪॥

ਪਦ ਅਰਥ - ਆਰ੍ਰਣਿ=ਲੋਹਾਰ ਦੀ ਤਪਦੀ ਭੱਠੀ। ਅਹਰਣਿ=ਵੱਡਾ ਲੋਹਾ, ਜਿਸ 'ਤੇ ਰੱਖ ਕੇ ਗਰਮ ਕੀਤੇ ਲੋਹੇ ਨੂੰ ਸੱਟਾਂ ਮਾਰਦੇ ਹਨ। ਘਣ=ਹਥੌੜਾ। ਸਿਕਲ=ਸਾਫ ਕਰਨਾ।

ਅਰਥ - ੧. ਲੋਹੇ ਨੂੰ (ਲੋਹਾਰ ਦੀ) ਭੱਠੀ ਵਿਚ ਪਾ ਕੇ, ਅੱਗ ਵਾਂਗੂ ਲਾਲ ਕਰ ਦਿੱਤਾ ਜਾਂਦਾ ਹੈ। ੨. (ਤਪੇ ਲੋਹੇ ਨੂੰ) ਅਹਿਰਣ 'ਤੇ ਰੱਖ ਕੇ, ਹਥੌੜੇ ਨਾਲ (ਸੱਟਾਂ ਮਾਰ ਮਾਰ) ਘੜਦੇ ਹਨ। (ਇਸ ਤਰ੍ਹਾਂ ਲੋਹਾ ਵੱਡਾ) ਦੁੱਖ ਸਹਿੰਦਾ ਹੈ। ੩. ਸ਼ੀਸ਼ੇ ਦੀ ਨਿਆਈਂ ਘੜ ਕੇ (ਸਾਫ ਕਰਕੇ ਫਿਰ) ਮੁੱਲ ਕੀਤਾ, (ਜਾਂ ਕਰਾਇਆ) ਜਾਂਦਾ ਹੈ। ੪. ਖੁਰਦਰੀ ਸਾਣ ਉਤੇ ਰੱਖ ਕੇ (ਲੋਹੇ ਦੇ) ਅੰਗ ਛਿਲ, ਰਗੜ ਰਗੜ ਕੇ (ਤੇਜ਼ ਕੈਂਚੀਆਂ ਚਾਕੂ ਤੇ ਤਲਵਾਰਾਂ ਨੂੰ) ਤੇਜ਼ ਕੀਤਾ ਜਾਂਦਾ ਹੈ। ੫. (ਫੇਰ) ਪੈਰਾਂ ਹੇਠ ਰੱਖ ਕੇ (ਤੇਜ਼ ਧਾਰ ਵਾਲੇ ਹਥਿਆਰਾਂ ਨੂੰ) ਸਿਕਲ ਕੀਤਾ ਜਾਂਦਾ ਹੈ। ੬. (ਅੰਤਲੀ ਤੁਕ ਵਿਚ, ਲੋਹੇ ਦੇ ਆਪਾ ਗਵਾ ਕੇ ਦੁੱਖ ਸਹਿ ਕੇ ਕੁਝ ਬਣ ਨਿਕਲਣ ਦੀ ਮਿਸਾਲ ਨੂੰ ਗੁਰਮੁਖ ਉਤੇ ਘਟਾ ਕੇ ਦੱਸਿਆ ਹੈ ਕਿ ਗੁਰਮੁਖ ਨੇ ਵੀ (ਆਪਣਾ ਆਪ ਗੁਆ ਕੇ) ਹਉਮੈ ਤੇ ਮੈਂ-ਮੇਰੀ ਦਾ ਭਾਵ ਮਿਟਾ ਕੇ, (ਆਪਣੇ ਮਨ ਨੂੰ ਜਪਾਂ ਤਪਾਂ ਤੇ ਗਿਆਨ ਦੇ ਤਾਅ ਦੇ ਕੇ, ਅਭਿਆਸ ਸੱਟਾਂ ਮਾਰ ਮਾਰ ਕੇ) ਦੇਖਿਆ, ਜਾਂ ਪ੍ਰਗਟ ਹੋਇਆ (ਦਿਖਾਇਆ) ਹੈ॥ ੧੪॥

# ੧੫. ਰਬਾਬ ਦਾ ਦ੍ਰਿਸ਼ਟਾਂਤ

੧. ਚੰਗਾ ਰੁਖੁ ਵਢਾਇ ਰਬਾਬੁ ਘੜਾਇਆ।
੨. ਛੇਲੀ ਹੋਇ ਕੁਹਾਇ ਮਾਸੁ ਵੰਡਾਇਆ।
੩. ਆਂਦ੍ਰਹੁ ਤਾਰ ਬਣਾਇ ਚੰਮਿ ਮੜ੍ਹਾਇਆ।
੪. ਸਾਧਸੰਗਤਿ ਵਿਚਿ ਆਇ ਨਾਦੁ ਵਜਾਇਆ।
੫. ਰਾਗ ਰੰਗ ਉਪਜਾਇ ਸਬਦੁ ਸੁਣਾਇਆ।
੬. ਸਤਿਗੁਰੁ ਪੁਰਖੁ ਧਿਆਇ ਸਹਜਿ ਸਮਾਇਆ॥ ੧੫॥

ਪਦ ਅਰਥ - ਛੇਲੀ=ਪਠੋਰੀ, ਬੱਕਰੀ ਦਾ ਜਵਾਨ ਹੋ ਰਿਹਾ ਬੱਚਾ। ਆਂਦ੍ਹੁ=ਆਂਦਰਾਂ ਤੋਂ। ਨਾਦੁ=ਧੁਨੀ। ਉਪਜਾਇ=ਪੈਦਾ ਕਰਕੇ।

ਅਰਥ - ੧. ਚੰਗੀ (ਕਿਸਮ, ਪੱਕੀ ਲੱਕੜ ਦਾ) ਬ੍ਰਿਛ ਕਟਵਾ ਕੇ, ਰਬਾਬ ਘੜਵਾਇਆ। ੨. ਛੋਟੇ ਜੇਹੇ ਪਠੋਰੇ (ਛੇਲੀ) ਨੇ ਮਾਸ ਕੁਹਾਇ (ਭਾਵ ਮਰ ਕੇ) ਮਾਸ ਨੂੰ ਵੰਡਵਾ ਦਿੱਤਾ। ੩. ਉਸ ਦੀਆਂ ਆਂਦਰਾਂ ਦੀਆਂ ਬਰੀਕ ਨਾੜਾਂ ਦੀਆਂ ਤਾਰਾਂ ਬਣਵਾਈਆਂ ਤੇ ਚੰਮ ਨਾਲ (ਰਬਾਬ ਨੂੰ) ਮੜ੍ਹਿਆ। ੪. ਸਾਧ ਸੰਗਤਿ ਵਿਚ ਆ ਕੇ (ਰਬਾਬੀਆਂ ਨੇ, ਰਬਾਬ ਨੂੰ ਵਜਾਇਆ ਤੇ ਧੁਨੀ ਪੈਦਾ ਕੀਤੀ। ੫. (ਤਰ੍ਹਾਂ ਤਰ੍ਹਾਂ ਦੇ ਤਾਲਾਂ ਤੇ ਪਲਟਿਆਂ ਨਾਲ) ਰਾਗ ਰੰਗ ਪੈਦਾ ਕਰਕੇ (ਉਨ੍ਹਾਂ ਨਾਲ ਗੁਰੂ ਦੇ) ਸ਼ਬਦ ਨੂੰ ਸੁਣਾਇਆ। ੬. (ਰਬਾਬ ਵਾਂਗੂ ਪ੍ਰੇਮ ਨਾਲ ਖਿੜੇ ਮਥੇ ਦੁੱਖ ਤੇ ਤਸੀਹੇ ਸਹਾਰ ਕੇ, ਜਿਨ੍ਹਾਂ ਗੁਰਮੁਖਾਂ ਨੇ) ਸਤਿਗੁਰੂ (ਪੂਰੇ) ਪੁਰਖ ਨੂੰ ਧਿਆਇਆ ਜਾਂ ਚੇਤੇ ਕੀਤਾ ਹੈ, (ਓਹੀ ਲੋਕ) ਸਹਜ-ਪਦ ਵਿਖੇ ਸਮਾਏ ਹਨ। (ਭਾਵ ਨਿਰੇ ਕਥਾ ਵਖਿਆਨਾਂ ਨਾਲ ਕੁਛ ਨਹੀਂ ਮਿਲਦਾ)॥ ੧੫॥

# ੧੬. ਚੰਦਨ ਦੇ ਰੁੱਖ ਦਾ ਦ੍ਰਿਸ਼ਟਾਂਤ

੧. ਚੰਨਣੁ ਰੁਖੁ ਉਪਾਇ ਵਣ ਖੰਡਿ ਰਖਿਆ।
੨. ਪਵਣੁ ਗਵਣੁ ਕਰਿ ਜਾਇ ਅਲਖੁ ਨ ਲਖਿਆ।
੩. ਵਾਸੂ ਬਿਰਖ ਬੁਹਾਇ ਸਚੁ ਪਰਖਿਆ।
੪. ਸਭੇ ਵਰਨ ਗਵਾਇ ਭਖਿ ਅਭਖਿਆ।
੫. ਸਾਧਸੰਗਤਿ ਭੈ ਭਾਇ ਅਪਿਉ ਪੀ ਚਖਿਆ।
੬. ਗੁਰਮੁਖਿ ਸਹਜਿ ਸੁਭਾਇ ਪ੍ਰੇਮ ਪ੍ਰਤਖਿਆ॥ ੧੬॥

ਪਦ ਅਰਥ - ਚੰਨਣੁ=ਚੰਦਨ ਸੁਗੰਧੀ ਵਾਲਾ। ਵਾਸੂ=ਵਾਸ਼ਨਾ। ਭਖਿ ਅਭਖਿਆ=ਭਲੇ ਬੁਰੇ, ਅਪਿਉ=ਅੰਮ੍ਰਿਤ। ਪ੍ਰਤਖਿਆ=ਪ੍ਰਤੱਖ।

ਅਰਥ - ੧. ਚੰਦਨ ਦਾ ਬ੍ਰਿਛ (ਪਰਮੇਸ਼ਰ ਨੇ) ਪੈਦਾ ਕਰਕੇ, ਗਾਹੜੇ ਤੇ ਘਣੇ ਜੰਗਲਾਂ ਵਿਚ ਰੱਖਿਆ ਹੈ। ੨. ਹਵਾ ਉਸ ਕੋਲੋਂ (ਸੁਗੰਧੀ ਵਾਲੀ ਹੋ ਕੇ) ਲੰਘ, ਭਾਵ ਚਲੀ ਜਾਂਦੀ ਹੈ। (ਜੇ ਇੰਨੀ ਪਛਾਣ, ਹਵਾ ਨਾ ਕਰਾਏ, ਤਾਂ) ਉਸ ਅਲਖ (ਬਾਵਨ ਚੰਦਨ ਦੀ) ਪਛਾਣ ਕੌਣ ਕਰ ਸਕਦਾ? (ਭਾਵ ਕੋਈ ਨਹੀਂ ਕਰ ਸਕਦਾ)। ੩. ਆਪਣੀ ਵਾਸ਼ਨਾ ਨਾਲ ਹੋਰ ਬ੍ਰਿਛਾਂ ਨੂੰ ਵੀ ਸੁਗੰਧੀ ਵਾਲਾ ਕਰ ਦੇਂਦਾ ਹੈ, ਇਸ ਸਚਾਈ ਤੋਂ ਵੀ ਇਸ ਦੀ ਪਰਖ ਕੀਤੀ ਜਾਂਦੀ ਹੈ। ੪. ਸਾਰੇ ਹੀ ਵਰਣ ਭਖ ਤੇ ਅਭਖ (ਭਲੇ ਬੁਰੇ, ਅੱਕ, ਕਿੱਕਰ, ਨਿੰਮ, ਕਰੀਰ) ਸਭ ਆਪਣੇ ਵਰਣ ਗਵਾ ਚੰਦਨ ਹੀ ਬਣ ਜਾਂਦੇ ਹਨ। ੫. (ਇਸੇ ਤਰ੍ਹਾਂ ਹੀ) ਸਾਧ ਸੰਗਤ ਨਾਲ ਜਿਨ੍ਹਾਂ ਨੇ ਪ੍ਰੇਮ ਕੀਤਾ ਹੈ, (ਉਨ੍ਹਾਂ) ਅੰਮ੍ਰਿਤ ਰਸ ਪੀ ਕੇ ਚੱਖਿਆ ਹੈ। ੬. (ਤੇ ਉਹਨਾਂ) ਗੁਰਮੁਖਾਂ ਦੇ ਪ੍ਰੇਮ ਦਾ ਸਹਜ ਸੁਭਾਅ ਹੀ ਪਤਾ ਲੱਗ ਜਾਂਦਾ ਹੈ, (ਓਹ ਚੰਦਨ ਦੀ ਸੁਗੰਧੀ ਵਾਂਗ ਆਪੇ ਹੀ ਪ੍ਰਤੱਖ ਹੋ ਜਾਂਦੇ ਹਨ)॥ ੧੬॥

## ੧੭. ਸੇਵਾ ਭਾਵ ਦੀ ਕਮਾਈ ਦਾ ਵਰਣਨ

੧. ਗੁਰਸਿਖਾਂ ਗੁਰਸਿਖ ਸੇਵ ਕਮਾਵਣੀ।
੨. ਚਾਰਿ ਪਦਾਰਥਿ ਭਿਖ ਫਕੀਰਾਂ ਪਾਵਣੀ।
੩. ਲੇਖ ਅਲੇਖ ਅਲਿਖ ਬਾਣੀ ਗਾਵਣੀ।
੪. ਭਾਇ ਭਗਤਿ ਰਸ ਇਖ ਅਮਿਉ ਚੁਆਵਣੀ।
੫. ਤੁਲਿ ਨ ਭੂਤ ਭਵਿਖ ਨ ਕੀਮਤਿ ਪਾਵਣੀ।
੬. ਗੁਰਮੁਖਿ ਮਾਰਗ ਵਿਖ ਲਵੈ ਨ ਲਾਵਣੀ॥ ੧੭॥

ਪਦ ਅਰਥ - ਭਿਖ=ਭਿੱਖਿਆ। ਵਿਖ=ਇੱਕ ਉਲਾਂਘ। ਭਾਇ ਭਗਤਿ=ਪ੍ਰੇਮਾ-ਭਗਤੀ। ਤੁਲਿ=ਬਰਾਬਰ।

ਅਰਥ - ੧. ਗੁਰੂ ਦੇ ਸਿੱਖਾਂ ਦੀ ਸੇਵਾ, ਗੁਰੂ ਦੇ ਸਿੱਖ (ਬੜੇ ਪਿਆਰ ਨਾਲ) ਕਰਦੇ ਹਨ। ੨. ਚਾਰੇ ਪਦਾਰਥ (ਧਰਮ, ਅਰਥ, ਕਾਮ ਤੇ ਮੋਖ) ਦੀ ਭਿੱਖਿਆ (ਇਹ ਗੁਰੂ ਦੇ ਸਿੱਖਾਂ, ਸੱਚੇ ਪਰਮੇਸ਼ਰ ਦੇ ਸੱਚੇ) ਫਕੀਰਾਂ ਨੂੰ ਪਾਉਣੀ, (ਭਾਵ ਦੇਣੀ) ਹੈ। ੩. ਲੇਖੇ ਤੋਂ ਅਲੇਖ (ਅਗਿਣਤ) ਤੇ ਅਲਖ (ਨਾ ਲਖੇ ਜਾਣ ਵਾਲਾ ਜੋ ਪਰਮੇਸ਼ਰ ਹੈ) ਉਸ ਦੀ ਬਾਣੀ ਨੂੰ ਗਾਵਣਾ (ਗੁਰੂ ਦੇ ਸਿੱਖ ਉਚਾਰਨ ਕਰਦੇ ਰਹਿੰਦੇ ਹਨ) ਹੈ। ੪. ਪ੍ਰੇਮਾ-ਭਗਤੀ ਦਾ ਅੰਮ੍ਰਿਤ ਰਸ (ਗੰਨੇ ਵਾਂਗ ਮਿੱਠਾ ਤੇ ਰਸੀਲਾ ਰਸ) ਗੁਰਸਿੱਖਾਂ ਦੇ ਮੁਖ ਵਿਚ ਚੋਂਦੇ ਹਨ। ੫. (ਇਸ ਅੰਮ੍ਰਿਤ ਸ਼ਬਦ ਬਾਣੀ ਦੇ ਰਸ ਦੀ) ਬਰਾਬਰੀ ਭੂਤ, ਭੱਵਿਖ ਕੋਈ ਨਹੀਂ ਕਰ ਸਕਦਾ, ਨਾ ਹੀ ਕਿਸੇ ਕੋਲੋਂ ਕੀਮਤ ਹੀ ਪਾਈ ਜਾਂਦੀ ਹੈ। ੬. (ਸੋ ਇਹੋ) ਗੁਰਮੁਖਾਂ ਦੇ ਮਾਰਗ ਦੀ ਇੱਕ ਉਲਾਂਘ (ਵਰਗੀ ਭਗਤੀ ਵੀ) ਕਿਸੇ ਨੂੰ ਨੇੜੇ ਨਹੀਂ ਲੱਗਣ ਦਿੰਦੀ। (ਭਾਵ ਗੁਰਮੁਖ ਦੇ ਸੱਮੁਚੇ ਮਾਰਗ ਦੀ ਗੱਲ ਹੀ ਛੱਡੋ, ਗੁਰਮੁਖ ਦੇ ਇੱਕ ਕਦਮ ਜਿੰਨੀ ਵੀ ਸ੍ਰੇਸ਼ਟਤਾਈ ਕਿਸੇ ਕੋਲ ਨਹੀਂ ਹੈ)॥ ੧੭॥

## ੧੮. ਸੇਵਾ ਤੇ ਨਿਮ੍ਰਤਾ ਭਾਵ ਦਾ ਫਲ

੧. ਇੰਦ੍ਰ ਪੁਰੀ ਲਖ ਰਾਜ ਨੀਰ ਭਰਾਵਣੀ।
੨. ਲਖ ਸੁਰਗ ਸਿਰਤਾਜ ਗਲਾ ਪੀਹਾਵਣੀ।
੩. ਰਿਧਿ ਸਿਧਿ ਨਿਧਿ ਲਖ ਸਾਜ ਚੁਲਿ ਝੁਕਾਵਣੀ।
੪. ਸਾਧ ਗਰੀਬ ਨਿਵਾਜ ਗਰੀਬੀ ਆਵਣੀ।
੫. ਅਨਹਦਿ ਸਬਦਿ ਅਗਾਜ ਬਾਣੀ ਗਾਵਣੀ॥ ੧੮॥

ਪਦ ਅਰਥ - ਨੀਰ ਭਰਾਵਣੀ=ਪਾਣੀ ਢੋਣਾ। ਗਲਾ ਪੀਹਾਵਣੀ=ਦਾਣੇ ਪੀਹਣੇ। ਚੁਲਿ ਝੁਕਾਵਣੀ=ਚੁਲ੍ਹ ਝੋਕਣੀ, ਲੰਗਰ ਲਈ ਅੱਗ ਬਾਲਣੀ।

ਅਰਥ - ੧. (ਗੁਰੂ ਦੇ ਦਰ 'ਤੇ ਜਾ ਕੇ) ਪਾਣੀ ਦੀ ਸੇਵਾ ਕਰਨ ਵਾਲੇ ਨੂੰ, ਇੰਦਰਪੁਰੀ ਦੇ ਲੱਖਾਂ ਰਾਜਾਂ (ਵਰਗਾ ਪੁੰਨ ਮਿਲਦਾ) ਹੈ। ੨. (ਸੰਗਤ ਲਈ ਚੱਕੀ 'ਤੇ) ਆਟਾ ਪੀਹਣ ਦੀ ਜੋ ਸੇਵਾ ਕਰਨੀ ਹੈ, ਇਸ ਦਾ ਫਲ ਲੱਖਾਂ ਸੁਰਗਾਂ ਦੇ ਸੁਖਾਂ ਤੋਂ ਵੀ ਵੱਡਾ ਜਾਣੋ। ੩. ਰਿੱਧੀਆਂ, ਸਿੱਧੀਆਂ ਤੇ ਨਿਧੀਆਂ ਦੇ ਲੱਖਾਂ ਹੀ ਸਾਜੋ ਸਮਾਨ, (ਗੁਰੂ ਕੇ ਸਿੱਖਾਂ ਦੇ ਲੰਗਰ ਲਈ ਪਰਸ਼ਾਦੇ ਪਕਾਣ ਵਾਲੀ) ਚੁਲ੍ਹ ਵਿਚ ਬਾਲਣ ਝੋਕ ਕੇ ਅੱਗ ਬਾਲਣ ਵਾਲੇ ਨੂੰ ਹੋਵੇਗਾ, (ਭਾਵ ਸਾਧ ਸੰਗਤ ਦੀ ਸੇਵਾ ਸਭ ਤੋਂ ਸ੍ਰੇਸ਼ਟ ਹੈ)। ੪. ਸਾਧ ਸੰਗਤ ਦੀ ਸੇਵਾ ਮਨ ਵਿਖੇ ਗਰੀਬੀ (ਨਿਮ੍ਰਤਾ) ਪੈਦਾ ਕਰਦੀ ਹੈ, (ਹਉਮੈ ਵਾਲਾ ਸੇਵਾ ਕਰ ਹੀ ਨਹੀਂ ਸਕਦਾ) ਇਸ ਲਈ ਸਾਧ ਸੰਗਤ ਹੀ ਗਰੀਬਾਂ ਨੂੰ ਨਿਵਾਜਣ ਵਾਲੀ ਹੈ ਤੇ ਗਰੀਬੀ (ਨਿਮ੍ਰਤਾ) ਲਿਆਉਣ ਵਾਲੀ ਹੈ। ੫. ਗੁਰੂ ਦੇ ਦਰ 'ਤੇ ਜਾ ਕੇ ਜੋ ਗੁਰਬਾਣੀ ਦਾ ਰਸਭਿੰਨਾ ਕੀਰਤਨ ਸੁਣਨਾ ਹੈ, ਇਹੋ ਹੀ ਅਨਹਦ ਸ਼ਬਦ ਦੀ ਗੂੰਜ ਹੈ ਜੋ ਗੁਰੂ ਦੇ ਦੁਆਰੇ 'ਤੇ ਹੁੰਦੀ ਹੀ ਰਹਿੰਦੀ ਹੈ॥ ੧੮॥

## ੧੯. ਫਿਰ ਸੇਵਾ ਦਾ ਕਥਨ

੧. ਹੋਮ ਜਗ ਲਖ ਭੋਗ ਚਣੇ ਚਬਾਵਣੀ।
੨. ਤੀਰਥ ਪੁਰਬ ਸੰਜੋਗ ਪੈਰ ਧੁਵਾਵਣੀ।
੩. ਗਿਆਨ ਧਿਆਨ ਲਖ ਜੋਗ ਸਬਦ ਸੁਣਾਵਣੀ।
੪. ਰਹੈ ਨ ਸਹਸਾ ਸੋਗ ਝਾਤੀ ਪਾਵਣੀ।
੫. ਭਉਜਲ ਵਿਚਿ ਅਰੋਗ ਨ ਲਹਰਿ ਡਰਾਵਣੀ।
੬. ਲੰਘਿ ਸੰਜੋਗ ਵਿਜੋਗ ਗੁਰਮਤਿ ਆਵਣੀ॥ ੧੯॥

ਪਦ ਅਰਥ - ਚਣੇ ਚਬਾਵਣੀ=ਛੋਲੇ ਛਕਾਣੇ। ਪੈਰ ਧੁਵਾਵਣੀ=ਪੈਰ ਧੋਣ ਦੀ ਸੇਵਾ।

ਅਰਥ - ੧. (ਗੁਰਸਿੱਖਾਂ ਤਾਈਂ) ਛੋਲੇ ਚਬਾਉਣ ਦੀ ਸੇਵਾ, ਲੱਖਾਂ ਹੋਮ ਜੱਗਾਂ ਦਾ ਫਲ, ਲੱਖਾਂ ਭੋਗ ਹਨ। ੨. (ਘਰ ਆਏ ਗੁਰਸਿੱਖ ਦੇ) ਪੈਰ ਧੁਆਉਣ ਦੀ ਸੇਵਾ ਦਾ ਫਲ, ਤੀਰਥਾਂ ਦੀਆਂ ਪੁਰਬੀਆਂ ਦੇ ਸੰਜੋਗਾਂ ਦਾ (ਮੰਨੇ ਹੋਏ ਫਲਾਂ ਨਾਲੋਂ ਵਧੀਕ) ਫਲ ਹੈ, ੩. ਲੱਖਾਂ ਹੀ ਗਿਆਨ, ਲੱਖਾਂ ਹੀ ਧਿਆਨ ਤੇ ਲੱਖਾਂ ਹੀ ਜੋਗ ਸਾਧਨਾਂ ਦਾ ਫਲ ਹੈ, (ਗੁਰਸਿੱਖਾਂ ਨੂੰ ਕਰਕੇ ਜਾਂ ਉਸ ਤਰ੍ਹਾਂ ਹੀ ਪ੍ਰੇਮ ਨਾਲ) ਗੁਰ ਸ਼ਬਦ ਸੁਣਾਵਣਾ। ੪. ਸਹਸਾ ਤੇ ਸੋਗ (ਉਸ ਗੁਰ ਸਿੱਖ ਦੇ) ਨੇੜੇ ਹੀ ਨਹੀਂ ਰਹਿੰਦੇ, (ਜੋ ਪ੍ਰੇਮ ਵਿਚ ਮਗਨ, ਸਾਧ ਸੰਗਤ ਦੀ ਹਜ਼ੂਰੀ ਵਿਚ ਜਾ ਕੇ) ਝਾਤੀ ਵੀ ਪਾ ਆਉਂਦਾ ਹੈ। ੫. (ਸਤਿਗੁਰੂ ਜੀ ਦੀ ਸ਼ਰਨ ਵਿਚ ਰਹਿਣਾ) ਭਉਜਲ ਵਿਚ (ਗੁਰਸਿੱਖ ਨੂੰ) ਅਰੋਗ ਰੱਖਦੀ ਹੈ, ਤੇ ਕੋਈ ਡਰਾਉਣੀ ਲਹਿਰ ਦਾ ਡਰ ਵੀ ਨਹੀਂ ਭਾਸਦਾ। ੬. (ਗੁਰੂ ਦੇ ਸਿੱਖਾਂ ਨੂੰ) ਸੰਜੋਗਾਂ ਵਿਜੋਗਾਂ ਦੇ ਦੁੱਖ (ਨਹੀਂ ਪੋਂਹਦੇ), ਗੁਰੂ ਦੀ ਮੱਤ ਦੇ ਆ ਜਾਣ ਨਾਲ, (ਦੁੱਖ ਸੁਖ ਸਹਿਜੇ ਹੀ) ਲੰਘ ਜਾਂਦੇ ਹਨ॥ ੧੯॥

## ੨੦. ਪਿਛਲੇ ਹੀ ਦ੍ਰਿਸ਼ਟਾਂਤ ਫੇਰ

੧. ਧਰਤੀ ਬੀਉ ਬੀਜਾਇ ਸਹਸ ਫਲਾਇਆ।
੨. ਗੁਰਸਿਖ ਮੁਖਿ ਪਵਾਇ ਨ ਲੇਖ ਲਿਖਾਇਆ।
੩. ਧਰਤੀ ਦੇਇ ਫਲਾਇ ਜੋਇ ਫਲੁ ਪਾਇਆ।
੪. ਗੁਰਸਿਖ ਮੁਖਿ ਸਮਾਇ ਸਭ ਫਲ ਲਾਇਆ।
੫. ਬੀਜੇ ਬਾਝੁ ਨ ਖਾਇ ਨ ਧਰਤਿ ਜਮਾਇਆ।
੬. ਗੁਰਮੁਖਿ ਚਿਤਿ ਵਸਾਇ ਇਛਿ ਪੁਜਾਇਆ॥੨੦॥੧੪॥

ਪਦ ਅਰਥ - ਬੀਉ=ਬੀਜ। ਸਹਸ=ਹਜ਼ਾਰ। ਮੁਖਿ ਪਵਾਇ=ਭੋਜਨ ਛਕਾਣਾ। ਇਛਿ ਪੁਜਾਇਆ=ਇੱਛਾ ਪੂਰਨ ਹੋਣੀ।

ਅਰਥ - ੧. ਧਰਤੀ ਵਿਚ (ਇੱਕ ਨਿੱਕਾ ਜਿਹਾ) ਬੀਜ ਬੀਜੀਦਾ ਹੈ, ਜੋ ਹਜ਼ਾਰਾਂ ਗੁਣਾਂ ਵਾਧੇ ਵਾਲਾ ਹੋ ਕੇ ਫੈਲਦਾ ਹੈ। ੨. (ਇਸੇ ਤਰ੍ਹਾਂ ਇੱਕ) ਗੁਰੂ ਦੇ ਸਿੱਖ ਦੇ ਮੂੰਹ ਵਿਚ ਭੋਜਨ ਪਾਉਣ (ਨਾਲ ਏਨਾ ਕੁਝ ਪ੍ਰਾਪਤ ਹੁੰਦਾ ਹੈ ਕਿ) ਉਸ ਦਾ ਲੇਖਾ ਲਿਖਿਆ ਨਹੀਂ ਜਾ ਸਕਦਾ। ੩. ਧਰਤੀ ਤਾਂ ਓਹੀ ਫਲ ਦੇਵੇਗੀ, ਜੋ ਬੀਜ ਪਾਓਗੇ। ੪. (ਪਰ) ਗੁਰੂ ਦੇ ਸਿੱਖ ਦੇ ਮੂੰਹ ਵਿਚ (ਇੱਕ) ਭੋਜਨ (ਪ੍ਰਸ਼ਾਦ ਛਕਾਉਣ) ਪਾਉਣ ਨਾਲ ਸਭ ਤਰ੍ਹਾਂ ਦੇ (ਮਨ ਇੱਛੇ) ਫਲ ਪ੍ਰਾਪਤ ਹੁੰਦੇ ਹਨ। ੫. ਬੀਜੇ ਬਿਨਾਂ ਕਿਸੇ ਨੂੰ ਕੁਝ ਪ੍ਰਾਪਤ ਨਹੀਂ ਹੋ ਸਕਦਾ ਨਾ ਧਰਤੀ ਹੀ ਬੀਜੇ ਬਿਨਾਂ ਫਲ ਦੇਂਦੀ ਹੈ। ੬. (ਪਰ ਜੇ ਕੋਈ) ਦਿਲ ਵਿਚ ਉਤਸ਼ਾਹ ਤੇ ਚਾਉ ਨਾਲ ਇਹ ਗੱਲ ਵਸਾ ਲਏ ਕਿ (ਮੈਂ ਗੁਰਮੁਖਾਂ ਦੀ ਸੇਵਾ ਜ਼ਰੂਰ ਕਰਨੀ ਹੈ, ਪਰ ਐਸਾ ਕਰਨ ਦਾ ਮੌਕਾ ਉਸ ਨੂੰ ਨਾ ਵੀ ਮਿਲੇ, ਪਰ ਇਹ ਸੇਵਾ-ਭਾਵ ਮਨ ਵਿਚ ਆਉਣ ਨਾਲ ਹੀ) ਇੱਛਾ ਪੂਰਨ ਹੋ ਜਾਂਦੀਆਂ ਹਨ। (ਇਹ ਪ੍ਰੇਮ-ਖਿੱਚ ਦੀ ਮਹਿਮਾ ਕਥਨ ਕੀਤੀ ਹੈ)॥੨੦॥੧੪॥

# ਵਾਰ ੧੫

ੴ ਸਤਿਗੁਰ ਪ੍ਰਸਾਦਿ॥

## ੧. ਸਤਿਗੁਰ ਜੀ ਦੀ ਉਸਤਤਿ

੧. ਸਤਿਗੁਰੁ ਸਚਾ ਪਾਤਿਸਾਹੁ ਕੂੜੇ ਬਾਦਿਸਾਹ ਦੁਨੀਆਵੇ।
੨. ਸਤਿਗੁਰੁ ਨਾਥਾ ਨਾਥੁ ਹੈ ਹੋਇ ਨਉਂ ਨਾਥ ਅਨਾਥ ਨਿਥਾਵੇ।

੩. ਸਤਿਗੁਰੁ ਸਚੁ ਦਾਤਾਰੁ ਹੈ ਹੋਰੁ ਦਾਤੇ ਫਿਰਦੇ ਪਾਛਾਵੇ।
੪. ਸਤਿਗੁਰੁ ਕਰਤਾ ਪੁਰਖੁ ਹੈ ਕਰਿ ਕਰਤੂਤਿ ਨਿਨਾਵਨਿ ਨਾਵੇ।
੫. ਸਤਿਗੁਰੁ ਸਚਾ ਸਾਹੁ ਹੈ ਹੋਰੁ ਸਾਹ ਅਵੇਸਾਹ ਉਚਾਵੇ।
੬. ਸਤਿਗੁਰੁ ਸਚਾ ਵੈਦੁ ਹੈ ਹੋਰੁ ਵੈਦੁ ਸਭ ਕੈਦ ਕੂੜਾਵੇ।
੭. ਵਿਣੁ ਸਤਿਗੁਰੁ ਸਭਿ ਨਿਗੋਸਾਵੇ॥੧॥

ਪਦ ਅਰਥ - ਦੁਨੀਆਵੇ=ਦੁਨਿਆਵੀ, ਸੰਸਾਰਕ। ਪਾਛਾਵੇ=ਪਿੱਛੇ ਪਿੱਛੇ। ਨਿਨਾਵਨਿ ਨਾਵੇ=ਜਿਨ੍ਹਾਂ ਨੂੰ ਕੋਈ ਜਾਣਦਾ ਨਹੀਂ, ਉਨ੍ਹਾਂ ਨੂੰ ਉੱਘੇ ਕਰਦੇ। ਉਚਾਵੇ=ਚਲਾਏਮਾਨ ਖਾਨਾ ਬਦੋਸ਼ਾਂ ਵਾਂਗੂੰ ਜੋ ਰਹਿੰਦੇ। ਨਿਗੋਸਾਵੇ=ਨਿਗੁਰੇ।

ਅਰਥ - ੧. ਸਤਿਗੁਰ ਸੱਚੇ ਪਾਤਸ਼ਾਹ ਹੀ ਸੱਚੇ ਪਾਤਸ਼ਾਹ ਹਨ, (ਹੋਰ) ਦੁਨੀਆਂ ਦੇ ਬਾਦਸ਼ਾਹ ਝੂਠ ਹੀ ਜਾਣੋ। ੨. ਸਤਿਗੁਰੂ ਜੀ ਹੀ ਅਨਾਥਾਂ ਦੇ ਨਾਥ ਸੱਚੇ ਨਾਥ (ਮਾਲਕ) ਹਨ, ਜਿਹੜੇ ਨੌਂ ਨਾਥ ਕਹੀਦੇ ਹਨ, ਉਹ ਤਾਂ ਅਨਾਥ ਤੇ ਨਿਥਾਵੇਂ (ਨਿਰੇ ਖਪਰ ਫੜ ਮੰਗ ਖਾਣੇ) ਹੀ ਹਨ। ੩. ਸਤਿਗੁਰੂ ਜੀ ਹੀ ਸੱਚੇ ਦਾਤੇ ਹਨ, ਹੋਰ ਦਾਤੇ ਤਾਂ (ਮੰਗਤੇ ਬਣ) ਪਿੱਛੇ ਪਿੱਛੇ ਤੁਰਦੇ ਹਨ ਜਾਂ ਪਰਛਾਵੇਂ ਵਾਂਗ ਖਤਮ ਹੋ ਜਾਣ ਵਾਲੇ ਹਨ। (ਭਾਵ ਸਤਿਗੁਰੂ ਜੀ ਆਪ ਵੀ ਸੱਚੇ ਤੇ ਉਨ੍ਹਾਂ ਦੀਆਂ ਦਾਤਾਂ ਵੀ ਸੱਚੀਆਂ ਦਿੱਤੀਆਂ ਹੋਈਆਂ ਮੁਕਦੀਆਂ ਨਹੀਂ)। ੪. ਸਤਿਗੁਰੂ ਜੀ ਸੱਚੇ ਕਰਤੇ ਪੁਰਖ ਹਨ, (ਪਰ) ਫੋਕਟ ਕਰਮ ਕਰ ਕਰ, ਨਾਮ ਪੈਦਾ ਕਰਨ ਵਾਲੇ ਨਿਨਾਵੇ ਹੀ ਰਹਿ ਜਾਂਦੇ ਹਨ (ਭਾਵ ਸਤਿਗੁਰੂ ਜੀ ਦਾ ਉਪਦੇਸ਼ ਕਮਾਉਣ ਵਾਲਾ ਚਾਰੇ ਕੂੰਟਾਂ ਵਿਚ ਉੱਘਾ ਹੋ ਜਾਂਦਾ ਹੈ)। ੫. ਸਤਿਗੁਰੂ ਜੀ ਹੀ ਸੱਚੇ ਸ਼ਾਹ ਹਨ, ਹੋਰ ਸ਼ਾਹ ਬੇਇਤਬਾਰੇ ਤੇ ਬੇਲਿਹਾਜੇ ਹਨ, ਜੋ ਆਪਣੇ ਸ਼ਾਹੂਕਾਰੇ ਨੂੰ ਮੋਢਿਆਂ 'ਤੇ ਚੁੱਕੀ ਫਿਰਦੇ ਹਨ। ੬. ਸਤਿਗੁਰੂ ਜੀ ਸੱਚੇ ਵੈਦ ਹਨ, ਹੋਰ ਵੈਦ (ਤਾਂ ਆਪ ਜਨਮ ਮਰਨ ਦੀ) ਕੈਦ ਵਿਚ ਹਨ, ਤੇ ਝੂਠੇ ਹਨ। ੭. ਸਤਿਗੁਰੂ ਜੀ ਤੋਂ ਬਿਨਾਂ ਸਾਰੇ ਹੀ ਨਿਗੁਰੇ (ਭਾਵ ਪਰਮੇਸ਼ਰ ਦੀ ਹਸਤੀ ਤੋਂ ਭੁੱਲੇ ਬੇਮੁਖਾਂ ਵਰਗੇ) ਹਨ॥੧॥

## ੨. ਫਿਰ ਸਤਿਗੁਰੂ ਜੀ ਦੀ ਮਹਿਮਾ

੧. ਸਤਿਗੁਰੁ ਤੀਰਥੁ ਜਾਣੀਐ ਅਠਸਠਿ ਤੀਰਥ ਸਰਣੀ ਆਏ।
੨. ਸਤਿਗੁਰੁ ਦੇਉ ਅਭੇਉ ਹੈ ਹੋਰੁ ਦੇਵ ਗੁਰੁ ਸੇਵ ਤਰਾਏ।
੩. ਸਤਿਗੁਰੁ ਪਾਰਸਿ ਪਰਸਿਐ ਲਖ ਪਾਰਸ ਪਾ ਖਾਕੁ ਸੁਹਾਏ।
੪. ਸਤਿਗੁਰੁ ਪੂਰਾ ਪਾਰਿਜਾਤੁ ਪਾਰਜਾਤ ਲਖ ਸਫਲ ਧਿਆਏ।
੫. ਸੁਖ ਸਾਗਰੁ ਸਤਿਗੁਰ ਪੁਰਖੁ ਰਤਨ ਪਦਾਰਥ ਸਿਖ ਸੁਣਾਏ।
੬. ਚਿੰਤਾਮਣਿ ਸਤਿਗੁਰ ਚਰਣ ਚਿੰਤਾਮਣੀ ਅਚਿੰਤ ਕਰਾਏ।
੭. ਵਿਣੁ ਸਤਿਗੁਰ ਸਭਿ ਦੂਜੈ ਭਾਏ॥੨॥

ਪਦ ਅਰਥ - ਅਭੇਉ=ਭੇਦ ਰਹਿਤ। ਪਾਰਸਿ=ਜਿਸ ਧਾਤ ਨੂੰ ਲੱਗੇ ਸੋਨਾ ਕਰੇ। ਪਾਰਿਜਾਤੁ=ਕਲਪ ਬ੍ਰਿਛ।

ਅਰਥ - ੧. ਸਤਿਗੁਰੂ ਜੀ ਹੀ ਸੱਚੇ ਤੀਰਥ ਜਾਣੇ ਜਾਂਦੇ ਹਨ, (ਕਿਉਂਕਿ) ਅਠਾਹਠ ਤੀਰਥ (ਆਪਣੀ ਕਲਿਆਣ ਵਾਸਤੇ) ਉਨ੍ਹਾਂ ਦੀ ਸ਼ਰਨ ਆਏ ਹਨ। ੨. ਸਤਿਗੁਰੂ ਜੀ ਹੀ ਸੱਚੇ ਦੈਵੀ ਸਰੂਪ (ਪ੍ਰਕਾਸ਼) ਵਾਲੇ ਤੇ ਭੇਦ-ਰਹਿਤ (ਸਮਝ ਦੀ ਪਹੁੰਚ ਤੋਂ ਪਰੇ) ਹਨ, ਹੋਰ ਦੇਵ ਤਾਂ ਗੁਰੂ ਜੀ ਦੀ ਗੁਰੂ ਸੇਵਾ ਨਾਲ ਹੀ ਤਰਦੇ ਹਨ। ੩. ਸਤਿਗੁਰੂ ਸੱਚੇ ਪਾਰਸ ਨਾਲ ਪਰਸ ਕੇ (ਬੁਧੀ ਤੇ ਸੁਰਤੀ ਦੇ ਏਨੇ ਉੱਚੇ ਹੋ ਜਾਂਦੇ ਹਨ ਕਿ) ਪਾਰਸ ਵਰਗੇ ਕੀਮਤੀ ਪਦਾਰਥ (ਉਨ੍ਹਾਂ ਨੂੰ ਗੁਰੂ ਜੀ ਦੀ) ਚਰਣ ਧੂੜੀ ਵਿਚ ਹੀ ਸੁਹਾਉਂਦੇ ਦਿਸਦੇ ਹਨ। ੪. ਸਤਿਗੁਰੂ ਜੀ ਸੱਚੇ ਪਾਰਜਾਤ (ਮੂੰਹ ਮੰਗੇ ਫਲਾਂ ਦੇ ਦਾਤੇ) ਹਨ, ਤੇ ਲੱਖਾਂ ਪਾਰਜਾਤਾਂ ਵਰਗੇ ਪਦਾਰਥ ਗੁਰੂ ਜੀ ਦੀ ਅਰਾਧਨਾ ਕਰਕੇ ਸਫਲੇ ਹੁੰਦੇ ਹਨ। ੫. ਸਤਿਗੁਰੂ ਜੀ ਹੀ ਸੱਚੇ ਸੁਖਾਂ ਦੇ ਸਾਗਰ ਹਨ, ਜੋ ਰਤਨਾਂ (ਸੁੱਚੇ ਮੋਤੀਆਂ ਤੇ ਹੀਰਿਆਂ ਵਰਗੇ) ਪਦਾਰਥਾਂ ਰੂਪ (ਉਪਦੇਸ਼) ਸਿੱਖਾਂ ਪ੍ਰਤੀ ਸੁਣਾਉਂਦੇ ਹਨ। ੬. ਸਤਿਗੁਰੂ ਜੀ ਦੇ ਚਰਣ ਹੀ ਚਿੰਤਾਮਣੀ (ਮਨ ਇੱਛੇ ਫਲ ਦੇਣ ਵਾਲੇ) ਹਨ, ਜੋ ਚਿੰਤਾਮਣੀ ਨੂੰ ਵੀ ਚਿੰਤਾ ਰਹਿਤ (ਭਾਵ ਮਣੀ ਨੂੰ ਚਿੰਤਾ ਲੱਗੀ ਰਹਿੰਦੀ ਹੈ ਕਿ ਕੀ ਕਿਸਨੂੰ ਦੇਵਾਂ ਤੇ ਕੀ ਕਿਸ ਨੂੰ ?) ਕਰ ਦੇਂਦੀ ਹੈ। ੭. ਸਤਿਗੁਰੂ ਜੀ ਤੋਂ ਬਿਨਾਂ ਹੋਰ ਸਭ ਪਦਾਰਥ ਦੂਜੇ ਭਾਵ (ਦੁਜੈਗੀ) ਵਿਚ ਹਨ॥ ੨॥

## ੩. ਮਾਣਸ ਦੇਹੀ ਦੀ ਉੱਤਮਤਾ

**੧. ਲਖ ਚਉਰਾਸੀਹ ਜੂਨਿ ਵਿਚਿ ਉਤਮੁ ਜੂਨਿ ਸੁ ਮਾਣਸ ਦੇਹੀ।**
**੨. ਅਖੀ ਦੇਖੈ ਨਦਰਿ ਕਰਿ ਜਿਹਬਾ ਬੋਲੈ ਬਚਨ ਬਿਦੇਹੀ।**
**੩. ਕੰਨੀ ਸੁਣਦਾ ਸੁਰਤਿ ਕਰਿ ਵਾਸ ਲਏ ਨਕਿ ਸਾਸ ਸਨੇਹੀ।**
**੪. ਹਥੀ ਕਿਰਤਿ ਕਮਾਵਣੀ ਪੈਰੀ ਚਲਣੁ ਜੋਤਿ ਇਵੇਹੀ।**
**੫. ਗੁਰਮੁਖਿ ਜਨਮੁ ਸਕਾਰਥਾ ਮਨਮੁਖ ਮੂਰਖਿ ਮਤਿ ਕਿਨੇਹੀ।**
**੬. ਕਰਤਾ ਪੁਰਖੁ ਵਿਸਾਰਿ ਕੈ ਮਾਣਸ ਦੀ ਮਨਿ ਆਸ ਧਰੇਹੀ।**
**੭. ਪਸੂ ਪਰੇਤਹੁ ਬੁਰੀ ਬੁਰੇਹੀ॥ ੩॥**

ਪਦ ਅਰਥ - ਸੁਰਤਿ=ਧਿਆਨ। ਜੋਤਿ=ਪ੍ਰਭੂ-ਸ਼ਕਤੀ। ਸਕਾਰਥਾ=ਸਫਲਾ। ਕਿਨੇਹੀ=ਕਿਹੋ ਜੇਹੀ ਹੈ। ਬੁਰੀ ਬੁਰੇਹੀ=ਬੁਰੀ ਤੋਂ ਬੁਰੀ।

ਅਰਥ - ੧. ਚੌਰਾਸੀ ਲੱਖ ਜੂਨਾਂ ਵਿਚ ਇੱਕ ਮਨੁਖਾ ਦੇਹੀ ਹੀ ਸਭ ਤੋਂ ਉੱਤਮ ਜੂਨ ਹੈ। ੨. ਇਹ ਅੱਖਾਂ ਨਾਲ ਨਜ਼ਰ ਨੂੰ ਇਧਰ ਉਧਰ ਕਰਕੇ ਵੇਖਦਾ ਹੈ। ਜੀਭਾ ਬਚਨ ਬੋਲਦੀ ਹੈ (ਪਰ ਆਵਾਜ਼) ਬਿਦੇਹੀਆਂ ਵਾਂਗੂ ਹੈ। ੩. ਕੰਨਾਂ ਨਾਲ ਸੁਰਤੀ ਵਿਚ ਧਿਆਨ ਨਾਲ ਸੁਣਦਾ ਹੈ। ਨੱਕ ਨਾਲ ਸੁਗੰਧੀ ਤੇ (ਆਪਣੇ) ਸਨੇਹੀ ਸੁਆਸਾਂ ਨੂੰ ਲੈਂਦਾ ਹੈ। ੪. ਹੱਥਾਂ ਨਾਲ ਕਿਰਤ ਕਮਾਈ ਕਰਦਾ ਹੈ, ਪੈਰਾਂ ਨਾਲ ਚਲਦਾ ਹੈ, (ਪ੍ਰਭੂ ਦੀ ਬਖਸ਼ੀ ਸ਼ਕਤੀ) ਜੋਤਿ ਇਹੋ ਜੇਹੀ (ਓਤਪੋਤ) ਹੈ। ੫. ਗੁਰਮੁਖ (ਤਾਂ ਪ੍ਰਭੂ ਦੀਆਂ ਬਖਸ਼ੀਆਂ

ਦਾਤਾਂ ਨੂੰ ਚੰਗੀ ਵਰਤੋਂ ਤੇ ਨਾਮ-ਸਿਮਰਨ ਵਿਚ ਲੱਗ ਕੇ) ਆਪਣੇ ਜੀਵਨ ਨੂੰ ਸਫਲਾ ਕਰਦਾ ਹੈ, ਪਰ ਮੂਰਖ ਮਨਮੁਖ ਦੀ ਮੱਤ ਕਿਹੋ ਜੇਹੀ ਹੈ (ਕਿ ਉਹ ਖੋਟੀ ਸੰਗਤ ਕਰਕੇ ਜਨਮ ਬਿਰਥਾ ਗੁਆ ਲੈਂਦਾ ਹੈ ਕਿਉਂਕਿ ਉਹ) ੬. ਕਰਤਾ ਪੁਰਖ, ਪ੍ਰਭੂ ਨੂੰ ਭੁੱਲ ਜਾਂਦਾ ਹੈ ਤੇ ਕੇਵਲ ਮਨੁਖਾਂ ਦੀ ਹੀ ਓਟ-ਆਸਰਾ ਮਨ ਵਿਚ ਧਰ ਲੈਂਦਾ ਹੈ। ੭. (ਇਸ ਲਈ ਮਨਮੁਖ ਦੀ ਦੇਹ) ਪਸ਼ੂ ਪ੍ਰੇਤਾਂ ਤੋਂ ਬੁਰੀ ਅਤੇ ਬੁਰੀ ਤੋਂ ਵੀ ਬੁਰੀ ਹੈ॥ ੩॥

## ੪. ਮਨਮੁਖ ਦੀ ਹਾਲਤ

੧. ਸਤਿਗੁਰੁ ਸਾਹਿਬ ਛਡਿ ਕੈ ਮਨਮੁਖੁ ਹੋਇ ਬੰਦੇ ਦਾ ਬੰਦਾ।
੨. ਹੁਕਮੀ ਬੰਦਾ ਹੋਇ ਕੈ ਨਿਤ ਉਠਿ ਜਾਇ ਸਲਾਮ ਕਰੰਦਾ।
੩. ਆਠ ਪਹਰ ਹਥ ਜੋੜਿ ਕੈ ਹੋਇ ਹਜੂਰੀ ਖੜਾ ਰਹੰਦਾ।
੪. ਨੀਦ ਨ ਭੁਖ ਨ ਸੁਖ ਤਿਸੁ ਸੂਲੀ ਚੜ੍ਹਿਆ ਰਹੈ ਡਰੰਦਾ।
੫. ਪਾਣੀ ਪਾਲਾ ਧੁਪ ਛਾਉ ਸਿਰ ਉਤੈ ਝਲਿ ਦੁਖ ਸਹੰਦਾ।
੬. ਆਤਸਬਾਜੀ ਸਾਰੁ ਵੇਖਿ ਰਣ ਵਿਚਿ ਘਾਇਲੁ ਹੋਇ ਮਰੰਦਾ।
੭. ਗੁਰੁ ਪੂਰੇ ਵਿਣੁ ਜੂਨਿ ਭਵੰਦਾ॥ ੪॥

ਪਦ ਅਰਥ - ਬੰਦਾ=ਗੁਲਾਮ। ਹਜੂਰੀ=ਹਰ ਸਮੇਂ ਦੀ ਹਾਜ਼ਰੀ। ਆਤਸਬਾਜੀ=ਤੋਪਾਂ ਦੀਆਂ ਛਲਕਾਂ। ਸਾਰੁ=ਲੋਹੇ ਦੀ (ਤਲਵਾਰ)।

ਅਰਥ - ੧. ਸਤਿਗੁਰੂ ਸੱਚੇ ਮਾਲਕ ਨੂੰ ਛੱਡ ਕੇ, ਮਨਮੁਖ ਨੌਕਰਾਂ ਦਾ ਵੀ ਨੌਕਰ (ਦਾਸ) ਜਾ ਬਣਦਾ ਹੈ। ੨. ਹੁਕਮੀ ਬੰਦਾ (ਹੁਕਮ ਦੀ ਉਡੀਕ ਵਿਚ ਹੀ ਰਹਿਣਾ) ਬਣ ਕੇ, ਉਹ ਰੋਜ਼ ਹੀ ਸਵੇਰੇ ਉੱਠ ਕੇ ਜਾ ਸਲਾਮ ਕਰਦਾ ਹੈ, (ਨਾ ਪ੍ਰਭੂ ਦਾ ਚੇਤਾ, ਨਾ ਗੁਰੂ ਦਾ ਖਿਆਲ)। ੩. (ਬੱਸ ਖਾਣ ਪੀਣ ਤੋਂ ਬਿਨਾਂ, ਜਾਂ ਨੀਂਦ ਦੇ ਸਮੇਂ ਤੋਂ ਬਚਦਾ ਸਮਾਂ) ਅੱਠੇ ਪਹਿਰ ਹੀ ਹੱਥ ਜੋੜ ਕੇ ਜਿਸ ਨੂੰ ਮਾਲਕ ਸਮਝ ਲੈਂਦਾ ਹੈ ਉਸ ਦੀ ਹਜ਼ੂਰੀ ਵਿਚ ਹਾਜ਼ਰ ਤੇ ਖੜਾ ਰਹਿੰਦਾ। ੪. ਉਸ ਨੂੰ ਨਾ ਭੁੱਖ, ਨਾ ਕੋਈ ਹੋਰ ਸੁਖ (ਅਰਾਮ, ਇਥੋਂ ਤਕ ਕਿ ਜੇ ਉਸ ਨੂੰ ਮਾਲਕ ਸੂਲੀ—ਭਾਵ ਔਖੇ ਕੰਮ 'ਤੇ ਵੀ ਟੰਗ ਦੇਵੇ) ਤਾਂ ਉਹ ਸੂਲੀ 'ਤੇ ਚੜ੍ਹਿਆ ਵੀ ਡਰਦਾ ਰਹਿੰਦਾ (ਕਿ ਮਤਾਂ ਇਸ ਤੋਂ ਵੀ ਹੋਰ ਸਖਤ ਹੁਕਮ ਨਾ ਹੋ ਜਾਵੇ)। ੫. ਪਾਣੀ (ਮੀਂਹ), (ਸਿਆਲ ਦੀ ਰੁੱਤ) ਪਾਲਾ, (ਗਰਮੀ ਦੀ ਰੁੱਤੇ) ਧੁੱਪ ਤੇ ਛਾਂ ਸਿਰ ਉਤੇ ਝਲਦਾ ਤੇ ਦੁੱਖ ਸਹਿੰਦਾ ਹੈ। ੬. (ਲੜਨ ਦਾ ਹੁਕਮ ਮਿਲਦੇ ਹੀ) ਤੋਪਾਂ ਦੀ ਗੋਲਾਬਾਰੀ (ਆਤਸ਼ਬਾਜ਼ੀ) ਤਲਵਾਰਾਂ ਦੀ ਕਟਾਵਢ ਵੇਖਦਾ ਤੇ ਰਣ ਵਿਚ ਹੀ ਘਾਵਾਂ ਨਾਲ ਜ਼ਖਮੀ ਹੋ ਮਰ ਜਾਂਦਾ ਹੈ। ੭. (ਇਸ ਤਰ੍ਹਾਂ) ਗੁਰੂ ਪੂਰੇ (ਦੀ ਸ਼ਰਨੀ) ਨਾ ਆਉਣ ਕਰਕੇ, ਮਰ ਕੇ ਜੂਨਾਂ ਵਿਚ ਭੌਂਦਾ ਫਿਰਦਾ ਹੈ॥ ੪॥

## ੫. ਜੋਗੀਆਂ ਦੀ ਹਾਲਤ

੧. ਨਾਥਾਂ ਨਾਥੁ ਨ ਸੇਵਨੀ ਹੋਇ ਅਨਾਥੁ ਗੁਰੂ ਬਹੁ ਚੇਲੇ।
੨. ਕੰਨ ਪੜਾਇ ਬਿਭੂਤਿ ਲਾਇ ਖਿੰਥਾ ਖਪਰੁ ਡੰਡਾ ਹੇਲੇ।
੩. ਘਰਿ ਘਰਿ ਟੁਕਰ ਮੰਗਦੇ ਸਿੰਙੀ ਨਾਦੁ ਵਾਜਾਇਨਿ ਭੇਲੇ।
੪. ਭੁਗਤਿ ਪਿਆਲਾ ਵੰਡੀਐ ਸਿਧਿ ਸਾਧਿਕ ਸਿਵਰਾਤੀ ਮੇਲੇ।
੫. ਬਾਰਹ ਪੰਥ ਚਲਾਇਦੇ ਬਾਰਹ ਵਾਟੀ ਖਰੇ ਦੁਹੇਲੇ।
੬. ਵਿਣੁ ਗੁਰ ਸਬਦ ਨ ਸਿਝਨੀ ਬਾਜੀਗਰ ਕਰਿ ਬਾਜੀ ਖੇਲੇ।
੭. ਅੰਨ੍ਹੈ ਅੰਨ੍ਹਾ ਖੂਹੀ ਠੇਲੇ॥ ੫॥

*ਪਦ ਅਰਥ* - ਨਾਥਾਂ ਨਾਥੁ=ਨਾਥਾਂ ਦਾ ਨਾਥ, ਮਾਲਕ, ਪ੍ਰਭੂ। ਹੇਲੇ=ਹਿਲਾਉਣਾ। ਭੇਲੇ=ਰਲ ਕੇ। ਦੁਹੇਲੇ=ਦੁੱਖੀ ਹੋਣਾ। ਠੇਲੇ=ਗੇੜਨਾ।

*ਅਰਥ* - ੧. ਨਾਥਾਂ ਦੇ ਨਾਥ (ਪਰਮੇਸ਼ਰ, ਮਾਲਕ) ਨੂੰ ਸਿਮਰਦੇ ਨਹੀਂ। (ਉਂਞ) ਬਥੇਰੇ ਗੁਰੂ ਤੇ ਬਥੇਰੇ ਚੇਲੇ ਬਣੇ ਬੈਠੇ ਹਨ, (ਪਰ ਇਹ ਨਿਰੇ) ਅਨਾਥ ਹੀ ਹਨ। ੨. ਕੰਨਾਂ ਨੂੰ ਪੜਵਾ ਕੇ, (ਸਰੀਰ ਨੂੰ) ਸਵਾਹ ਮਲ ਕੇ, ਖਿੰਥਾ (ਖਫਣੀ) ਗਲੇ ਪਾ, ਇੱਕ ਹੱਥ ਵਿਚ ਖੱਪਰ ਤੇ ਦੂਜੇ ਵਿਚ ਡੰਡਾ ਫੜ ਕੇ, ਹਿਲਾਉਂਦੇ ਫਿਰਦੇ ਹਨ। ੩. ਘਰ ਘਰ ਰੋਟੀਆਂ (ਖੈਰ, ਦਾਨ) ਮੰਗਦੇ ਹਨ ਤੇ ਸਿੰਙੀ ਦਾ ਨਾਦ ਮਿਲ ਮਿਲ ਵਜਾਂਦੇ ਫਿਰਦੇ ਹਨ। ੪. ਭੋਜਨ ਵਿਚ ਪਿਆਲਾ (ਸ਼ਰਾਬ ਦਾ) ਵੰਡਦੇ ਅਤੇ ਸ਼ਿਵਰਾਤਰੀ ਦੇ ਮੇਲੇ ਸਿੱਧ ਸਾਧਿਕ (ਜੋਗੀ ਤੇ ਉਨ੍ਹਾਂ ਦੇ ਚੇਲੇ) ਇੱਕਠੇ ਹੁੰਦੇ ਹਨ। ੫. ਜੋਗੀਆਂ ਦੇ ੧੨ ਫਿਰਕੇ ਹਨ, ਸੋ ਸਾਰੇ ਆਪੋ ਆਪਣੇ ਫਿਰਕਿਆਂ ਦੇ ਰਾਹਾਂ 'ਤੇ ਬੜੇ ਦੁੱਖੀ ਤੇ ਔਖੇ ਹੋ ਹੋ ਚਲਦੇ ਹਨ। ੬. ਬਿਨਾਂ (ਪੂਰੇ) ਗੁਰੂ (ਨਾਨਕ ਦੇ) ਸ਼ਬਦ ਤੋਂ, ਨਾ ਸਮਝ ਆਉਣੀ ਹੈ ਤੇ ਨਾ ਹੀ ਖਲਾਸੀ (ਮੁਕਤੀ) ਹੋਣੀ ਹੈ, ਬਾਕੀ ਦੇ ਕਰਮ ਏਹਨਾਂ ਦੇ ਬਾਜੀਗਰ ਦੇ ਬਾਜੀਆਂ ਪਾਉਣ ਵਾਂਗ ਖੇਡਾਂ ਹੀ ਹਨ। ੭. (ਜਾਂ ਇਉਂ ਸਮਝ ਲਵੋ ਜਿਵੇਂ) ਅੰਨ੍ਹਿਆਂ ਨੂੰ ਅੰਨ੍ਹਾ ਖੂਹ ਵਲ ਠੇਲ੍ਹੀ (ਤੋਰੀ) ਜਾਂਦਾ ਹੋਵੇ॥ ੫॥

## ੬. ਪੂਰੇ ਗੁਰੂ ਨੂੰ ਵਿਸਾਰਨ ਨਾਲ ਰੋਣਾ

੧. ਸਚੁ ਦਾਤਾਰੁ ਵਿਸਾਰ ਕੈ ਮੰਗਤਿਆਂ ਨੋ ਮੰਗਣ ਜਾਹੀ।
੨. ਢਾਢੀ ਵਾਰਾਂ ਗਾਂਵਦੇ ਵੈਰ ਵਿਰੋਧ ਜੋਧ ਸਾਲਾਹੀ।
੩. ਨਾਈ ਗਾਵਨਿ ਸੱਦੜੇ ਕਰਿ ਕਰਤੂਤਿ ਮੁਏ ਬਦਰਾਹੀ।
੪. ਪੜਦੇ ਭਟ ਕਵਿਤ ਕਰਿ ਕੂੜ ਕੁਸਤੁ ਮੁਖਹਿ ਆਲਾਹੀ।

੫. ਹੋਇ ਅਮਿਰਿਤ ਪੁਰੋਹਿਤਾ ਪ੍ਰੀਤਿ ਪਰੀਤੈ ਵਿਰਤਿ ਮੰਗਾਹੀ।
੬. ਛੁਰੀਆ ਮਾਰਨਿ ਪੰਖੀਏ ਹਟਿ ਹਟਿ ਮੰਗਦੇ ਭਿਖ ਭਵਾਹੀ।
੭. ਗੁਰ ਪੂਰੇ ਵਿਣੁ ਰੋਵਨਿ ਧਾਹੀ॥ ੬ ॥

*ਪਦ ਅਰਥ* - ਸਚੁ ਦਾਤਾਰੁ=ਸੱਚਾ ਦਾਤਾ। ਵਾਰਾਂ=ਸਿਫਤਾਂ ਦੀ ਕਵੀਸ਼ਰੀ। ਸੱਦੜੇ=ਸਿਫਤਾਂ ਕਰਦੇ ਸੱਦੇ ਦਿੰਦੇ। ਬਦਰਾਹੀ=ਮੰਦੇ ਹਾਲੀਂ।

ਅਰਥ - ੧. ਸੱਚੇ ਪ੍ਰਭੂ ਦਾਤਾਰ ਨੂੰ ਵਿਸਾਰ ਕੇ, (ਲੋਕ) ਮੰਗਤਿਆਂ ਕੋਲੋਂ ਹੀ ਅੱਗੋਂ ਮੰਗਣ ਜਾਂਦੇ ਹਨ। ੨. (ਜਿਵੇਂ) ਢਾਡੀ ਵਾਰਾਂ ਗਾ ਕੇ, (ਨਿੱਜੀ ਵੈਰ ਵਿਰੋਧ ਕਰਕੇ ਜਿਹੜੇ ਸੂਰਮਤਾਈਆਂ ਜਾਂ ਬਹਾਦਰੀਆਂ ਕਰਦੇ) ਉਹਨਾਂ ਦਾ ਜੱਸ ਗਾਉਂਦੇ ਹਨ। ੩. ਨਾਈ ਵੀ (ਮਰਨ ਵਾਲੇ ਦੇ) ਸੱਦੇ ਦੇਂਦੇ (ਉਸ ਦੀਆਂ) ਸਿਫਤਾਂ ਕਰਦੇ ਹਨ, ਜਿਹੜੇ ਕਰਤੂਤਾਂ (ਮੰਦੇ ਕੰਮ) ਕਰ , ਭੈੜੇ ਰਾਹਾਂ 'ਤੇ ਚਲਦੇ ਹੀ ਮਰ ਗਏ ਹਨ। ੪. (ਇਸੇ ਤਰ੍ਹਾਂ) ਭੱਟ ਲੋਕ (ਬਾਦਸ਼ਾਹ ਉਮਰਾਵਾਂ ਦੇ) ਕਵਿਤਾ ਬਣਾ ਬਣਾ ਕੇ, (ਝੂਠੀਆਂ ਸਿਫਤਾਂ ਦੇ ਪੁਲ ਬੰਨ੍ਹ) ਝੂਠ ਤੇ ਨਿਰਾ ਹੀ ਝੂਠ ਮੂੰਹ ਤੋਂ ਬੋਲੀ ਜਾਂਦੇ ਹਨ। ੫. (ਦੂਜੇ ਪਾਸੇ) ਪ੍ਰੋਹਤਾਂ ਦੀ ਇਹੋ ਜੇਹੀ ਰੀਤੀ ਹੈ ਕਿ ਪਹਿਲੇ ਬਰਾਬਰ ਦੀ ਪਰਸਪਰ ਪ੍ਰੀਤੀ ਵਧਾ ਲੈਂਦੇ ਹਨ ਤੇ ਮਗਰੋਂ ਦਾਨ ਦੇ ਅਧਿਕਾਰੀ ਬਣ ਕੇ, ਦਾਨ ਮੰਗਣ ਲੱਗ ਪੈਂਦੇ ਹਨ। ੬. ਕਈ ਛੁਰੀ ਮਾਰ ਕੇ (ਬੂਹੇ ਅੱਗੇ ਮਰ ਜਾਣ ਦਾ ਡਰ ਦੇ ਕੇ) ਮੰਗਦੇ ਹਨ, ਕਈ ਪੰਖੀਆਂ ਵਾਂਗ ਭੌਂ ਭੌਂ ਕੇ ਹੱਟੀ ਹੱਟੀ ਤੋਂ ਭਿਖਿਆ ਮੰਗਦੇ ਫਿਰਦੇ ਹਨ। ੭. (ਪਰ) ਪੂਰੇ ਗੁਰੂ ਦੀ (ਸ਼ਰਨ ਆਏ) ਬਿਨਾਂ (ਇਨ੍ਹਾਂ ਸਭਨਾਂ ਨੂੰ) ਧਾਹੀਂ ਮਾਰ ਮਾਰ ਰੋਣਾ ਪੈਂਦਾ ਹੈ॥ ੬॥

## ੭. ਝੂਠੇ ਸਨਬੰਧੀਆਂ ਦੀ ਝੂਠੀ ਪ੍ਰੀਤ

੧. ਕਰਤਾ ਪੁਰਖੁ ਨ ਚੇਤਿਓ ਕੀਤੇ ਨੋ ਕਰਤਾ ਕਰਿ ਜਾਣੈ।
੨. ਨਾਰਿ ਭਤਾਰਿ ਪਿਆਰੁ ਕਰਿ ਪੁਤੁ ਪੋਤਾ ਪਿਉ ਦਾਦੁ ਵਖਾਣੈ।
੩. ਧੀਆ ਭੈਣਾ ਮਾਣੁ ਕਰਿ ਤੁਸਨਿ ਰੁਸਨਿ ਸਾਕ ਬਬਾਣੈ।
੪. ਸਹਰੁ ਪੀਹਰੁ ਨਾਨਕੇ ਪਰਵਾਰੈ ਸਾਧਾਰੁ ਧਿਙਾਣੈ।
੫. ਚਜ ਅਚਾਰ ਵੀਚਾਰ ਵਿਚਿ ਪੰਚਾ ਅੰਦਰਿ ਪਤਿ ਪਰਵਾਣੈ।
੬. ਅੰਤ ਕਾਲ ਜਮ ਜਾਲ ਵਿਚਿ ਸਾਥੀ ਕੋਇ ਨ ਹੋਇ ਸਿਵਾਣੈ।
੭. ਗੁਰ ਪੂਰੇ ਵਿਣੁ ਜਾਇ ਜਮਾਣੈ॥ ੭ ॥

ਪਦ ਅਰਥ - ਕੀਤੇ ਨੋ=ਪੈਦਾ ਹੋਏ ਜੀਵ ਨੂੰ। ਭਤਾਰਿ=ਪਤੀ, ਖਸਮ। ਤੁਸਨਿ=ਪ੍ਰਸੰਨਤਾ। ਰੁਸਨਿ=ਰੁਸਣਾ। ਬਬਾਣੈ=ਦਾਦਕੇ ਸਾਕ। ਸੀਹਰੁ ਪੀਹਰੁ=ਸਹੁਰੇ ਤੇ ਪੇਕੇ। ਜਮਾਣੈ=ਜਮ ਦੀ ਪੁਰੀ।

ਅਰਥ - ੧. (ਲੋਕੀ) ਕਰਤਾ ਪੁਰਖ (ਕਰਤਾਰ) ਨੂੰ ਤਾਂ ਚੇਤਦੇ ਨਹੀਂ, (ਪਰ ਪ੍ਰਭੂ ਦੇ) ਕੀਤੇ ਹੋਏ

ਜੀਵ ਨੂੰ ਹੀ ਕਰਤਾ ਕਰਕੇ ਜਾਣਦੇ ਹਨ। ੨. ਇਸਤ੍ਰੀ ਪਤੀ ਨਾਲ ਹੀ ਪਿਆਰ ਕਰਦੀ ਅਤੇ ਪੁੱਤਰ ਪਿਤਾ ਅਤੇ ਬਾਬਾ ਪੋਤਰੇ ਨੂੰ ਹੀ ਪਿਆਰਦਾ ਹੈ। ੩. ਧੀਆਂ (ਪਿਉਆਂ 'ਤੇ) ਭੈਣਾਂ (ਭਰਾਵਾਂ 'ਤੇ) ਮਾਣ ਕਰਦੀਆਂ ਹਨ (ਜੇ ਕੁਝ ਮਿਲੇ ਤਾਂ) ਪ੍ਰਸੰਨ ਹੁੰਦੀਆਂ (ਤੇ ਜੇ ਨਾ ਮਿਲੇ ਤਾਂ) ਗੁੱਸੇ ਵੀ ਹੋ ਜਾਂਦੀਆਂ ਹਨ, (ਇਹੋ ਹੀ ਸਭ) ਸਾਕ ਸੰਬੰਧੀਆਂ ਦੀ ਬਾਣ (ਆਦਤ) ਬਣੀ ਹੋਈ ਹੈ। ੪ ਸਹੁਰੇ, ਪੇਕੇ, ਨਾਨਕੇ ਸਭ ਸਾਕ ਪਰਿਵਾਰ ਆਦਿ ਬਦੋਬਦੀ (ਧਿਙਾਣੇ) ਦੇ ਹਨ। ੫. ਲੋਕਾਂ ਦੇ ਵਰਤੋਂ ਵਿਹਾਰ ਤੇ ਚੱਜ ਆਚਾਰ, (ਇਸ ਬਾਰੇ ਦਿੱਤੇ) ਵਿਚਾਰ ਸਭ ਪੰਚਾਂ ਤੇ ਪੰਚਾਇਤਾਂ ਵਿਚ ਹੀ ਪਤ ਵਾਲੇ ਤੇ ਪਰਵਾਣ ਮੰਨੇ ਜਾਂਦੇ ਹਨ (ਕੋਈ ਡਰਦਾ ਤੇ ਕੋਈ ਸ਼ੋਭਾ ਦੀ ਖਾਤਰ) ਸਭ ਮੰਨਦੇ ਹਨ। ੬. (ਪਰ) ਅੰਤ ਦੇ ਸਮੇਂ, ਜਮ ਕਾਲ ਦੇ ਆ ਜਾਣ 'ਤੇ ਨਾ ਕੋਈ ਸਾਥੀ ਹੀ ਬਣਦਾ ਤੇ ਨਾ ਸਿਞਾਣਦਾ ਹੀ ਹੈ। ੭. ਪੂਰੇ ਗੁਰੂ ਤੋਂ ਬਿਨਾਂ (ਅਜੇਹੇ ਦੁਨੀਆਂਦਾਰ ਲੋਕ) ਜਮਾਂ ਦੀ ਪੁਰੀ (ਨਰਕਾਂ) ਨੂੰ ਜਾ ਰਹੇ ਹਨ॥ ੭॥

## ੮. ਦੁਨੀਆਂ ਦੇ ਝੂਠੇ ਵਪਾਰੀਆਂ ਦੀ ਹਾਲਤ

**੧. ਸਤਿਗੁਰੁ ਸਾਹੁ ਅਥਾਹੁ ਛਡਿ ਕੂੜੇ ਸਾਹੁ ਕੂੜੇ ਵਣਜਾਰੇ।**
**੨. ਸਉਦਾਗਰ ਸਉਦਾਗਰੀ ਘੋੜੇ ਵਣਜ ਕਰਨਿ ਅਤਿ ਭਾਰੇ।**
**੩. ਰਤਨਾ ਪਰਖ ਜਵਾਹਰੀ ਹੀਰੇ ਮਾਣਕ ਵਣਜ ਪਸਾਰੇ।**
**੪. ਹੋਇ ਸਰਾਫ ਬਜਾਜ ਬਹੁ ਸੁਇਨਾ ਰੁਪਾ ਕਪੜੁ ਤਾਰੇ।**
**੫. ਕਿਰਸਾਣੀ ਕਿਰਸਾਣ ਕਰਿ ਬੀਜ ਲੁਣਨਿ ਬੋਹਲ ਵਿਸਥਾਰੇ।**
**੬. ਲਾਹਾ ਤੋਟਾ ਵਰੁ ਸਰਾਪੁ ਕਰਿ ਸੰਜੋਗੁ ਵਿਜੋਗੁ ਵਿਚਾਰੇ।**
**੭. ਗੁਰ ਪੂਰੇ ਵਿਣੁ ਦੁਖੁ ਸੈਸਾਰੇ॥ ੮॥**

*ਪਦ ਅਰਥ* - ਅਥਾਹੁ=ਗਹਿਰ ਗੰਭੀਰ। ਤਾਰੇ=ਮਲਮਲਾਂ ਦੀ ਕਿਸਮ। ਲੁਣਨਿ=ਕੱਟਣਾ। ਸੰਜੋਗੁ ਵਿਜੋਗੁ=ਮੇਲ ਤੇ ਵਿਛੋੜਾ।

*ਅਰਥ* - ੧. (ਜਿਹੜੇ) ਸਤਿਗੁਰੂ ਬੇਅੰਤ ਵੱਡੇ ਸ਼ਾਹ ਨੂੰ ਛੱਡ ਕੇ, ਝੂਠੇ ਸ਼ਾਹਾਂ ਦੇ ਮਗਰ ਲੱਗਦੇ ਹਨ, ਉਹ ਵਣਜਾਰੇ ਵੀ ਝੂਠੇ ਹੀ ਜਾਣੋ। ੨. ਸਉਦਾਗਰ ਜੋ ਸਉਦਾਗਰੀਆਂ ਹੀ ਕਰਦੇ, ਘੋੜਿਆਂ ਦਾ ਲੈਣ ਦੇਣ ਤੇ ਹੋਰ ਭਾਰੇ ਵਣਜ ਵਪਾਰ ਕਰਦੇ ਹਨ। ੩. ਰਤਨਾਂ (ਹੀਰਿਆਂ) ਦੇ ਪਾਰਖੂ (ਜਵਾਹਰੀ) ਜੋ ਵੱਡੇ ਪਸਾਰ ਵਾਲਾ ਹੀਰਿਆਂ ਮਾਣਕਾਂ ਦਾ ਵਣਜ ਕਰਦੇ ਹਨ। ੪. (ਸੋਨੇ ਦੇ ਵਪਾਰੀ) ਸਰਾਫ ਬਣ ਕੇ ਜਾਂ ਕੱਪੜੇ ਦੇ ਵਪਾਰੀ (ਬਜਾਜ) ਬਣ ਕੇ, ਕੱਪੜੇ ਤੇ ਮਲਮਲਾਂ ਆਦਿਕ, ਸੋਨੇ ਦਾ ਕੰਮ ਕਰਦੇ ਹਨ। ੫. ਜ਼ਿਮੀਦਾਰ ਜ਼ਮੀਨਾਂ ਬੀਜਦੇ, ਪੱਕਣ 'ਤੇ ਵੱਢਦੇ, ਵੱਡੇ ਬੋਹਲ (ਦਾਣਿਆਂ ਦਾ ਸਮੂਹ) ਕਰਦੇ ਹਨ। ੬. (ਵਪਾਰੀਆਂ ਨੂੰ) ਵਾਧਾ ਘਾਟਾ, (ਸਿੱਧ ਸਾਧਕਾਂ ਨੂੰ) ਵਰ ਤੇ ਸਰਾਪ ਦੇਣੇ, ਆਮ ਸੰਸਾਰੀ ਲੋਕਾਂ ਨੂੰ (ਰਿਸ਼ਤੇਦਾਰੀਆਂ ਵਿਚ) ਕਦੇ ਸੰਜੋਗ ਤੇ ਕਦੇ ਵਿਜੋਗ ਦਾ ਵਿਚਾਰ (ਭਾਵ ਕਾਰਨ) ਬਣਿਆ ਹੀ ਰਹਿੰਦਾ ਹੈ। ੭. (ਇਸ ਤਰ੍ਹਾਂ) ਸਾਰੇ ਸੰਸਾਰ ਨੂੰ ਹੀ ਗੁਰ ਪੂਰੇ (ਦੀ ਪ੍ਰਾਪਤੀ) ਬਿਨਾਂ (ਸੰਸਿਆਂ ਤੇ ਭਰਮਾਂ ਦਾ ਉਤਾਰ ਚੜ੍ਹਾ) ਆਉਂਦਾ ਹੀ ਰਹਿੰਦਾ ਹੈ॥ ੮॥

## ੯. ਝੂਠੇ ਵੈਦ ਨੇ ਕਿਸੇ ਦਾ ਕੀ ਸੰਵਾਰਨਾ ਹੈ

੧. ਸਤਿਗੁਰੁ ਵੈਦੁ ਨ ਸੇਵਿਓ ਰੋਗੀ ਵੈਦੁ ਨ ਰੋਗੁ ਮਿਟਾਵੈ।
੨. ਕਾਮ ਕ੍ਰੋਧੁ ਵਿਚਿ ਲੋਭੁ ਮੋਹੁ ਦੁਬਿਧਾ ਕਰਿ ਕਰਿ ਧ੍ਰੋਹੁ ਵਧਾਵੈ।
੩. ਆਧਿ ਬਿਆਧਿ ਉਪਾਧਿ ਵਿਚਿ ਮਰਿ ਮਰਿ ਜੰਮੈ ਦੁਖਿ ਵਿਹਾਵੈ।
੪. ਆਵੈ ਜਾਇ ਭਵਾਈਐ ਭਵਜਲ ਅੰਦਰਿ ਪਾਰੁ ਨ ਪਾਵੈ।
੫. ਆਸਾ ਮਨਸਾ ਮੋਹਣੀ ਤਾਮਸੁ ਤਿਸਨਾ ਸਾਂਤਿ ਨ ਆਵੈ।
੬. ਬਲਦੀ ਅੰਦਰਿ ਤੇਲੁ ਪਾਇ ਕਿਉ ਮਨੁ ਮੂਰਖੁ ਅਗਿ ਬੁਝਾਵੈ।
੭. ਗੁਰੁ ਪੂਰੇ ਵਿਣੁ ਕਉਣੁ ਛਡਾਵੈ ॥ ੯ ॥

*ਪਦ ਅਰਥ* - ਧ੍ਰੋਹ=ਧੋਖਾ, ਛਲ, ਫਰੇਬ। ਵਿਹਾਵੈ=ਗੁਜ਼ਾਰਨਾ। ਆਧਿ=ਚਿੰਤਾਵਾਂ ਦੇ ਦੁੱਖ। ਬਿਆਧਿ=ਸਰੀਰਕ ਪੀੜਾ ਦੇ ਦੁੱਖ। ਉਪਾਧਿ=ਅਨਜਾਣੇ ਦੁੱਖ ਤੇ ਗਮ।

*ਅਰਥ* - ੧. ਸਤਿਗੁਰ ਸੱਚੇ ਵੈਦ ਦੀ ਸੇਵਾ ਭਾਵ ਅਰਾਧਨਾ ਨਾ ਕੀਤੀ, ਚੇਤੇ ਨਾ ਕੀਤਾ, (ਪਰ ਭੁੱਲੜ ਲੋਕ) ਵੈਦ ਕੋਲ ਇਲਾਜ ਲਈ ਗਏ, ਜੋ ਆਪ ਰੋਗੀ ਸੀ। (ਦੱਸੋ) ਐਸਾ ਰੋਗੀ ਵੈਦ ਕਿਸੇ ਦਾ ਕੀ ਰੋਗ ਮਿਟਾਏਗਾ ? ੨. ਕਾਮ, ਕ੍ਰੋਧ, ਲੋਭ, ਮੋਹ (ਦਾ ਰੋਗੀ ਵੈਦ) ਦੁਚਿਤੀ ਨੂੰ ਪੈਦਾ ਕਰਕੇ (ਲੋਕਾਂ ਨਾਲ) ਧ੍ਰੋਹ ਹੀ ਕਮਾਉਂਦਾ ਹੈ। ੩. (ਰੋਗੀ ਵੈਦ ਨੂੰ ਕੀ ਪਤਾ ਕਿ) ਆਧੀਆਂ, ਬਿਆਧੀਆਂ ਤੇ ਉਪਾਧੀਆਂ ਦੇ ਰੋਗਾਂ ਵਿਚ (ਪਿਆ ਸੰਸਾਰ) ਮਰ ਮਰ ਕੇ ਜੰਮਦਾ (ਤੇ ਫਿਰ ਮਰਨ ਦਾ) ਦੁੱਖ ਸਹਾਰ ਰਿਹਾ ਹੈ। ੪. (ਇਸ) ਆਵਾਗਵਨ ਦੇ ਚੱਕਰ ਵਿਚ ਪੈ (ਸੰਸਾਰ) ਭਟਕ ਰਿਹਾ ਹੈ, (ਤੇ ਇਸ ਤਰ੍ਹਾਂ ਭਟਕਦੇ ਨੂੰ) ਪਾਰ ਦਾ ਕਿਨਾਰਾ ਨਜ਼ਰ ਹੀ ਨਹੀਂ ਆਉਂਦਾ। ੫. ਆਸਾ ਮਨਸਾ ਮਨ ਨੂੰ ਮੋਹ ਰਹੀਆਂ ਹਨ, ਤੇ ਤਾਮਸ ਅਤੇ ਤ੍ਰਿਸ਼ਨਾ ਮਨ ਨੂੰ ਸ਼ਾਂਤੀ ਨਹੀਂ ਆਉਣ ਦੇਂਦੀ, ੬. (ਕਿਉਂਕਿ ਹੋਰ ਹੋਰ ਦੇ ਚੱਕਰ ਵਿਚ ਪਿਆ ਮਨੁਖ) ਬਲਦੀ ਉਤੇ ਤੇਲ ਪਾਈ ਜਾ ਰਿਹਾ ਹੈ (ਭਾਵ ਤ੍ਰਿਸ਼ਨਾ ਦਿਨੋ ਦਿਨ ਵਧ ਰਹੀ) ਹੈ। (ਇਉਂ ਕਰਨ ਨਾਲ) ਮੂਰਖ ਦਾ ਮਨ ਕਿਵੇਂ ਸ਼ਾਂਤ ਕਰੇ, ਜਿੰਨਾ ਚਿਰ ਅਗਨੀ ਨਾ ਬੁਝਾਵੇ। ੭. (ਇਸ ਤਰ੍ਹਾਂ ਆਪੇ ਫਾਥੇ ਨੂੰ) ਪੂਰੇ ਗੁਰੂ ਤੋਂ ਬਿਨਾਂ ਕੌਣ ਹੈ, ਜੋ ਛੁਡਾਵੇ ? ॥ ੯ ॥

## ੧੦. ਝੂਠੇ ਤੀਰਥਾਂ ਦੀ ਮਨੌਤ

੧. ਸਤਿਗੁਰੁ ਤੀਰਥੁ ਛਡਿ ਕੈ ਅਠਿਸਠਿ ਤੀਰਥ ਨਾਵਣ ਜਾਹੀ।
੨. ਬਗੁਲ ਸਮਾਧਿ ਲਗਾਇ ਕੈ ਜਿਉ ਜਲ ਜੰਤਾਂ ਘੁਟਿ ਘੁਟਿ ਖਾਹੀ।
੩. ਹਸਤੀ ਨੀਰ ਨਵਾਲੀਅਨਿ ਬਾਹਰਿ ਨਿਕਲਿ ਖੇਹ ਉਡਾਹੀ।

੪. ਨਦੀ ਨ ਡੂਬੈ ਤੂੰਬੜੀ ਤੀਰਥੁ ਵਿਸੁ ਨਿਵਾਰੈ ਨਾਹੀ।
੫. ਪਥਰੁ ਨੀਰ ਪਖਾਲੀਐ ਚਿਤਿ ਕਠੋਰੁ ਨ ਭਿਜੈ ਕਾਹੀ।
੬. ਮਨਮੁਖ ਭਰਮ ਨ ਉਤਰੈ ਭੰਭਲਭੂਸੇ ਖਾਇ ਭਵਾਹੀ।
੭. ਗੁਰੁ ਪੂਰੇ ਵਿਣੁ ਪਾਰ ਨ ਪਾਹੀ॥ ੧੦॥

ਪਦ ਅਰਥ - ਜਲ ਜੰਤਾਂ=ਜਲ ਵਿਚ ਰਹਿਣ ਵਾਲੇ ਜੀਵਾਂ ਨੂੰ। ਘੁਟਿ ਘੁਟਿ=ਫੜ ਫੜ। ਹਸਤੀ=ਹਾਥੀ। ਨੀਰ=ਪਾਣੀ। ਪਖਾਲੀਐ=ਧੋਣਾ। ਕਾਹੀ=ਕਿਤੇ ਵੀ।

ਅਰਥ - ੧. ਸੱਚੇ ਤੀਰਥ, ਸਤਿਗੁਰੂ ਨੂੰ ਛੱਡ ਕੇ, ਅਠਸਠਿ ਤੀਰਥਾਂ 'ਤੇ ਨਹਾਉਣ ਲਈ ਜਾਂਦਾ ਹੈ। ੨. (ਉਥੇ ਪਹੁੰਚ ਕੇ) ਬਗਲੇ (ਦੀ ਨਿਆਈਂ) ਅੱਖਾਂ ਮੀਚਦਾ (ਆਪਣੇ ਵੱਲੋਂ ਦਿਖਾਵੇ ਦੀ ਸਮਾਧੀ ਲਾਉਂਦਾ) ਪਰ ਜਲ ਦੇ ਜੀਵਾਂ (ਮੱਛੀਆਂ) ਨੂੰ ਘੁੱਟ ਘੁੱਟ ਫੜਦਾ ਤੇ ਖਾਈ ਜਾਂਦਾ ਹੈ। ੩. ਹਾਥੀ ਨੂੰ ਪਾਣੀ ਨਾਲ ਨੁਹਾਓ (ਤੇ ਉਸ ਨੂੰ ਸਾਫ ਸੁਥਰਾ ਕਰੋ) ਪਰ ਬਾਹਰ ਨਿਕਲਦੇ ਹੀ ਉਹ ਖੇਹ ਉਡਾ ਕੇ ਆਪਣੇ 'ਤੇ ਪਾ ਲੈਂਦਾ ਹੈ। (ਭਾਵ ਫਿਰ ਲਿਬੜ ਜਾਂਦਾ ਹੈ)। (ਤਿਵੇਂ ਹੀ ਤੀਰਥਾਂ 'ਤੇ ਜਾਣ ਵਾਲਿਆਂ ਦਾ ਹਾਲ ਹੈ। ਜੋ ਇੱਕ ਪਾਪ ਨੂੰ ਉਤਾਰ ਕੇ ਆਉਂਦੇ ਹਨ, ਤਾਂ ਦਸ ਆਉਂਦੇ ਹੀ ਫੇਰ ਚੜ੍ਹਾ ਲੈਂਦੇ ਹਨ)। ੪. ਨਦੀ ਦੇ ਪਾਣੀ ਵਿਚ ਤੂੰਬੜੀ ਡੁੱਬਦੀ ਨਹੀਂ, ਤੀਰਥ ਉਸ ਦੇ ਅੰਦਰ ਭਰੀ (ਕੁੜੱਤਣ-ਭਾਵ ਪਾਪਾਂ ਦੀ ਵਿਹੁ) ਦੂਰ ਨਹੀਂ ਕਰਦੇ। ੫. ਪੱਥਰ ਨੂੰ ਪਾਣੀ ਨਾਲ ਕਿੰਨਾ ਨੁਹਾ ਲਓ, (ਜਾਂ ਜਿੰਨਾ ਚਿਰ ਮਰਜ਼ੀ ਹੈ, ਪਾਣੀ ਵਿਚ ਪਿਆ ਰਹਿਣ ਦਿਓ)। (ਜਿਵੇਂ ਉਸ 'ਤੇ ਪਾਣੀ ਦਾ ਅਸਰ ਨਹੀਂ, ਇਸੇ ਤਰ੍ਹਾਂ) ਕਠੋਰ ਮਨ ਵਾਲੇ ਦਾ ਮਨ ਨਹੀਂ ਭਿੱਜ ਸਕਦਾ। ੬. ਇਸੇ ਤਰ੍ਹਾਂ ਮਨਮੁਖ ਦੇ ਮਨ ਦੇ ਭਰਮ ਵੀ ਦੂਰ ਨਹੀਂ ਹੁੰਦੇ, ਉਹ ਭੰਭਲਭੂਸੇ ਖਾਂਦਾ, ਏਧਰ ਓਧਰ ਭੌਂਦਾ ਫਿਰਦਾ ਹੈ। ੭. ਪੂਰੇ ਗੁਰੂ ਦੀ (ਸ਼ਰਨ) ਬਿਨਾਂ ਪਾਰ ਹੋਣਾ ਨਸੀਬ ਨਹੀਂ ਹੁੰਦਾ॥ ੧੦॥

## ੧੧. ਸਤਿਗੁਰੂ ਸੱਚਾ ਪਾਰਸ ਹੈ

੧. ਸਤਿਗੁਰ ਪਾਰਸੁ ਪਰਹਰੈ ਪਥਰੁ ਪਾਰਸੁ ਢੂੰਢਣ ਜਾਏ।
੨. ਅਸਟ ਧਾਤੁ ਇਕ ਧਾਤੁ ਕਰਿ ਲੁਕਦਾ ਫਿਰੈ ਨ ਪ੍ਰਗਟੀ ਆਏ।
੩. ਲੈ ਵਣਵਾਸੁ ਉਦਾਸੁ ਹੋਇ ਮਾਇਆਧਾਰੀ ਭਰਮਿ ਭੁਲਾਏ।
੪. ਹਥੀ ਕਾਲਖ ਛੁਥਿਆ ਅੰਦਰਿ ਕਾਲਖ ਲੋਭ ਲੁਭਾਏ।
੫. ਰਾਜ ਡੰਡੁ ਤਿਸੁ ਪਕੜਿਆ ਜਮ ਪੁਰਿ ਭੀ ਜਮ ਡੰਡੁ ਸਹਾਏ।
੬. ਮਨਮੁਖ ਜਨਮੁ ਅਕਾਰਥਾ ਦੂਜੈ ਭਾਇ ਕੁਦਾਇ ਹਰਾਏ।
੭. ਗੁਰ ਪੂਰੇ ਵਿਣੁ ਭਰਮੁ ਨ ਜਾਏ॥ ੧੧॥

ਪਦ ਅਰਥ - ਪਰਹਰੈ=ਛੱਡਦਾ ਹੈ। ਵਣਵਾਸੁ=ਜੰਗਲ ਜਾ ਵਸਣਾ। ਛੁਥਿਆ=ਛੂਹਣ ਨਾਲ। ਅਕਾਰਥਾ=ਬੇਅਰਥ। ਕੁਦਾਇ=ਖੋਟੀ ਮੱਤ ਕਾਰਨ।

ਅਰਥ - ੧. ਸਤਿਗੁਰੂ (ਸੱਚੇ) ਪਾਰਸ ਨੂੰ ਛੱਡ ਕੇ (ਆਮ ਲੋਕ) ਪੱਥਰ ਦੇ ਪਾਰਸ ਨੂੰ ਲੱਭਣ ਲਈ ਜਾਂਦੇ ਹਨ। ੨. ਅੱਠਾਂ ਧਾਤਾਂ ਨੂੰ ਛੂੰਹਦੇ ਹੀ ਇੱਕ ਧਾਤ (ਸੋਨਾ) ਬਨਾਉਣ ਵਾਲਾ (ਚਾਰ ਵਰਣ ਤੇ ਚਾਰ ਆਸ਼ਰਮਾਂ ਨੂੰ ਇੱਕ-ਗੁਰਸਿੱਖ-ਬਨਾਣ ਵਾਲਾ) ਸਤਿਗੁਰੂ ਛਿਪਦਾ ਹੈ, ਪ੍ਰਗਟ ਨਹੀਂ ਹੁੰਦਾ। ੩. ਭਰਮ ਵਿਚ ਪਿਆ ਮਾਇਆਧਾਰੀ, ਭੁੱਲ ਕੇ (ਘਰ ਬਾਰ ਛੱਡ ਕੇ), ਜੰਗਲਾਂ ਵਿਚ ਬਨਵਾਸ ਚਲਾ ਜਾਂਦਾ ਹੈ। ੪. ਮਨਮੁਖ ਦੇ ਮਾਇਆ ਨਾਲ ਹੱਥ ਵੀ ਕਾਲੇ (ਤੇ ਇਸ ਮਾਇਆ ਦੇ ਮੋਹ ਦੀ ਚਿਤਵਨੀ ਦੀ) ਕਾਲਖ ਨਾਲ ਅੰਦਰ (ਮਨ) ਵੀ ਕਾਲਾ ਹੋ ਜਾਂਦਾ ਹੈ। ੫. ਇਸ ਤਰ੍ਹਾਂ ਦਾ ਲੋਭੀ (ਚੋਰ) ਜੇ ਫੜਿਆ ਜਾਂਦਾ ਹੈ ਤਾਂ (ਏਥੇ ਦੇਸ ਦੇ) ਰਾਜੇ ਦਾ ਡੰਡ ਸਹਾਰਦਾ ਹੈ ਤੇ ਜਮ ਪੁਰੀ ਵਿਚ ਭੀ ਜਮਾਂ ਦੇ ਦੰਡ ਨੂੰ ਸਹਾਰਦਾ ਹੈ। ੬. (ਇਸ ਤਰ੍ਹਾਂ) ਮਨਮੁਖ ਦਾ ਜਨਮ ਬਿਰਥਾ ਜਾਂਦਾ ਹੈ, ਦੂਜੇ ਭਾਵ (ਦੁਬਿਧਾ) ਵਿਚ ਪਿਆ ਖੋਟੇ ਦਾਆਂ ਵਿਚ ਹੀ (ਅਮੋਲਕ ਜਨਮ ਨੂੰ ਹਾਰ ਦੇਂਦਾ ਹੈ। ੭. ਪੂਰੇ ਗੁਰੂ ਤੋਂ ਬਿਨਾਂ ਕਿਸੇ ਦਾ ਭਰਮ ਦੂਰ ਨਹੀਂ ਹੁੰਦਾ ਹੈ॥ ੧੧॥

## ੧੨. ਸਤਿਗੁਰੂ ਸੱਚਾ ਪਾਰਜਾਤ ਹੈ

੧. ਪਾਰਿਜਾਤੁ ਗੁਰੁ ਛਡਿ ਕੈ ਮੰਗਨਿ ਕਲਪਤਰੋਂ ਫਲ ਕਚੇ।
੨. ਪਾਰਜਾਤੁ ਲਖ ਸੁਰਗੁ ਸਣੁ ਆਵਾ ਗਵਣੁ ਭਵਣ ਵਿਚਿ ਪਚੇ।
੩. ਮਰਦੇ ਕਰਿ ਕਰਿ ਕਾਮਨਾ ਦਿਤਿ ਭੁਗਤਿ ਵਿਚਿ ਰਚਿ ਵਿਰਚੇ।
੪. ਤਾਰੇ ਹੋਇ ਅਗਾਸ ਚੜਿ ਓੜਕਿ ਤੁਟਿ ਤੁਟਿ ਥਾਨ ਹਲਚੇ।
੫. ਮਾਂ ਪਿਉ ਹੋਏ ਕੇਤੜੇ ਕੇਤੜਿਆਂ ਦੇ ਹੋਏ ਬਚੇ।
੬. ਪਾਪ ਪੁੰਨੁ ਬੀਉ ਬੀਜਦੇ ਦੁਖ ਸੁਖ ਫਲ ਅੰਦਰਿ ਚਹਮਚੇ।
੭. ਗੁਰ ਪੂਰੇ ਵਿਣੁ ਹਰਿ ਨ ਪਰਚੇ॥ ੧੨॥

ਪਦ ਅਰਥ - ਪਾਰਿਜਾਤੁ=ਕਲਪ ਬ੍ਰਿਛ। ਕਚੇ=ਕੂੜੇ। ਪਚੇ=ਸੜ ਮਰਦੇ ਹਨ। ਰਚਿ ਵਿਰਚੇ=ਆਪ ਗਏ ਅਉਰਨ ਹੂੰ ਖੋਵਹਿ। ਹਲਚੇ=ਡਿੱਗ ਪੈਂਦੇ। ਚਹਮਚੇ=ਚਹ ਮਚਣੀ, ਖੁਸ਼ੀ ਹੋਣਾ। ਹਰਿ ਨ ਪਰਚੇ=ਪਰਮੇਸ਼ਰ ਨਹੀਂ ਪਤੀਜਦਾ।

ਅਰਥ - ੧. ਕੱਚੇ ਲੋਕ ਗੁਰੂ (ਨਾਨਕ ਦੇਵ ਜੀ, ਸਾਖਜਾਤ) ਕਲਪ ਬ੍ਰਿਛ (ਮਨ-ਭਾਉਂਦੇ ਪਦਾਰਥ ਦੇਣ ਵਾਲਾ) ਨੂੰ ਛੱਡ ਕੇ (ਅਰਸ਼ੀ) ਕਲਪ ਬ੍ਰਿਛ ਦੇ ਝੂਠੇ ਪਦਾਰਥਾਂ ਨੂੰ ਮੰਗਦੇ ਹਨ। ੨. ਲੱਖਾਂ ਪਾਰਜਾਤ, ਸੁਰਗਾ ਪੁਰੀ ਸਮੇਤ ਆਵਾਗਵਣ ਦੇ ਚੱਕਰ ਵਿਚ ਪਏ ਪਚੇ (ਭਾਵ ਨਾਸ ਹੋ ਗਏ) ਹਨ। ੩. ਕਾਮਨਾ (ਇਛਾਵਾਂ), ਕਰਨ ਵਾਲੇ ਕਾਮਨਾ ਕਰਦੇ ਮਰ ਗਏ, (ਪ੍ਰਭੂ ਦੀ ਬਿਭੂਤੀ, ਪਦਾਰਥਾਂ) ਵਿਚ ਹੀ ਲੱਥ ਪੱਥ ਹੋ ਹੋਰਨਾਂ ਨੂੰ ਆਪਣੇ ਪਿੱਛੇ ਲਾ, ਸਭੇ ਹੀ ਨਾਸ ਹੋ ਗਏ ਹਨ। ੪. ਕਈ ਤਾਂ ਏਨੇ ਲੋਭੀ ਹਨ ਕਿ ਉਹ ਤਾਰਿਆਂ ਵਾਂਗ, ਉਪਰ ਚੜ੍ਹ ਕੇ (ਪੁੰਨਾਂ ਦਾ ਫਲ) ਭੋਗਣਾ ਲੋੜਦੇ ਹਨ, (ਪਰ ਇਹ ਨਹੀਂ ਜਾਣਦੇ ਕਿ ਤਾਰੇ ਵੀ) ਹਿਲ ਹਿਲ ਜਾਂਦੇ ਤੇ ਰੋਜ਼ ਟੁੱਟ ਟੁੱਟ ਥੱਲੇ ਡਿੱਗਦੇ ਜਾਂਦੇ ਹਨ। ੫. ਉਪਰੋਂ ਡਿੱਗ ਕੇ ਉਹ ਕਈਆਂ

ਦੇ ਮਾਂ ਪਿਉ ਤੇ ਕਈਆਂ ਦੇ ਬਾਲਕ ਬਣਦੇ ਹਨ। ੬. ਪਾਪਾਂ ਤੇ ਪੁੰਨਾਂ ਦੇ ਬੀਜ ਬੀਜਦੇ ਤੇ ਦੁੱਖਾਂ ਸੁਖਾਂ ਦੇ ਫਲ ਪ੍ਰਾਪਤ ਕਰਨ ਵਿਚ ਹੀ ਉਹ ਖੁਸ਼ ਹੋ ਰਹੇ ਹਨ। ੭. ਪੂਰੇ ਗੁਰੂ ਨੂੰ ਪ੍ਰਾਪਤ ਕੀਤੇ ਬਿਨਾਂ ਹਰੀ ਪ੍ਰਭੂ ਕਿਸੇ 'ਤੇ ਵੀ ਪਤੀਜਦਾ ਨਹੀਂ, (ਉਸ ਨੂੰ ਕਿਸੇ 'ਤੇ ਯਕੀਨ ਨਹੀਂ ਆਉਂਦਾ)॥ ੧੨॥

## ੧੩. ਫਿਰ ਉਹੀ ਦ੍ਰਿਸ਼ਟਾਂਤ

**੧. ਸੁਖੁ ਸਾਗਰੁ ਗੁਰੁ ਛਡਿ ਕੈ ਭਵਜਲ ਅੰਦਰਿ ਭੰਭਲਭੂਸੇ।**
**੨. ਲਹਰੀ ਨਾਲਿ ਪਛਾੜੀਅਨਿ ਹਉਮੈ ਅਗਨੀ ਅੰਦਰਿ ਲੂਸੇ।**
**੩. ਜਮ ਦਰਿ ਬਧੇ ਮਾਰੀਅਨਿ ਜਮਦੂਤਾਂ ਦੇ ਧਕੇ ਧੂਸੇ।**
**੪. ਗੋਇਲਿ ਵਾਸਾ ਚਾਰਿ ਦਿਨ ਨਾਉ ਧਰਾਇਨਿ ਈਸੇ ਮੂਸੇ।**
**੫. ਘਟਿ ਨ ਕੋਇ ਅਖਾਇਦਾ ਆਪੋ ਧਾਪੀ ਹੈਰਤ ਹੂਸੇ।**
**੬. ਸਾਇਰ ਦੇ ਮਰਜੀਵੜੇ ਕਰਨਿ ਮਜੂਰੀ ਖੇਚਲ ਖੂਸੇ।**
**੭. ਗੁਰੁ ਪੂਰੇ ਵਿਣੁ ਡਾਂਗ ਡੰਗੂਸੇ॥ ੧੩॥**

ਪਦ ਅਰਥ - ੧. ਭਵਜਲ=ਸੰਸਾਰ (ਦੁੱਖਾਂ ਦਾ) ਸਮੁੰਦਰ। ਭੰਭਲਭੂਸੇ=ਭਟਕਣਾ। ਲੂਸੇ=ਝੁਲਸਣਾ। ਧਕੇ ਧੂਸੇ=ਧੱਕੇ ਮਾਰ ਮਾਰ ਧਰੂਹੇ ਜਾਂਦੇ। ਹੈਰਤ ਹੂਸੇ=ਹੈਰਾਨੀ ਭਰੀ ਚਿੰਤਾ। ਡਾਂਗ ਡੰਗੂਸੇ=ਡਾਂਗ ਤੇ ਸੋਟੇ ਦੇ ਸਹਾਰੇ ਭਾਵ ਲੰਙੇ। ਖੇਚਲ ਖੂਸੇ=ਖੇਚਲਾਂ ਤੇ ਮੁਸ਼ੱਕਤਾਂ।

ਅਰਥ - ੧. ਅਗਿਆਨੀ ਲੋਕ ਗੁਰੂ (ਨਾਨਕ ਦਾ ਘਰ) ਜੋ ਸੁਖਾਂ ਦਾ ਸਮੁੰਦਰ ਹੈ, ਉਸ ਨੂੰ ਛੱਡ ਕੇ ਸੰਸਾਰ ਦੇ (ਡਰ ਤੇ ਭਰਮਾਂ ਦੇ) ਸਮੁੰਦਰ ਵਿਚ ਡਕੋ ਡੋਲੇ ਖਾਂਦੇ ਭਟਕ ਰਹੇ ਹਨ। ੨. (ਗਮਾਂ ਤੇ ਸੋਗਾਂ ਦੀਆਂ) ਲਹਿਰਾਂ ਨਾਲ ਪਛਾੜੀਦੇ ਹਨ ਤੇ ਹਉਮੈ ਦੀ ਅਗਨੀ ਵਿਚ ਲੂਸਦੇ ਜਾਂਦੇ ਹਨ। ੩. ਜਮਾਂ ਦੇ ਦਰ 'ਤੇ ਖੜ੍ਹੇ ਕਰ, ਮਾਰੇ ਜਾ ਰਹੇ ਹਨ, ਤੇ ਧੱਕੇ ਮਾਰ ਮਾਰ, ਧੂਹ ਧੂਹ, ਅੱਗੇ ਮਾਰ ਵਾਲੀ ਥਾਂ ਲਿਜਾਏ ਜਾ ਰਹੇ ਹਨ। ੪. ਸੰਸਾਰ ਤਾਂ ਚਾਰ ਦਿਨਾਂ ਦਾ, ਝੌਂਪੜੀਆਂ ਵਿਚ ਰਹਿਣ ਵਾਲਿਆਂ ਵਾਂਗ ਵਸੇਬਾ ਹੈ, ਪਰ (ਮੂਰਖ ਲੋਕ) ਵੱਡੇ ਬਣਦੇ ਹਨ ਤੇ ਵੱਡੇ ਵੱਡੇ ਨਾਮ ਈਸਾ ਮੂਸਾ ਧਰਾਉਂਦੇ ਫਿਰਦੇ ਹਨ। ੫. ਆਪਣੇ ਆਪ ਨੂੰ ਘੱਟ ਕੋਈ ਨਹੀਂ ਅਖਵਾਉਂਦਾ, ਸਭ ਆਪੋ ਆਪਣੀ (ਕੁਝ ਬਣਨ ਤੇ ਕੁਝ ਪ੍ਰਾਪਤ ਕਰਨ ਦੀ) ਹੈਰਾਨੀ ਵਿਚ ਹੀ ਹਾਰ ਹੁੱਟ ਗਏ ਹਨ। ੬. ਸਮੁੰਦਰ ਦੇ ਮਰਜੀਵੜਿਆਂ ਵਾਂਗ, ਮਜੂਰੀਆਂ ਦੀਆਂ ਖੇਚਲਾਂ ਵਿਚ ਹੀ ਖੁਸ (ਹੁੱਟ ਹਾਰ) ਜਾਂਦੇ ਹਨ। ੭. ਗੁਰ ਪੂਰੇ ਬਿਨਾਂ ਸਭ ਡੰਗੋ ਡੰਗੀ ਵਾਲੀ ਹਾਲਤ, ਜਾਂ ਡਾਂਗ ਸੋਟੇ ਦੇ ਸਹਾਰੇ ਬਿਨਾਂ, ਨਾ ਚਲ ਸਕਣ ਵਾਲੇ ਹੀ ਬਣ ਰਹੇ ਹਨ॥ ੧੩॥

## ੧੪. ਭੋਗਾਂ ਨਾਲ ਭੋਗਾਂ ਦੀ ਇੱਛਾ ਵਧਦੀ ਹੈ

**੧. ਚਿੰਤਾਮਣਿ ਗੁਰੁ ਛਡਿ ਕੈ ਚਿੰਤਾਮਣਿ ਚਿੰਤਾ ਨ ਗਵਾਏ।**

੨. ਚਿਤਵਣੀਆ ਲਖ ਰਾਤਿ ਦਿਹੁ ਤ੍ਰਾਸ ਨ ਤ੍ਰਿਸਨਾ ਅਗਨਿ ਬੁਝਾਏ।
੩. ਸੁਇਨਾ ਰੁਪਾ ਅਗਲਾ ਮਾਣਕ ਮੋਤੀ ਅੰਗਿ ਹੰਢਾਏ।
੪. ਪਾਟ ਪਟੰਬਰ ਪੈਨ੍ਹਿ ਕੇ ਚੋਆ ਚੰਦਨ ਮਹਿ ਮਹਕਾਏ।
੫. ਹਾਥੀ ਘੋੜੇ ਪਾਖਰੇ ਮਹਲ ਬਗੀਚੇ ਸੁਫਲ ਫਲਾਏ।
੬. ਸੁੰਦਰਿ ਨਾਰੀ ਸੇਜ ਸੁਖੁ ਮਾਇਆ ਮੋਹਿ ਧੋਹਿ ਲਪਟਾਏ।
੭. ਬਲਦੀ ਅੰਦਰਿ ਤੇਲੁ ਜਿਉ ਆਸਾ ਮਨਸਾ ਦੁਖਿ ਵਿਹਾਏ।
੮. ਗੁਰ ਪੂਰੇ ਵਿਣੁ ਜਮ ਪੁਰਿ ਜਾਏ ॥ ੧੪ ॥

ਪਦ ਅਰਥ - ਚਿੰਤਾਮਣਿ=ਚਿਤਵਣੀ ਅਨੁਸਾਰ ਫਲ ਦੇਣ ਵਾਲੀ। ਤ੍ਰਾਸ=ਡਰ, ਭੈ। ਅਗਲਾ=ਬਹੁਤਾ ਹੀ, ਅਗਾਂਹ ਤੋਂ ਅਗਾਂਹ ਦਾ। ਮਹਿ ਮਹਕਾਏ=ਮਹਿਕ ਮਹਿਕਾਉਣੀ। ਪਾਖਰੇ=ਹਉਦਿਆਂ ਤੇ ਕਾਠੀਆਂ, ਸਮੇਤ ਸਾਜ ਸ਼ਿੰਗਾਰਾਂ ਦੇ।

ਅਰਥ - ੧. ਮਨਮੁਖ ਨੇ (ਪੂਰੇ) ਗੁਰੂ (ਰੂਪ) ਚਿੰਤਾਮਣੀ ਨੂੰ ਛੱਡ ਤਾਂ ਦਿੱਤਾ, (ਚਿੰਤਾ ਨੂੰ ਦੂਰ ਕਰਨ ਵਾਲੀ ਪੱਥਰ ਵਰਗੀ ਮਣੀ ਦੇ ਮਗਰ ਲੱਗਾ), ਪਰ ਚਿੰਤਾਵਾਂ ਦੂਰ ਨ ਹੋਈਆਂ। ੨. ਲੱਖਾਂ ਹੀ ਚਿੰਤਾਵਾਂ ਰਾਤ ਦਿਨੇ ਉਪਜਦੀਆਂ ਹਨ। ਪਰ (ਚਿੰਤਾਮਣੀ ਨਾ ਡਰ ਦੂਰ ਕਰਦੀ ਹੈ ਤੇ ਨਾ ਪਦਾਰਥਾਂ ਦੀ ਤ੍ਰਿਸ਼ਨਾ ਦੀ ਅੱਗ ਨੂੰ ਹੀ ਬੁਝਾਉਂਦੀ ਹੈ। ੩. ਸੋਨੇ, ਚਾਂਦੀ ਨੂੰ ਅਗਲੇ ਸਮੇਂ ਲਈ ਜਮ੍ਹਾਂ ਕਰਦਾ ਹੈ ਕਿ ਸੁਖ ਲਵਾਂਗਾ, ਮੋਤੀ ਤੇ ਹੀਰੇ ਸਰੀਰ 'ਤੇ (ਸਜਾ ਕੇ, ਉਨ੍ਹਾਂ ਨੂੰ) ਹੰਢਾਉਂਦਾ ਹੈ। ੪. ਰੇਸ਼ਮ ਦੇ ਕੱਪੜੇ ਪਹਿਨਦਾ, ਤੇ ਸੁਗੰਧੀਆਂ ਨਾਲ (ਛਿੜਕਾ ਕੇ) ਸਭ ਪਾਸੇ ਮਹਿਕ ਹੀ ਮਹਿਕ ਕਰ ਦਿੰਦਾ ਹੈ। ੫. ਹਾਥੀ ਘੋੜੇ ਸਾਜਾਂ ਸਮੇਤ, ਮਹਿਲ ਤੇ ਬਗੀਚਿਆਂ ਦੇ ਵੱਡੇ ਫਲਾਂ ਵਾਲੇ ਸੁਖ ਮਾਣਦਾ ਹੈ। ੬. ਸੁੰਦਰ ਨਾਰੀਆਂ ਦੀਆਂ ਸੇਜਾਂ ਦੇ ਸੁਖ (ਭੋਗ, ਵਿਸ਼ੇ ਵਿਕਾਰ) ਤੇ ਮਾਇਆ ਦੇ ਮੋਹ ਨਾਲ (ਭਾਵ ਇਹ ਸੁਖ ਜੀਵਨ ਨੂੰ ਧੋਖਾ ਦੇਣ ਵਾਲੇ ਹਨ, ਪਰ ਮਨੁਖ ਇਨ੍ਹਾਂ ਵਿਚ ਰਚ ਕੇ) ਲਿਪਟ ਜਾਂਦਾ ਹੈ। ੭. ਬਲਦੀ ਉਤੇ ਤੇਲ ਪਾਉਣ ਵਾਂਗ, ਜਿੰਨੇ ਵਧੀਕ ਮਾਇਆ ਦੇ ਸੁਖ ਮਿਲਦੇ ਹਨ ਉਤਨੀ ਹੀ ਸੁਖ ਲੈਣ ਦੀ ਆਸ਼ਾ ਅਗਨੀ ਵਾਂਗ ਭਾਂਬੜ ਬਣ ਕੇ ਹੋਰ ਵਧਦੀ ਜਾਂਦੀ ਹੈ ਤੇ ਮਨਮੁਖ ਦੁੱਖ ਹੀ ਵਿਹਾਵੀ ਜਾਂਦੇ ਹਨ। ੮. ਮਨਮੁਖ ਪੂਰੇ ਗੁਰੂ ਦੀ ਸ਼ਰਨ ਲੈਣ ਤੋਂ ਬਿਨਾਂ ਅੰਤ ਜਮਪੁਰੀ ਵਿਚ ਜਾਂਦੇ ਹਨ॥ ੧੪ ॥

## ੧੫. ਕੁਦਰਤ ਦੀਆਂ ਦਾਤਾਂ ਦਾ ਅੰਤ ਨਹੀਂ

੧. ਲਖ ਤੀਰਥ ਲਖ ਦੇਵਤੇ ਪਾਰਸ ਲਖ ਰਸਾਇਣੁ ਜਾਣੈ।
੨. ਲਖ ਚਿੰਤਾਮਣਿ ਪਾਰਜਾਤ ਕਾਮਧੇਨੁ ਲਖ ਅੰਮ੍ਰਿਤ ਆਣੈ।
੩. ਰਤਨਾ ਸਣੁ ਸਾਇਰ ਘਣੇ ਰਿਧਿ ਸਿਧਿ ਨਿਧਿ ਸੋਭਾ ਸੁਲਤਾਣੈ।
੪. ਲਖ ਪਦਾਰਥ ਲਖ ਫਲ ਲਖ ਨਿਧਾਨੁ ਅੰਦਰਿ ਫੁਰਮਾਣੈ।

੫. ਲਖ ਸਾਹ ਪਾਤਿਸਾਹ ਲਖ ਲਖ ਨਾਥ ਅਵਤਾਰੁ ਸੁਹਾਣੈ।
੬. ਦਾਨੈ ਕੀਮਤਿ ਨਾ ਪਵੈ ਦਾਤੈ ਕਉਣੁ ਸੁਮਾਰੁ ਵਖਾਣੈ।
੭. ਕੁਦਰਤਿ ਕਾਦਰ ਨੋ ਕੁਰਬਾਣੈ॥ ੧੫ ॥

ਪਦ ਅਰਥ - ਰਸਾਇਣੁ=ਸੋਨਾ ਬਣਾਉਣ ਦੀ ਵਿਧੀ। ਸੁਲਤਾਣੈ=ਵੱਡੇ ਚੱਕ੍ਰਵਰਤੀ ਪਾਤਸ਼ਾਹ। ਦਾਨੈ=ਦਾਤਾਂ ਦੀ। ਸੁਮਾਰੁ=ਗਿਣਤੀ। ਕਾਦਰ=ਸਿਰਜਣਹਾਰ ਪ੍ਰਭੂ।

ਅਰਥ - ੧. ਲੱਖਾਂ ਹੀ ਤੀਰਥ, ਲੱਖਾਂ ਹੀ ਦੇਵਤੇ, ਲੱਖਾਂ ਪਾਰਸ ਤੇ ਲੱਖਾਂ ਹੀ ਰਸਾਇਣੀ (ਲੋਕ ਹਨ ਜੋ ਰਸਾਇਣ ਦਾ ਕੰਮ) ਜਾਣਦੇ ਹਨ। ੨. ਲੱਖਾਂ ਚਿੰਤਾਮਣੀਆਂ,,ਪਾਰਜਾਤ (ਕਲਪ ਬ੍ਰਿਛ) ਕਾਮਧੇਨ (ਗਊਆਂ) ਤੇ ਅੰਮ੍ਰਿਤ (ਸਰੀਰ ਨੂੰ ਅਮਰ ਕਰ ਦੇਣ ਵਾਲੇ) ਹਨ। ੩. ਰਤਨਾਂ ਨਾਲ ਭਰੇ ਡੂੰਘੇ ਸਮੁੰਦਰ, ਲੱਖਾਂ ਹੀ ਰਿੱਧੀਆਂ, ਸਿੱਧੀਆਂ ਤੇ ਨਿੱਧੀਆਂ ਵਾਲੇ ਚੱਕਰਵਰਤੀ ਪਾਤਸ਼ਾਹ, ਸੁਲਤਾਨ ਹਨ। ੪. (ਜਿਨ੍ਹਾਂ ਦੇ ਹੁਕਮ ਵਿਚ) ਲੱਖਾਂ ਹੀ ਪਦਾਰਥ, ਲੱਖਾਂ ਹੀ ਕਿਸਮ ਦੇ ਫਲ ਲੱਖਾਂ ਹੀ ਖਜਾਨੇ (ਮਾਲ ਦੌਲਤ) ਹਨ। ੫. ਲੱਖਾਂ ਹੀ ਸ਼ਾਹ, ਲੱਖਾਂ ਪਾਤਸ਼ਾਹ, ਲੱਖਾਂ ਨਾਥ (ਜੋਗੀ) ਤੇ ਅਵਤਾਰ (ਕੁਦਰਤ ਦੀ ਰਚਨਾ ਵਿਚ) ਸ਼ੋਭ ਰਹੇ ਹਨ। ੬. (ਪ੍ਰਭੂ ਦੀਆਂ ਏਨੀਆਂ ਵੱਡੀਆਂ) ਦਾਤਾਂ ਹਨ ਕਿ ਜਿਨ੍ਹਾਂ ਦੀ ਕੀਮਤ ਨਹੀਂ ਪੈ ਸਕਦੀ (ਤਾਂ ਕਿਤਨੀ ਅਸੰਭਵ ਗੱਲ ਹੈ ਕਿ ਇਨ੍ਹਾਂ ਦਾਤਾਂ ਪੈਦਾ ਕਰਨ ਵਾਲੇ) ਦਾਤਾਰ ਦੀ ਕੀਮਤ ਦੀ ਗਿਣਤੀ ਨੂੰ ਕੌਣ ਦੱਸ ਸਕਦਾ, ਜਾਂ ਕਹਿ ਸਕਦਾ ਹੈ? ੭. ਭਾਈ ਸਾਹਿਬ ਫੁਰਮਾਉਂਦੇ ਹਨ ਕਿ ਏਥੇ ਬਸ ਏਹੋ ਗੱਲ ਸ਼ੋਭਦੀ ਹੈ ਕਿ (ਬੇਅੰਤ) ਕੁਦਰਤ ਤੇ ਕੁਦਰਤ ਦੇ ਮਾਲਕ ਤੋਂ ਕੁਰਬਾਨ ਜਾਈਏ॥ ੧੫॥

## ੧੬. ਗੁਰੂ ਚੇਲੇ ਤੇ ਚੇਲੇ ਗੁਰੂ ਦੀ ਮਹਿਮਾ

੧. ਰਤਨਾ ਦੇਖੈ ਸਭੁ ਕੋ ਰਤਨ ਪਾਰਖੂ ਵਿਰਲਾ ਕੋਈ।
੨. ਰਾਗ ਨਾਦ ਸਭ ਕੋ ਸੁਣੈ ਸਬਦ ਸੁਰਤਿ ਸਮਝੈ ਵਿਰਲੋਈ।
੩. ਗੁਰਸਿਖ ਰਤਨ ਪਦਾਰਥਾ ਸਾਧਸੰਗਤਿ ਮਿਲਿ ਮਾਲ ਪਰੋਈ।
੪. ਹੀਰੈ ਹੀਰਾ ਬੇਧਿਆ ਸਬਦ ਸੁਰਤਿ ਮਿਲਿ ਪਰਚਾ ਹੋਈ।
੫. ਪਾਰਬ੍ਰਹਮੁ ਪੂਰਨ ਬ੍ਰਹਮੁ ਗੁਰੁ ਗੋਵਿੰਦੁ ਸਿਞਾਣੈ ਸੋਈ।
੬. ਗੁਰਮੁਖਿ ਸੁਖ ਫਲੁ ਸਹਜਿ ਘਰੁ ਪਿਰਮ ਪਿਆਲਾ ਜਾਣੁ ਜਣੋਈ।
੭. ਗੁਰੁ ਚੇਲਾ ਚੇਲਾ ਗੁਰੁ ਹੋਈ॥ ੧੬ ॥

ਪਦ ਅਰਥ - ਪਾਰਖੂ=ਪਰਖ ਕਰਨ ਵਾਲਾ। ਵਿਰਲੋਈ=ਵਿਰਲਾ ਹੀ ਕੋਈ। ਪਰਚਾ=ਤਸੱਲੀ ਹੋਣੀ ਜਾਂ ਨਿਸ਼ਾ ਹੋਣੀ। ਜਾਣੁ ਜਣੋਈ=ਆਪ ਜਾਣਨਾ ਤੇ ਅੱਗੋਂ ਹੋਰਨਾਂ ਨੂੰ ਜਣਾਉਣਾ।

ਅਰਥ - ੧. ਰਤਨਾਂ ਨੂੰ ਵੇਖਦੇ ਤਾਂ ਸਾਰੇ ਹੀ ਹਨ, (ਪਰ ਚੰਗਾ ਹੈ ਜਾਂ ਨਹੀਂ) ਇਹ ਪਰਖ ਤਾਂ ਰਤਨਾਂ

ਦਾ ਕੋਈ ਵਿਰਲਾ ਪਾਰਖੂ ਹੀ ਕਰਦਾ ਹੈ। ੨. ਰਾਗ ਤੇ ਸ਼ਬਦ ਦੀ ਧੁਨੀ ਨੂੰ ਸਾਰੇ ਹੀ ਸੁਣਦੇ ਹਨ, ਪਰ ਸ਼ਬਦ ਨੂੰ (ਧਿਆਨ) ਸੁਰਤੀ ਵਿਚ ਲਿਜਾ ਕੇ ਸਮਝਣ ਵਾਲਾ ਕੋਈ ਵਿਰਲਾ ਹੀ (ਗੁਰਸਿੱਖ) ਹੈ। ੩. ਗੁਰਸਿੱਖ ਰਤਨਾਂ ਵਰਗੇ ਪਦਾਰਥ ਹਨ (ਜੋ ਸ਼ਬਦ ਦੀ ਮਹਾਨਤਾ ਨੂੰ ਸਮਝਦੇ ਹਨ ਤੇ) ਸਾਧ ਸੰਗਤਿ ਵਿਚ ਮਿਲ ਕੇ ਉਹ ਮਾਲਾ ਵਿਚ ਪਰੋਤੇ ਮਣਕੇ ਵਾਂਗ ਹੁੰਦੇ ਹਨ। ੪. ਹੀਰੇ ਨੂੰ ਹੀਰੇ ਦੀ ਕਣੀ (ਨੋਕ) ਨਾਲ ਹੀ ਵਿੰਨ੍ਹਿਆਂ ਜਾ ਸਕਦਾ ਹੈ (ਗੁਰਸਿੱਖ ਵੀ ਹੀਰਾ, ਤੇ ਗੁਰ-ਸ਼ਬਦ ਵੀ ਹੀਰਾ, ਸੋ ਗੁਰ ਸ਼ਬਦ ਨੇ ਗੁਰਸਿੱਖ ਦੇ ਮਨ ਨੂੰ ਵਿੰਨ੍ਹ ਦਿੱਤਾ, ਤਾਂ ਗੁਰਸਿੱਖ ਦੀ) ਗੁਰ ਸ਼ਬਦ ਤੇ ਸੁਰਤੀ ਦਾ ਮਿਲਾਪ ਹੁੰਦਾ ਹੈ ਤੇ ਮਿਲਾਪ ਹੀ ਤਸੱਲੀ ਕਰ ਦਿੰਦਾ ਹੈ। ੫. ਉਹ ਫਿਰ ਪਾਰਬ੍ਰਹਮ, ਪੂਰਨ ਬ੍ਰਹਮ, ਗੁਰੂ ਅਤੇ ਗੋਬਿੰਦ (ਪਰਮੇਸ਼ਰ) ਦੀ ਪਛਾਣ ਕਰ ਲੈਂਦਾ ਹੈ। ੬. ਬਸ ਇਹੀ ਗੁਰਮੁਖ ਦਾ ਸਹਜ ਘਰ ਹੈ, ਜਿਥੇ ਮਸਤੀ ਹੈ, (ਗੁਰਮੁਖ) ਆਪ ਮਸਤ ਹੁੰਦਾ ਹੈ, ਤੇ ਇਹੀ (ਪ੍ਰਭੂ ਨਾਲ ਅਭੇਦ ਹੋ, ਸਹਜ ਘਰ ਦੀ ਮੰਜ਼ਲ 'ਤੇ ਪੁੱਜਣ ਦੇ) ਪਿਆਲੇ ਭਰ ਭਰ ਹੋਰਨਾਂ ਨੂੰ ਪਿਲਾਉਂਦਾ ਹੈ, ਜਿਸ ਭੇਦ ਨੂੰ ਆਪ ਜਾਣ ਲੈਂਦਾ ਹੈ ਅੱਗੋਂ ਹੋਰਨਾਂ ਨੂੰ ਵੀ ਉਸ ਭੇਤ ਤੋਂ ਜਾਣੂੰ ਕਰਾਉਂਦਾ ਹੈ। ੭. (ਭਾਈ ਸਾਹਿਬ ਕਹਿੰਦੇ ਹਨ) ਅਜਿਹਾ ਸਿੱਖ ਹੀ ਗੁਰੂ ਦਾ ਚੇਲਾ ਹੈ, ਤੇ ਅਜਿਹਾ ਚੇਲਾ ਹੀ ਗੁਰੂ ਹੁੰਦਾ ਹੈ। (ਭਾਵ ਦੋਵੇਂ ਇੱਕ ਰੂਪ ਹੋ ਜਾਂਦੇ ਹਨ, ਜਿਵੇਂ ਗੁਰੂ ਨਾਨਕ ਤੇ ਗੁਰੂ ਅੰਗਦ ਦੇਵ ਜੀ ਅਭੇਦ ਹੋ ਗਏ ਸਨ)॥ ੧੬॥

## ੧੭. ਸਰੀਰਕ ਅੰਗਾਂ ਦੀ ਸਫਲਤਾ

**੧. ਮਾਣਸ ਜਨਮੁ ਅਮੋਲੁ ਹੈ ਹੋਇ ਅਮੋਲੁ ਸਾਧਸੰਗੁ ਪਾਏ।**
**੨. ਅਖੀ ਦੁਇ ਨਿਰਮੋਲਕਾ ਸਤਿਗੁਰੁ ਦਰਸ ਧਿਆਨ ਲਿਵ ਲਾਏ।**
**੩. ਮਸਤਕੁ ਸੀਸੁ ਅਮੋਲੁ ਹੈ ਚਰਣ ਸਰਣਿ ਗੁਰੁ ਧੂੜਿ ਸੁਹਾਏ।**
**੪. ਜਿਹਬਾ ਸ੍ਰਵਣ ਅਮੋਲਕਾ ਸਬਦ ਸੁਰਤਿ ਸੁਣਿ ਸਮਝਿ ਸੁਣਾਏ।**
**੫. ਹਸਤ ਚਰਣ ਨਿਰਮੋਲਕਾ ਗੁਰਮੁਖ ਮਾਰਗਿ ਸੇਵ ਕਮਾਏ।**
**੬. ਗੁਰਮੁਖਿ ਰਿਦਾ ਅਮੋਲੁ ਹੈ ਅੰਦਰਿ ਗੁਰੁ ਉਪਦੇਸੁ ਵਸਾਏ।**
**੭. ਪਤਿ ਪਰਵਾਣੈ ਤੋਲਿ ਤੁਲਾਏ॥ ੧੭॥**

ਪਦ ਅਰਥ - ਨਿਰਮੋਲਕਾ=ਅਮੁੱਲ ਹਨ। ਗੁਰੁ ਧੂੜਿ=ਗੁਰੂ ਦੀ ਚਰਣ ਧੂੜੀ। ਅੰਦਰਿ=ਹਿਰਦੇ ਵਿਚ। ਪਤਿ ਪਰਵਾਣੈ=ਪਤਿ, ਇਜ਼ਤ ਦਾ ਵੱਟਾ।

ਅਰਥ - ੧. ਮਨੁਖਾ ਜਨਮ (ਭਾਵੇਂ) ਕਿਸੇ ਮੁੱਲ ਤੋਂ ਨਾ ਮਿਲਣ ਵਾਲੀ ਦਾਤ ਹੈ, ਪਰ ਸਾਧ ਸੰਗਤ ਜੇ ਇਸਨੂੰ ਪ੍ਰਾਪਤ ਹੋ ਜਾਏ, ਤਾਂ ਫਿਰ ਠੀਕ ਹੀ ਇਹ ਅਮੋਲਕ ਹੋ ਜਾਂਦਾ ਹੈ। ੨. ਦੋ ਅੱਖਾਂ ਨਿਰਮੋਲਕ (ਵੱਡੀਆਂ ਕੀਮਤੀ) ਹਨ, (ਪਰ ਤਾਂ ਨਿਰਮੋਲ ਹਨ ਜੇ ਇਹ) ਸਤਿਗੁਰੂ ਜੀ ਦੇ ਦਰਸ਼ਨ ਕਰੇ ਤੇ ਧਿਆਨ ਜੋੜ ਕੇ ਲਿਵਲੀਨ (ਮਗਨ) ਹੋਵੇ। ੩. ਮੱਥਾ ਤੇ ਸਿਰ ਵੀ ਤਾਂ ਹੀ ਬੇਮੁਲੇ ਪਦਾਰਥ ਜਾਣੋ, ਜੇ ਇਹ ਗੁਰੂ ਦੀ ਸ਼ਰਨ ਜਾ ਕੇ ਚਰਣ-ਧੂੜੀ ਨੂੰ ਮੱਥੇ 'ਤੇ ਸ਼ੋਭਨੀਕ ਕਰੇ (ਭਾਵ ਲਾਏ)। ੪. ਜੀਭਾ ਤੇ ਕੰਨ ਵੀ ਤਾਂ ਹੀ ਅਮੋਲਕ (ਵੱਡੇ ਮੁੱਲ ਦੇ ਜਾਣੋਂ) ਜੇ ਇਹ ਗੁਰੂ ਸ਼ਬਦ ਨੂੰ ਸੁਣਨ ਤੇ ਸਮਝਣ, ਜੀਭ (ਅੱਗੋਂ ਹੋਰ ਨੂੰ) ਸੁਣਾਏ।

੫. ਹੱਥਾਂ ਅਤੇ ਪੈਰਾਂ (ਨੂੰ ਵੀ ਤਾਂ ਹੀ) ਨਿਰਮੋਲਕ (ਸਮਝੋ ਜੇ ਪੈਰ) ਗੁਰੂ ਦੇ ਰਾਹ 'ਤੇ ਚਲਣ (ਤੇ ਹੱਥ ਗੁਰੂ ਕੀ) ਸੇਵਾ ਕਰਨ। ੬. ਗੁਰਮੁਖ ਦਾ ਹਿਰਦਾ (ਇਸੇ ਲਈ) ਅਮੋਲਕ ਹੈ ਕਿ ਉਸ ਦੇ ਅੰਦਰ ਗੁਰੂ ਦੇ ਉਪਦੇਸ਼ (ਸਿੱਖਿਆ) ਦਾ ਵਾਸਾ ਹੋ ਗਿਆ ਹੈ। ੭. (ਇਸੇ ਲਈ ਗੁਰਮੁਖ ਦੀ) ਪਤਿ (ਇਜ਼ਤ ਤੇ ਸਨਮਾਨ ਰੂਪ) ਦਾ ਵੱਟਾ ਪਾ ਕੇ (ਉਸ ਨੂੰ ਰੱਬ ਦੀ ਦਰਗਾਹ ਵਿਚ) ਤੋਲਿਆ ਜਾਂਦਾ ਹੈ (ਤੇ ਐਸਾ ਗੁਰਮੁਖ ਹੀ) ਪਰਵਾਣ ਪਤਿ ਵਾਲਾ ਮੰਨਿਆਂ ਜਾਂਦਾ ਹੈ॥ ੧੭॥

# ੧੮. ਰੱਬ ਦੀਆਂ ਦਾਤਾਂ ਅਤੇ ਸਾਡੇ ਅਵਗੁਣ

੧. ਰਕਤੁ ਬਿੰਦੁ ਕਰਿ ਨਿਮਿਆ ਚਿਤ੍ਰ ਚਲਿਤ੍ਰ ਬਚਿਤ੍ਰ ਬਣਾਇਆ।
੨. ਗਰਭ ਕੁੰਡ ਵਿਚਿ ਰਖਿਆ ਜੀਉ ਪਾਇ ਤਨੁ ਸਾਜਿ ਸੁਹਾਇਆ।
੩. ਮੁਹੁ ਅਖੀ ਤੇ ਨਕੁ ਕੰਨ ਹਥ ਪੈਰ ਦੰਦ ਵਾਲ ਗਣਾਇਆ।
੪. ਦਿਸਟਿ ਸਬਦ ਗਤਿ ਸੁਰਤਿ ਲਿਵੈ ਰਾਗ ਰੰਗ ਰਸ ਪਰਸ ਲੁਭਾਇਆ।
੫. ਉਤਮੁ ਕੁਲੁ ਉਤਮੁ ਜਨਮੁ ਰੋਮ ਰੋਮ ਗਣਿ ਅੰਗ ਸਬਾਇਆ।
੬. ਬਾਲਬੁਧਿ ਮੁਹਿ ਦੁਧਿ ਦੇ ਕਰਿ ਮਲ ਮੂਤ੍ਰ ਸੂਤ੍ਰ ਵਿਚਿ ਆਇਆ।
੭. ਹੋਇ ਸਿਆਣਾ ਸਮਝਿਆ ਕਰਤਾ ਛਡਿ ਕੀਤੇ ਲਪਟਾਇਆ।
੮. ਗੁਰ ਪੂਰੇ ਵਿਣੁ ਮੋਹਿਆ ਮਾਇਆ॥ ੧੮॥

ਪਦ ਅਰਥ - ਨਿਮਿਆ=ਹੋਂਦ ਕਾਇਮ ਹੋਈ। ਚਿਤ੍ਰ=ਸੁਰਤ। ਚਲਿਤ੍ਰ=ਕੌਤਕ। ਬਚਿਤ੍ਰ=ਅਸਚਰਜ। ਗਰਭ ਕੁੰਡ=ਮਾਂ ਦੇ ਪੇਟ ਵਿਚ। ਦਿਸਟਿ=ਵੇਖਣਾ, ਨਜ਼ਰ।

ਅਰਥ - ੧. ਰਕਤ (ਲਹੂ) ਤੇ ਬਿੰਦ (ਬੀਰਜ ਦੀ ਬੂੰਦ) ਵਿਚੋਂ ਪੁਤਲਾ (ਸਰੀਰ) ਬਣ ਉਤਪੱਤ ਹੋਇਆ, (ਇਹ ਪ੍ਰਭੂ ਦਾ ਹੀ ਇੱਕ) ਸੁੰਦਰ ਤੇ ਅਸਚਰਜ (ਖੇਲ ਹੈ, ਜਿਵੇਂ ਉਸ ਨੇ ਇਹ) ਮਨੁਖਾ ਸਰੀਰ ਬਣਾਇਆ)। ੨. (ਪਹਿਲੇ) ਮਾਂ ਦੇ ਪੇਟ (ਗਰਭ ਕੁੰਡ) ਵਿਚ ਰੱਖਿਆ ਅਤੇ ਜੀਉ (ਜਿੰਦ) ਪਾ ਕੇ ਤਨ ਨੂੰ ਸਾਜ ਕੇ ਸ਼ੋਭਨੀਕ ਕੀਤਾ। ੩. ਮੂੰਹ, ਅੱਖਾਂ, ਨੱਕ, ਕੰਨ, ਹੱਥ, ਪੈਰ, ਦੰਦ ਤੇ ਵਾਲ (ਗਿਣ ਕੇ) ਸਾਰੇ ਅੰਗ (ਇੰਦ੍ਰੇ-ਕੰਮ ਕਰਨ ਵਾਲੇ) ਪੂਰੇ ਕਰ ਦਿੱਤੇ। ੪. (ਪ੍ਰਭੂ ਨੇ ਕਿਵੇਂ ਤੇ ਕਿਸ ਤੌਰ ਤਰੀਕੇ ਨਾਲ ਜੀਵ ਨੂੰ ਜੀਵਨ ਦੇ ਕੇ ਹੋਂਦ ਵਿਚ ਲਿਆਂਦਾ ਤੇ ਫਿਰ) ਅੱਖਾਂ ਨੂੰ ਦੇਖਣ ਦੀ ਸ਼ਕਤੀ, ਕੰਨਾਂ ਨੂੰ ਉਹ ਸ਼ਕਤੀ ਦਿੱਤੀ ਜੋ ਆਵਾਜ਼ ਨੂੰ ਸੁਣਦੀ, ਅੰਗਾਂ ਨੂੰ ਹਿਲਣ ਜੁਲਣ (ਹਰਕਤ ਕਰਨ) ਦੀ ਸ਼ਕਤੀ ਤੇ ਸੁਰਤ (ਸਮਝਣ ਤੇ ਸਮਝਾਉਣ ਦੀ ਬੁੱਧੀ) ਜੋ ਸਮਝਣ ਤੇ ਅਨੁਭਵ ਕਰਨ ਪਿੱਛੋਂ ਧਿਆਨ (ਲਿਵ) ਲਾਉਂਦੀ ਹੈ। (ਇਨ੍ਹਾਂ ਰੱਬੀ ਸ਼ਕਤੀਆਂ ਨੂੰ ਪ੍ਰਾਪਤ ਕਰਕੇ, ਮਨੁਖ ਨੂੰ ਇਹ ਦਾਤਾਂ ਦੇਣ ਵਾਲੇ ਪ੍ਰਭੂ ਦਾ ਸ਼ੁਕਰ ਗੁਜ਼ਾਰ ਹੋਣਾ ਚਾਹੀਦਾ ਸੀ, ਤੇ ਉਸਦੀ ਸਿਫਤ ਸਲਾਹ ਕਰਕੇ, ਪ੍ਰਭੂ ਦੇ ਰਿਣੀ ਹੋਣਾ ਸੀ ਪਰ ਮਨੁਖ ਨੂੰ ਪ੍ਰਭੂ ਦੀ ਮਾਇਆ ਦੇ ਲੋਭ ਨੇ ਹੋਰ ਪਾਸੇ ਤੋਰ ਦਿੱਤਾ। ਮਨੁਖ ਪੰਜਾਂ ਕਾਮਾਦਿਕਾਂ ਦੇ ਢਹੇ ਚੜ੍ਹ ਗਿਆ)। ਅੱਖਾਂ ਰੂਪ 'ਤੇ ਮਸਤ

ਹੋ ਗਈਆਂ, ਕੰਨ ਰਾਗਾਂ (ਮਿੱਠੀ ਆਵਾਜ਼) ਦੇ ਮੋਹ ਵਿਚ ਫਸ ਗਏ, ਜਿਸ ਹਰਕਤ ਨੂੰ ਸੇਵਾ ਤੇ ਸਿਮਰਨ ਵੱਲ ਲਾਉਣਾ ਸੀ, ਉਹ ਵਿਕਾਰਾਂ ਵੱਲ ਝੁਕ ਗਈ, ਜੀਭ ਸੁਆਦਾਂ ਦੇ ਰਸ ਵਿਚ, ਅੱਖਾਂ ਰੂਪ ਦੇਖਣ ਵਿਚ ਹੀ ਮਸਤ ਹੋ ਗਈਆਂ ਤੇ ਕਾਮ ਨੇ ਸਪਰਸ਼ਤਾ ਦੇ ਔਗਣਾਂ ਵਿਚ ਰੋਹੜ ਦਿੱਤਾ, ਭਾਵ ਮਨੁਖ ਰਸਾਂ ਦਾ ਸੁਆਦ (ਲੋਭੀ) ਹੋ ਗਿਆ। ੫. ਉੱਤਮ ਕੁਲ (ਸਭ ਜੀਵਾਂ ਵਿਚੋਂ ਉੱਤਮ ਦੇਹੀ ਮਨੁੱਖ ਦੀ ਹੈ ਤੇ ਫਿਰ ਉਪ੍ਰੋਕਤ ਪ੍ਰਭੂ ਦੀਆਂ ਦਾਤਾਂ ਵਾਲਾ) ਮਨੁੱਖਾ ਜਨਮ ਵੀ ਉੱਤਮ ਸੀ, ਜਿਸ ਦੇ ਰੋਮ ਰੋਮ ਤੇ ਅੰਗ (ਪਰਮੇਸ਼ਰ ਨੇ) ਗਿਣ ਕੇ ਬਣਾਏ ਸਨ। ੬. ਬਾਲਪਨ ਦੇ ਸਮੇਂ ਮੂੰਹ ਵਿਚ ਦੁੱਧ ਦਿੱਤਾ, ਤੇ ਮਲ ਮੂਤਰ ਦੀ ਮਾਂ ਕੋਲੋਂ ਸੇਵਾ ਕਰਵਾਈ। ੭. ਪਰ ਜਦੋਂ ਸਿਆਣਾ (ਤੇ ਤਕੜਾ ਜਵਾਨ) ਹੋਇਆ ਤਾਂ ਆਪਣੇ ਕਰਨਹਾਰ (ਕਰਤੇ) ਨੂੰ ਛੱਡ ਕੇ, ਪ੍ਰਭੂ ਦੀਆਂ ਬਣਾਈਆਂ ਵਸਤੂਆਂ (ਪਦਾਰਥਾਂ) ਦੇ ਰਸਾਂ ਨੂੰ ਲਪਟ ਗਿਆ। ੮. ਪੂਰੇ ਗੁਰੂ ਦੀ ਕ੍ਰਿਪਾ (ਪ੍ਰਾਪਤ ਕੀਤੇ) ਬਿਨਾਂ (ਪ੍ਰਭੂ ਦੀ ਪ੍ਰਬਲ) ਮਾਇਆ ਨੇ ਮੋਹ ਲਿਆ (ਭਾਵ ਕਰਤੇ ਨੂੰ ਛੱਡ ਕੇ ਮਾਇਆ ਦਾ ਪੁਜਾਰੀ ਬਣ ਗਿਆ)॥ ੧੮॥

## ੧੯. ਮਨੁਖਾ ਜੂਨੀ ਦੀ ਉੱਤਮਤਾ

੧. ਮਨਮੁਖ ਮਾਣਸ ਦੇਹ ਤੇ ਪਸੂ ਪਰੇਤ ਅਚੇਤ ਚੰਗੇਰੇ।
੨. ਹੋਇ ਸੁਚੇਤ ਅਚੇਤ ਹੋਇ ਮਾਣਸੁ ਮਾਣਸ ਦੇ ਵਲਿ ਹੇਰੇ।
੩. ਪਸੂ ਨ ਮੰਗੈ ਪਸੂ ਤੇ ਪੰਖੇਰੂ ਪੰਖੇਰੂ ਘੇਰੇ।
੪. ਚਉਰਾਸੀਹ ਲਖ ਜੂਨਿ ਵਿਚਿ ਉਤਮ ਮਾਣਸ ਜੂਨਿ ਭਲੇਰੇ।
੫. ਉਤਮ ਮਨ ਬਚ ਕਰਮ ਕਰਿ ਜਨਮੁ ਮਰਣ ਭਵਜਲੁ ਲਖ ਫੇਰੇ।
੬. ਰਾਜਾ ਪਰਜਾ ਹੋਇ ਕੈ ਸੁਖ ਵਿਚਿ ਦੂਖੁ ਹੋਇ ਭਲੇ ਭਲੇਰੇ।
੭. ਕੁਤਾ ਰਾਜ ਬਹਾਲੀਐ ਚਕੀ ਚਟਣ ਜਾਇ ਅਨ੍ਹੇਰੇ।
੮. ਗੁਰ ਪੂਰੇ ਵਿਣੁ ਗਰਭ ਵਸੇਰੇ॥ ੧੯॥

ਪਦ ਅਰਥ - ਅਚੇਤ=ਬੇਖਬਰ। ਹੇਰੇ=ਦੇਖਣਾ। ਭਲੇ ਭਲੇਰੇ=ਭਲਿਆਂ ਤੋਂ ਭਲੇ ਭਾਵ ਵੱਡੇ ਤੋਂ ਵੱਡੇ। ਗਰਭ ਵਸੇਰੇ=ਗਰਭਾਂ ਵਿਚ ਵਾਸਾ।

ਅਰਥ - ੧. ਮਨਮੁਖ ਦੀ ਮਨੁਖਾ ਦੇਹੀ ਹੈ, ਪਰ ਇਸ ਮਨੁਖਾ ਦੇਹ ਨਾਲੋਂ ਪਸ਼ੂ ਤੇ ਪਰੇਤ ਚੰਗੇ ਹਨ। ੨. (ਕਿਉਂਕਿ) ਚੰਗਾ ਭਲਾ ਸਿਆਣਾ ਹੁੰਦਾ ਹੋਇਆ ਵੀ (ਮਨਮੁਖ) ਗਿਆਨ-ਹੀਨਾਂ ਵਾਂਗ (ਅਚੇਤ) ਹੋ ਜਾਂਦਾ ਹੈ। ਉਹ ਮਨੁਖ ਹੋ ਕੇ, (ਆਪਣੇ ਜੇਹੇ) ਮਨੁਖ ਵੱਲ ਹੀ ਦੇਖਦਾ (ਪ੍ਰਭੂ ਦੀ ਟੇਕ ਛੱਡ ਕੇ, ਮਨੁਖ 'ਤੇ ਆਸ ਰੱਖਦਾ) ਹੈ। ੩. ਪਸ਼ੂ ਪਸ਼ੂ ਤੋਂ ਮੰਗਦਾ ਨਹੀਂ, ਨਾ ਹੀ ਪੰਖੇਰੂ (ਮੰਗਣ ਲਈ) ਕਿਸੇ ਪੰਖੇਰੂ ਨੂੰ ਘੇਰਦਾ ਹੈ। ੪. ਚੌਰਾਸੀ ਲੱਖ ਜੂਨੀਆਂ ਵਿਚ ਮਨੁਖ ਜੂਨੀ (ਸਭ ਤੋਂ) ਉੱਤਮ ਅਤੇ ਭਲੇਰੀ ਹੈ। ੫. ਮਨ, ਬਚਨ ਤੇ ਕਰਮਾਂ ਕਰਕੇ ਵੀ (ਮਨੁਖ) ਉੱਤਮ ਹੈ, (ਪਰ ਮਨਮੁਖ ਬਣ ਕੇ, ਮਨੁਖਾ ਦੇਹੀ ਵਿਚ ਵੀ) ਜਨਮ-ਮਰਨ ਵਾਲੇ ਸੰਸਾਰ

ਭਵਜਲ ਵਿਚ, ਲੱਖਾਂ ਫੇਰਿਆਂ (ਚੱਕਰਾਂ) ਵਿਚ ਪੈ ਜਾਂਦਾ ਹੈ ੬. ਰਾਜਾ (ਭਾਵ ਵੱਡਾ) ਹੋਵੇ, ਤਦ ਵੀ, ਤੇ ਜੇ ਪਰਜਾ (ਛੋਟਾ, ਗਰੀਬ) ਹੋਵੇ, ਤਦ ਵੀ ਉਹ ਸੁਖਾਂ ਵਿਚ ਹੀ ਵੱਡੇ ਤੋਂ ਵੱਡਾ ਦੁੱਖ ਪਾਉਂਦਾ ਹੈ। ੭. ਮਨਮੁਖ ਦੀ ਇਹ ਦਸ਼ਾ ਹੈ ਕਿ ਜਿਵੇਂ ਕੁੱਤੇ ਨੂੰ ਰਾਜ ਗੱਦੀ 'ਤੇ ਬਿਠਾ ਦੇਈਏ, ਉਹ ਫਿਰ ਵੀ ਰਾਤ ਨੂੰ ਚੱਕੀ ਚਟਣ ਲਈ ਜਾਂਦਾ ਹੈ। ਭਾਵ ਮਨਮੁਖ ਉੱਤਮ ਰੱਬੀ ਦਾਤਾਂ ਨੂੰ ਛੱਡ ਕੇ ਵਿਸ਼ੇ ਵਿਕਾਰਾਂ ਮਗਰ ਦੌੜਦਾ ਹੈ। ੮. ਪੂਰੇ ਗੁਰੂ ਤੋਂ ਬਿਨਾਂ ਗਰਭਾਂ ਵਿਚ ਹੀ ਵਾਸਾ ਹੋਵੇਗਾ॥ ੧੯॥

# ੨੦. ਗੁਰਮੁਖ ਦੀ ਸ੍ਰੇਸ਼ਟਤਾਈ

**੧. ਵਣਿ ਵਣਿ ਵਾਸੁ ਵਣਾਸਪਤਿ ਚੰਦਨੁ ਬਾਝੁ ਨ ਚੰਦਨੁ ਹੋਈ।**
**੨. ਪਰਬਤਿ ਪਰਬਤਿ ਅਸਟ ਧਾਤੁ ਪਾਰਸ ਬਾਝੁ ਨ ਕੰਚਨੁ ਸੋਈ।**
**੩. ਚਾਰਿ ਵਰਣਿ ਛਿਅ ਦਰਸਨਾ ਸਾਧਸੰਗਤਿ ਵਿਣੁ ਸਾਧੁ ਨ ਕੋਈ।**
**੪. ਗੁਰ ਉਪਦੇਸੁ ਅਵੇਸੁ ਕਰਿ ਗੁਰਮੁਖਿ ਸਾਧਸੰਗਤਿ ਜਾਣੋਈ।**
**੫. ਸਬਦ ਸੁਰਤਿ ਲਿਵ ਲੀਣੁ ਹੋਇ ਪਿਰਮ ਪਿਆਲਾ ਅਪਿਉ ਪਿਓਈ।**
**੬. ਮਨਿ ਉਨਮਨਿ ਤਨਿ ਦੁਬਲੇ ਦੇਹ ਬਿਦੇਹ ਸਨੇਹ ਸਥੋਈ।**
**੭. ਗੁਰਮੁਖਿ ਸੁਖ ਫਲੁ ਅਲਖ ਲਖੋਈ॥ ੨੦॥**

ਪਦ ਅਰਥ - ਅਵੇਸੁ=ਵਾਸਾ ਕਰਕੇ। ਅਪਿਉ=ਅੰਮ੍ਰਿਤ। ਉਨਮਨਿ=ਸਹਜ ਅਵਸਥਾ, ਤੁਰੀਆ ਪਦ। ਸਥੋਈ=ਸਾਥੀ। ਅਲਖ ਲਖੋਈ=ਨਾ ਲਖੇ ਜਾਣ ਵਾਲੇ ਪ੍ਰਭੂ ਨੂੰ ਲਖ ਲੈਂਦੇ।

ਅਰਥ - ੧.(ਜਿਵੇਂ) ਬਨਾਸਪਤੀ ਦੇ ਬ੍ਰਿਛ ਬੂਟੇ ਜੰਗਲਾਂ ਵਿਚ ਥਾਂ ਪੁਰ ਥਾਂ ਹੁੰਦੇ ਹਨ, ਪਰ ਚੰਦਨ ਬਿਨਾਂ ਇਨ੍ਹਾਂ ਨੂੰ ਕੋਈ ਚੰਦਨ ਨਹੀਂ ਬਣਾ ਸਕਦਾ। ੨. (ਜੀਕਰ) ਹਰ ਪਹਾੜ ਵਿਚ ਅੱਠੇ ਧਾਤਾਂ (ਲੋਹਾ, ਪਿੱਤਲ, ਸੋਨਾ, ਚਾਂਦੀ, ਤਾਂਬਾ ਆਦਿ) ਮੌਜੂਦ ਹੁੰਦੀਆਂ ਹਨ, ਪਰ ਪਾਰਸ ਦੀ ਛੁਹ ਤੋਂ ਬਿਨਾਂ ਇਹ ਸੋਨਾ ਨਹੀਂ ਬਣ ਸਕਦੀਆਂ। ੩. (ਏਸੇ ਤਰ੍ਹਾਂ ਸੰਸਾਰ ਵਿਚ) ਚਾਰ ਵਰਣ ਤੇ ਛਿਅ ਦਰਸ਼ਨ (ਧਰਮ ਮੌਜੂਦ) ਹਨ, ਪਰ ਸਾਧ ਸੰਗਤ (ਸਾਧੂ ਦੀ ਸੰਗਤ) ਤੋਂ ਬਿਨਾਂ ਕੋਈ ਸਾਧੂ ਬਣ ਨਹੀਂ ਸਕਦਾ। ੪. ਗੁਰੂ ਦੇ ਉਪਦੇਸ਼ ਵਿਚ ਪ੍ਰਵੇਸ਼ ਕਰਕੇ (ਭਾਵ ਮਨ ਵਿਚ ਗੁਰੂ ਸਿੱਖਿਆ ਦ੍ਰਿੜ੍ਹ ਕਰਕੇ) ਗੁਰਮੁਖ ਸਾਧ ਸੰਗਤ ਨੂੰ ਮੰਨਦੇ ਤੇ ਜਾਣਦੇ ਹਨ। ੫. ਗੁਰਮੁਖ (ਗੁਰ) ਸ਼ਬਦ ਨੂੰ ਸੁਰਤ ਵਿਚ ਰੱਖ, ਪ੍ਰੇਮ ਦਾ ਪਿਆਲਾ ਪੀ, ਅੰਮ੍ਰਿਤ ਰਸ ਦੇ ਸੁਆਦ ਵਿਚ ਲਿਵਲੀਣ (ਮਗਨ) ਹੋ ਜਾਂਦੇ ਹਨ। ੬. ਮਨ ਉਨ੍ਹਾਂ ਦਾ ਤੁਰੀਆ ਪਦ (ਚੌਥੀ ਅਵਸਥਾ) ਵਿਚ ਚਲਾ ਜਾਂਦਾ ਹੈ। ਸਰੀਰਕ ਤੌਰ 'ਤੇ ਉਹ ਦੁਬਲੇ (ਨਿਰਬਲ) ਹੋ ਜਾਂਦੇ ਹਨ। ਦੇਹ ਤੋਂ ਬਿਦੇਹ ਹੋਣ ਕਰਕੇ, ਸਰੀਰ ਨੂੰ ਸਥਿਰ ਰੱਖਣ ਦਾ ਉਨ੍ਹਾਂ ਨੂੰ ਪਿਆਰ ਹੀ ਨਹੀਂ ਰਹਿੰਦਾ। ੭. ਗੁਰਮੁਖ ਦਾ ਸੁਖ ਫਲ ਅਲਖ (ਨਾ ਲਖੇ ਜਾਣ ਵਾਲੇ ਪਰਮੇਸ਼ਰ) ਦੀ ਲਖਤਾ ਹੋਣਾ ਹੀ ਹੈ, (ਇਸ ਲਈ ਉਹ ਅਲਖ ਪ੍ਰਭੂ ਨਾਲ ਅਭੇਦ ਹੋ ਸਦੀਵੀ ਸੁਖ ਮਾਣਦੇ ਹਨ)॥ ੨੦॥

# ੨੧. ਮਾਇਆ ਵਿੱਚ ਉਦਾਸੀ

੧. ਗੁਰਮੁਖਿ ਸੁਖ ਫਲੁ ਸਾਧਸੰਗੁ ਮਾਇਆ ਅੰਦਰਿ ਕਰਨਿ ਉਦਾਸੀ।
੨. ਜਿਉ ਜਲ ਅੰਦਰਿ ਕਵਲੁ ਹੈ ਸੂਰਜ ਧਜਾਨੁ ਅਗਾਸੁ ਨਿਵਾਸੀ।
੩. ਚੰਦਨੁ ਸਪੀਂ ਵੇੜਿਆ ਸੀਤਲੁ ਸਾਂਤਿ ਸੁਗੰਧ ਵਿਗਾਸੀ।
੪. ਸਾਧਸੰਗਤਿ ਸੰਸਾਰ ਵਿਚਿ ਸਬਦ ਸੁਰਤਿ ਲਿਵ ਸਹਜਿ ਬਿਲਾਸੀ।
੫. ਜੋਗ ਜੁਗਤਿ ਭੋਗ ਭੁਗਤਿ ਜਿਣਿ ਜੀਵਨ ਮੁਕਤਿ ਅਛਲ ਅਬਿਨਾਸੀ।
੬. ਪਾਰਬ੍ਰਹਮ ਪੂਰਨ ਬ੍ਰਹਮੁ ਗੁਰ ਪਰਮੇਸਰੁ ਆਸ ਨਿਰਾਸੀ।
੭. ਅਕਥ ਕਥਾ ਅਬਿਗਤਿ ਪਰਗਾਸੀ ॥ ੨੧ ॥ ੧੫ .

ਪਦ ਅਰਥ - ਉਦਾਸੀ=ਉਦਾਸ ਰਹਿਣਾ। ਸਪੀਂ=ਸੱਪਾਂ ਨਾਲ। ਵਿਗਾਸੀ=ਖੇੜੇ ਵਿਚ। ਬਿਲਾਸੀ=ਪ੍ਰਸੰਨ ਚਿੱਤ। ਆਸ ਨਿਰਾਸੀ=ਆਸ਼ਾ ਤੋਂ ਬੇਪਰਵਾਹ।

ਅਰਥ - ੧. ਗੁਰਮੁਖ ਜਨ ਸਾਧ ਸੰਗਤ ਵਿਖੇ ਆਪਣੇ ਸੁਖ ਫਲ (ਸ੍ਵੈ-ਸ੍ਵਰੂਪ) ਵਿਚ ਮਿਲ ਕੇ ਮਾਇਆ ਵਿਚ ਰਹਿ ਕੇ ਨਿਰਲੇਪ (ਭਾਵ ਉਦਾਸ) ਰਹਿੰਦੇ ਹਨ। ੨. (ਜਿਵੇਂ) ਕੰਵਲ ਫੁੱਲ ਜਲ ਵਿਚ ਰਹਿੰਦਾ ਹੈ ਤੇ ਉੱਚਾ ਹੋ ਕੇ ਆਕਾਸ਼ (ਦੇ ਵਾਸੀ) ਚਮਕਦੇ ਸੂਰਜ ਦਾ ਧਿਆਨ ਧਰਦਾ ਹੈ। ੩. ਚੰਦਨ ਦੇ ਬ੍ਰਿਛ ਨੂੰ (ਜ਼ਹਿਰ ਦੀ ਤਪਸ਼ ਨਾਲ ਸੜਦੇ ਅਨੇਕਾਂ) ਸੱਪ ਜਾ ਲਿਪਟਦੇ (ਤੇ ਸੁਖ ਮਾਣਦੇ ਹਨ) ਪਰ ਚੰਦਨ ਉਨ੍ਹਾਂ ਨੂੰ ਵੇਖ ਕੇ, ਆਪਣੇ ਸੁਗੰਧੀ ਤੇ ਸੀਤਲਤਾ ਵਾਲੇ ਸੁਭਾਉ ਨੂੰ ਨਹੀਂ ਛੱਡਦਾ, ਉਹ ਖੇੜੇ ਵਿਚ ਹੀ ਰਹਿੰਦਾ ਹੈ। ੪. (ਇਸੇ ਤਰ੍ਹਾਂ ਗੁਰਮੁਖ) ਸੰਸਾਰ ਵਿਚ ਰਹਿੰਦੇ ਹਨ ਤੇ ਸਾਧ ਸੰਗਤ ਵਿਚ ਸ਼ਬਦ ਨੂੰ ਸੁਰਤ ਵਿਚ ਜੋੜ ਕੇ ਸਦਾ ਹੀ ਸਹਜ-ਆਨੰਦਤਾ ਵਿਚ ਖਿੜੇ ਰਹਿੰਦੇ ਹਨ। ੫. ਜੋਗ ਦੀ ਜੁਗਤ ਵਿਚ ਰਹਿ ਕੇ, ਸੰਸਾਰੀ ਭੋਗਾਂ ਨੂੰ ਜਿੱਤ ਲੈਂਦੇ ਹਨ ਤੇ ਜੀਵਨ-ਮੁਕਤੀ ਦੇ ਪਦ ਵਿਚ ਨਿਵਾਸ ਰੱਖ ਕੇ ਅਛਲ ਤੇ ਅਬਿਨਾਸੀ ਪ੍ਰਭੂ (ਨਾਲ ਜੁੜੇ ਰਹਿੰਦੇ) ਹਨ। ੬. ਪਾਰਬ੍ਰਹਮ ਪੂਰਨ (ਹਰ ਥਾਂ ਪਸਰਿਆ) ਬ੍ਰਹਮ ਹੈ। ਆਸ਼ਾ ਵਿਚ ਨਿਰਾਸ ਰਹਿ ਕੇ ਗੁਰੂ ਤੇ ਪਰਮੇਸ਼ਰ ਇੱਕ ਹਨ। ੭. ਗੁਰੂ ਤੇ ਪਰਮੇਸ਼ਰ (ਦੋਵੇਂ ਹੀ) ਅਕਥ ਕਥਾ ਵਾਲੇ ਅਵਿਗਤ ਅਬਿਨਾਸੀ ਤੇ ਪ੍ਰਕਾਸ਼ ਰੂਪ ਹਨ ॥ ੨੧ ॥ ੧੫ ॥



# ਵਾਰ ੧੯

ੴ ਸਤਿਗੁਰ ਪ੍ਰਸਾਦਿ ॥

## ੧. ਧਰਤੀ ਵਿਚ ਜੇਹਾ ਬੀਜੋਗੇ, ਤੇਹਾ ਫਲ ਮਿਲੇਗਾ

੧. ਸਭ ਦੂੰ ਨੀਵੀਂ ਧਰਤਿ ਹੋਇ ਦਰਗਹ ਅੰਦਰਿ ਮਿਲੀ ਵਡਾਈ।
੨. ਕੋਈ ਗੋਡੈ ਵਾਹਿ ਹਲੁ ਕੋ ਮਲ ਮੂਤ੍ਰ ਕੁਸੂਤ੍ਰ ਕਰਾਈ।
੩. ਲਿੰਬਿ ਰਸੋਈ ਕੋ ਕਰੈ ਚੋਆ ਚੰਦਨੁ ਪੂਜਿ ਚੜਾਈ।
੪. ਜੇਹਾ ਬੀਜੈ ਸੋ ਲੁਣੈ ਜੇਹਾ ਬੀਉ ਤੇਹਾ ਫਲੁ ਪਾਈ।
੫. ਗੁਰਮੁਖਿ ਸੁਖ ਫਲ ਸਹਜ ਘਰੁ ਆਪੁ ਗਵਾਇ ਨ ਆਪੁ ਗਣਾਈ।
੬. ਜਾਗ੍ਰਤ ਸੁਪਨ ਸੁਖੋਪਤੀ ਉਨਮਨਿ ਮਗਨ ਰਹੈ ਲਿਵ ਲਾਈ।
੭. ਸਾਧਸੰਗਤਿ ਗੁਰ ਸਬਦੁ ਕਮਾਈ ॥ ੧ ॥

ਪਦ ਅਰਥ - ਗੋਡੈ ਵਾਹਿ=ਵਿਚੋਂ ਵਾਧੂ ਘਾਹ ਬੂਟ ਕੱਢ ਦੇਣਾ। ਲੁਣੈ=ਵੱਢਣਾ। ਆਪੁ=ਆਪਾ ਭਾਵ, ਮੈਂ-ਮੇਰੀ। ਉਨਮਨਿ=ਚੌਥਾ ਪਦ, ਸਹਜ ਅਵਸਥਾ। ਕਮਾਈ=ਕਮਾਉਂਦੇ ਹਨ।

ਅਰਥ - ੧. ਧਰਤੀ ਸਭ ਤੋਂ ਨਿਰਮਾਣ (ਨੀਵੀਂ) ਹੈ, ਪਰ ਦਰਗਹ (ਪ੍ਰਭੂ ਦੇ ਦਰਬਾਰ) ਵਿਚ (ਨਿਮ੍ਰਤਾ ਨੂੰ ਹੀ) ਵਡਿਆਈ ਪ੍ਰਾਪਤ ਹੁੰਦੀ ਹੈ। ੨. (ਧਰਤੀ ਨੂੰ) ਕੋਈ ਗੋਡਦਾ ਹੈ, ਕੋਈ ਹਲ ਵਾਹੁੰਦਾ ਹੈ ਤੇ ਕੋਈ ਮਲ ਮੂਤਰ ਨਾਲ ਲਿਬੇੜਦਾ ਹੈ, ਕੋਈ ੩. (ਇਸ ਉਤੇ ਬੈਠ ਕੇ) ਚੋਆ ਚੰਦਨ ਦੀ ਮਹਿਕ ਕਰਕੇ ਪੂਜਾ ਕਰਦਾ ਹੈ ਤੇ ਚੜ੍ਹਾਵੇ ਚੜ੍ਹਾਉਂਦਾ ਹੈ। ੪. ਜੇਹੋ ਜੇਹਾ ਧਰਤੀ ਵਿਚ ਕੋਈ ਬੀਜ ਬੀਜਦਾ ਹੈ, ਉਹੋ ਜੇਹਾ ਹੀ ਫਲ ਪਾਉਂਦਾ ਹੈ। ੫. ਗੁਰਮੁਖਾਂ ਦਾ ਸੁਖ ਫਲ ਹੈ ਕਿ ਉਹ ਸਹਜ ਅਵਸਥਾ ਵਿਚ ਆਪਾ ਭਾਵ ਸੁਆਰ ਕੇ ਟਿਕਦੇ ਹਨ, ਫਿਰ ਉਹ ਇਸ ਉੱਚ ਅਵਸਥਾ ਦਾ ਭੇਤ ਵੀ ਕਿਸੇ ਨੂੰ ਜਤਾਉਂਦੇ ਨਹੀਂ। ੬. ਜਾਗ੍ਰਤ, ਸੁਪਨ ਤੇ ਸਖੋਪਤੀ (ਭਾਵ ਹਰ ਸਮੇਂ ਇਕੋ) ਸਹਜ ਅਵਸਥਾ ਵਿਚ ਲਿਵ ਜੋੜ ਕੇ ਮਗਨ ਹੋਏ ਰਹਿੰਦੇ ਹਨ। ੭. ਇਸ ਅਵਸਥਾ ਦੀ ਪ੍ਰਾਪਤੀ ਸਾਧ ਸੰਗਤ ਵਿਚ ਮਿਲ ਕੇ ਗੁਰੂ ਦੇ ਸ਼ਬਦ ਦਾ ਅਭਿਆਸ ਕਰਨ ਨਾਲ ਹੁੰਦੀ ਹੈ॥ ੧ ॥

## ੨. ਪਾਣੀ ਤੋਂ ਉਪਦੇਸ਼

੧. ਧਰਤੀ ਅੰਦਰਿ ਜਲੁ ਵਸੈ ਜਲੁ ਬਹੁ ਰੰਗੀਂ ਰਸੀਂ ਮਿਲੰਦਾ।

੨. ਜਿਉਂ ਜਿਉਂ ਕੋਇ ਚਲਾਇਦਾ ਨੀਵਾਂ ਹੋਇ ਨੀਵਾਣਿ ਚਲੰਦਾ।
੩. ਧੁਪੈ ਤਤਾ ਹੋਇ ਕੈ ਛਾਵੈਂ ਠੰਢਾ ਹੋਇ ਰਹੰਦਾ।
੪. ਨਾਵਣੁ ਜੀਵਦਿਆਂ ਮੁਇਆਂ ਪੀਤੈ ਸਾਂਤਿ ਸੰਤੋਖੁ ਹੋਵੰਦਾ।
੫. ਨਿਰਮਲੁ ਕਰਦਾ ਮੈਲਿਆਂ ਨੀਵੈ ਸਰਵਰ ਜਾਇ ਟਿਕੰਦਾ।
੬. ਗੁਰਮੁਖਿ ਸੁਖ ਫਲੁ ਭਾਉ ਭਉ ਸਹਜੁ ਬੈਰਾਗੁ ਸਦਾ ਵਿਗਸੰਦਾ।
੭. ਪੂਰਨ ਪਰਉਪਕਾਰੁ ਕਰੰਦਾ॥ ੨ ॥

ਪਦ ਅਰਥ - ਨੀਵਾਣਿ=ਨੀਵੀਂ ਥਾਂ ਵੱਲ। ਨਿਰਮਲੁ=ਸਾਫ ਸੁਥਰਾ। ਸਰਵਰ=ਤਲਾਅ ਜਾਂ ਟੋਆ। ਵਿਗਸੰਦਾ=ਪ੍ਰਸੰਨ ਹੁੰਦਾ।

ਅਰਥ - ੧. ਧਰਤੀ ਵਿਚ ਪਾਣੀ ਰਹਿੰਦਾ ਹੈ (ਜਿਸ ਕਰਕੇ) ਪਾਣੀ ਬਹੁਤੇ ਕਿਸਮ ਦਾ ਤੇ ਵੱਖੋ ਵੱਖਰੇ ਸੁਆਦਾਂ ਵਾਲਾ ਮਿਲਦਾ ਹੈ। (ਕਿਤੇ ਮਿੱਠਾ, ਕਿਤੇ ਖਾਰਾ, ਕਿਤੇ ਲੂਣਾ ਆਦਿ)। ੨. (ਪਾਣੀ ਨੂੰ) ਜਿਵੇਂ ਕੋਈ ਚਲਾਉਂਦਾ (ਭਾਵ ਵਗਾਉਂਦਾ) ਹੈ, ਉਹ ਨੀਵੇਂ ਪਾਸੇ ਨੀਵਾਂ ਹੋ ਚਲਾ ਜਾਂਦਾ ਹੈ। ੩. ਧੁੱਪੇ ਹੋਵੇ ਤਾਂ ਤੱਤਾ ਹੋ ਜਾਂਦਾ, ਜੇ ਛਾਂ ਵਿਚ ਹੋਵੇ, ਤਾਂ ਠੰਢਾ ਹੋ ਰਹਿੰਦਾ ਹੈ। ੪. ਜੀਂਵਦਿਆਂ ਤੇ ਮਰਨ 'ਤੇ ਵੀ ਪਾਣੀ (ਹੀ ਮਨੁਖ ਨੂੰ) ਨਹਾਉਂਦਾ ਹੈ। ਪੀਣ ਨਾਲ ਸ਼ਾਂਤੀ ਤੇ (ਘਾਬਰੇ ਹੋਏ ਨੂੰ) ਸੰਤੋਖ ਹੁੰਦਾ ਹੈ। ੫. (ਇਹ ਪਾਣੀ) ਮੈਲਿਆਂ (ਕਪੜਿਆਂ ਜਾਂ ਹੋਰ ਵਸਤਾਂ) ਨੂੰ ਸ੍ਵਛ ਕਰਦਾ ਤੇ ਫਿਰ ਨੀਵੀਂ ਥਾਂ ਵੱਲ ਰਿੜ੍ਹ ਰਿੜ੍ਹ ਕਿਸੇ ਤਲਾਅ (ਸਰੋਵਰ ਜਾਂ ਛੱਪੜਾਂ ਆਦਿ) ਵਿਚ ਜਾ ਇੱਕਠਾ ਹੁੰਦਾ ਹੈ। ੬. (ਤਿਵੇਂ ਹੀ) ਗੁਰਮੁਖ ਆਪਣੇ (ਰੱਬੀ) ਪ੍ਰੇਮ ਤੇ (ਰੂਹਾਨੀ) ਡਰ ਸਹਿਤ, ਸਹਜ-ਘਰ (ਵੈਰਾਗ) ਵਿਚ ਸਦਾ ਹੀ ਆਨੰਦ ਪ੍ਰਸੰਨ ਤੇ ਖਿੜਿਆ ਰਹਿੰਦਾ ਹੈ। ੭. (ਪਾਣੀ ਵਾਂਗ ਪਰਮੇਸ਼ਰ ਦੇ ਹੁਕਮ ਵਿਚ) ਪਰਉਪਕਾਰੀ ਬਣਿਆ ਰਹਿੰਦਾ ਹੈ॥ ੨ ॥

## ੩. ਕੰਵਲ ਵਾਂਗ ਗੁਰਮੁਖਾਂ ਦੀ ਅਲੇਪਤਾ

੧. ਜਲ ਵਿਚਿ ਕਵਲੁ ਅਲਿਪਤੁ ਹੈ ਸੰਗ ਦੋਖ ਨਿਰਦੋਖ ਰਹੰਦਾ।
੨. ਰਾਤੀ ਭਵਰੁ ਲੁਭਾਇਦਾ ਸੀਤਲੁ ਹੋਇ ਸੁਗੰਧਿ ਮਿਲੰਦਾ।
੩. ਭਲਕੇ ਸੂਰਜ ਧਿਆਨੁ ਧਰਿ ਪਰਫੁਲਤੁ ਹੋਇ ਮਿਲੈ ਹਸੰਦਾ।
੪. ਗੁਰਮੁਖ ਸੁਖ ਫਲ ਸਹਜਿ ਘਰਿ ਵਰਤਮਾਨ ਅੰਦਰਿ ਵਰਤੰਦਾ।
੫. ਲੋਕਾਚਾਰੀ ਲੋਕ ਵਿਚਿ ਵੇਦ ਵੀਚਾਰੀ ਕਰਮ ਕਰੰਦਾ।
੬. ਸਾਵਧਾਨੁ ਗੁਰ ਗਿਆਨ ਵਿਚਿ ਜੀਵਨਿ ਮੁਕਤਿ ਜੁਗਤਿ ਵਿਚਰੰਦਾ।
੭. ਸਾਧਸੰਗਤਿ ਗੁਰੁ ਸਬਦੁ ਵਸੰਦਾ॥ ੩ ॥

**ਪਦ ਅਰਥ** - ਨਿਰਦੋਖ=ਦੋਸ਼ ਰਹਿਤ। ਵਰਤੰਦਾ=ਵਰਤਦੇ ਹਨ। ਸਹਜਿ ਘਰਿ=ਤੁਰੀਆ ਪਦ, ਸ਼ਾਂਤੀ ਦੀ ਅਵਸਥਾ। ਵਿਚਰੰਦਾ=ਵਿਚਰਦੇ ਹਨ।

**ਅਰਥ** - ੧. ਪਾਣੀ ਵਿਚ ਕੰਵਲ ਫੁੱਲ ਅਲਿਪਤ ਹੈ ਤੇ ਉਹ ਪਾਣੀ ਵਿਚ ਰਹਿਣ ਵਾਲੇ ਚਿੱਕੜ, ਡੱਡੂ ਤੇ ਜਾਲੇ ਆਦਿਕਾਂ ਦੇ ਸੰਗ-ਦੋਸ਼ ਵਿਚ ਵੀ ਨਿਰਦੋਖ ਹੋ ਕੇ ਰਹਿੰਦਾ ਹੈ। ੨. ਰਾਤ ਸਮੇਂ (ਸੂਰਜ ਡੁੱਬੇ ਤੇ ਇਹ ਕੁਮਲਾ ਜਾਂਦਾ ਹੈ)। ਭੰਵਰੇ ਲੋਭਾਇਮਾਨ ਹੁੰਦੇ, ਸੀਤਲਤਾ ਤੇ ਸੁਗੰਧੀ ਲੈਂਦੇ ਹਨ। ੩. ਪਰ ਦਿਨੇ (ਸੂਰਜ ਨਿਕਲਦੇ ਹੀ) ਸੂਰਜ ਵੱਲ ਮੂੰਹ ਕਰਕੇ ਇਹ ਖਿੜ ਜਾਂਦਾ ਹੈ ਤੇ ਉਸ ਨੂੰ ਹੱਸਦਾ ਹੀ ਮਿਲਦਾ ਹੈ। ੪. ਗੁਰਮੁਖ ਸੁਖ ਫਲ ਰੂਪੀ ਸਹਜ ਘਰ ਵਿਚ ਨਿਵਾਸ ਕਰਦੇ ਹਨ ਤੇ ਜੋ ਪ੍ਰਭੂ ਦੇ ਭਾਣੇ ਅੰਦਰ ਵਰਤੋਂ ਵਰਤਦੀ ਹੈ ਉਸੇ ਅਨੁਸਾਰ ਵਰਤਦੇ ਹਨ। ੫. ਲੋਕਾਂ ਦੇ ਭਾਣੇ ਉਹ ਲੋਕਾਚਾਰੀ ਕਰਮ ਕਰਦੇ ਹੀ ਦਿਸਦੇ ਹਨ, ਵੇਦਾਂ ਦੇ ਵਿਚਾਰਨ ਵਾਲੇ ਉਹਨਾਂ ਨੂੰ ਵੇਦ-ਰੀਤੀ ਵਾਲੇ ਤੇ ਹੋਰ ਕਰਮ-ਕਾਂਡੀ ਉਨ੍ਹਾਂ ਨੂੰ ਆਪਣੇ ਵਰਗੇ ਕਰਮ ਕਰਨ ਵਾਲੇ ਹੀ ਸਮਝਦੇ ਹਨ। ੬. (ਪਰ ਗੁਰਮੁਖ) ਗੁਰੂ ਦੇ ਬਖਸ਼ੇ ਗਿਆਨ ਅਨੁਸਾਰ ਸਾਵਧਾਨ (ਹੁਸ਼ਿਆਰ) ਰਹਿੰਦੇ ਹੋਏ, ਜੀਵਨ ਮੁਕਤੀ ਦੀ ਜੁਗਤਿ ਵਿਚ ਵਿਚਰਦੇ (ਭਾਵ ਤੁਰਦੇ) ਹਨ। ੭. (ਉਹ) ਸਾਧ ਸੰਗਤ ਵਿਚ ਜਿਥੇ ਗੁਰ-ਸ਼ਬਦ ਦਾ ਵਾਸਾ ਹੈ, (ਉਸ ਨਾਲ ਆਪਣਾ ਚਿਤ ਜੋੜੀ ਰਖਦੇ ਹਨ)॥ ੩॥

## ੪. ਬ੍ਰਿਛ ਦੀ ਨਿਰਮਾਣਤਾ ਤੇ ਅਡੋਲਤਾ

**੧. ਧਰਤੀ ਅੰਦਰਿ ਬਿਰਖੁ ਹੋਇ ਪਹਿਲੋਂ ਦੇ ਜੜ ਪੈਰ ਟਿਕਾਈ।**
**੨. ਉਪਰਿ ਝੂਲੈ ਝਟੁਲਾ ਠੰਢੀ ਛਾਉਂ ਸੁ ਥਾਉਂ ਸੁਹਾਈ।**
**੩. ਪਵਣੁ ਪਾਣੀ ਪਾਲਾ ਸਹੈ ਸਿਰ ਤਲਵਾਇਆ ਨਿਹਚਲੁ ਜਾਈ।**
**੪. ਫਲੁ ਦੇ ਵਟ ਵਗਾਇਆਂ ਸਿਰਿ ਕਲਵਤੁ ਲੈ ਲੋਹੁ ਤਰਾਈ।**
**੫. ਗੁਰਮੁਖਿ ਜਨਮੁ ਸਕਾਰਥਾ ਪਰਉਪਕਾਰੀ ਸਹਜਿ ਸੁਭਾਈ।**
**੬. ਮਿਤ੍ਰੁ ਨ ਸਤ੍ਰੁ ਨ ਮੋਹੁ ਧ੍ਰੋਹੁ ਸਮਦਰਸੀ ਗੁਰ ਸਬਦਿ ਸਮਾਈ।**
**੭. ਸਾਧਸੰਗਤਿ ਗੁਰਮਤਿ ਵਡਿਆਈ॥ ੪॥**

**ਪਦ ਅਰਥ** - ਝਟੁਲਾ=ਖਿਲਰੇ ਝਾਟੇ (ਵਾਲਾਂ) ਵਾਲਾ। ਸਿਰ ਤਲਵਾਇਆ=ਉਲਟਾ ਸਿਰ ਪਰਨੇ। ਨਿਹਚਲੁ ਜਾਈ=ਇੱਕ ਨਿਸ਼ਚਲ ਥਾਂ। ਕਲਵਤੁ=ਆਰਾ। ਲੋਹੁ ਤਰਾਈ=ਜਹਾਜ਼ ਬਣ ਕੇ, ਨਾਲ ਲੋਹੇ ਨੂੰ ਵੀ ਤਾਰਦਾ ਹੈ।

**ਅਰਥ** - ੧. ਬ੍ਰਿਛ ਧਰਤੀ ਵਿਚੋਂ ਜੰਮ ਕੇ (ਉੱਗ ਕੇ) ਪਹਿਲੇ ਜੜ੍ਹਾਂ ਦੇ ਉਪਰ ਪੈਰ ਟਿਕਾਉਂਦਾ ਭਾਵ ਉੱਚਾ ਉੱਠਦਾ ਹੈ। ੨. ਉਪਰ ਪੱਤਰਾਂ ਤੇ ਟਾਹਣੀਆਂ ਦਾ ਖਿਲਾਰ, ਝੂਟੇ ਝੂਟਦਾ, ਠੰਢੀ ਛਾਂ, ਕਰਕੇ ਉਹ ਸੋਹਣੀ ਥਾਂ ਵਾਲਾ ਲੱਗਦਾ ਹੈ। ੩. ਹਵਾ, ਪਾਣੀ (ਮੀਂਹ), ਪਾਲਾ (ਕੱਕਰ) ਸਹਾਰਦਾ ਹੈ। ਸਿਰ ਨੂੰ ਉਲਟਾ ਰੱਖ, ਇਕੋ ਥਾਂ ਨਿਹਚਲ ਟਿਕਿਆ ਰਹਿੰਦਾ ਹੈ। ੪. ਫਲ ਲਾਹੁਣ ਵਾਲੇ ਢੀਮਾਂ ਮਾਰਦੇ ਹਨ, ਤੇ ਉਹ ਫਲ ਦੇਂਦਾ ਹੈ, ਲੋਹੇ ਦੇ ਆਰੇ ਨਾਲ ਕੱਟਿਆ ਜਾਂਦਾ ਹੈ, ਪਰ ਬੇੜਾ ਬਣ ਲੋਹਾ ਵੀ ਤਾਰਦਾ ਹੈ।

(ਲੋਹੇ ਦੀ ਦੁਸ਼ਮਨੀ ਵੱਲ ਨਹੀਂ ਜਾਂਦਾ ਕਿ ਇਸ ਨੇ ਹੀ ਤੇਸੇ ਤੇ ਆਰੇ ਦੇ ਰੂਪ ਮੈਨੂੰ ਕੱਟਿਆ ਵੱਢਿਆ ਹੈ)। ੫. ਗੁਰਮੁਖਾਂ ਦਾ ਜਨਮ ਵੀ (ਇਸੇ ਭਾਂਤ-ਬ੍ਰਿਛ ਵਾਂਗ) ਸਕਾਰਥਾ (ਸਫਲਾ) ਹੈ, ਜੋ ਸਹਜ ਸੁਭਾਵ ਹੀ ਪਰਉਪਕਾਰੀ ਹੁੰਦੇ ਹਨ। ੬. ਮਿਤ੍ਰਤਾ, ਦੁਸ਼ਮਨੀ, ਪਿਆਰ ਜਾਂ (ਕਿਸੇ ਨਾਲ) ਧੋਖਾ, (ਇਨ੍ਹਾਂ ਸਭ ਔਗਣਾਂ ਨੂੰ ਮਨ ਤੋਂ ਦੂਰ ਕਰ) ਸਭ ਨੂੰ ਇੱਕ (ਰੱਬ ਦੀ ਪੈਦਾਇਸ਼) ਸਮਝਦੇ ਹਨ। ਇੱਕ ਗੁਰ ਸ਼ਬਦ ਵਿਚ ਹੀ ਤੇ ਉਸ ਵਿਚ ਸਮਾਏ (ਭਾਵ ਮਗਨ) ਰਹਿੰਦੇ ਹਨ। ੭. (ਪਰ ਇਹ ਸਭ) ਗੁਰਮਤ ਦੀਆਂ ਵਡਿਆਈਆਂ ਸਾਧ ਸੰਗਤ ਵਿਚੋਂ ਹੀ ਪ੍ਰਾਪਤ ਹੁੰਦੀਆਂ ਹਨ॥ ੪॥

## ੫. ਮਲਾਹ ਰੂਪ ਪਰਉਪਕਾਰੀ ਗੁਰਮੁਖ

**੧. ਸਾਗਰ ਅੰਦਰਿ ਬੋਹਿਥਾ ਵਿਚਿ ਮੁਹਾਣਾ ਪਰਉਪਕਾਰੀ।**
**੨. ਭਾਰ ਅਥਰਬਣ ਲਦੀਐ ਲੈ ਵਾਪਾਰੁ ਚੜ੍ਹਨਿ ਵਾਪਾਰੀ।**
**੩. ਸਾਇਰ ਲਹਰ ਨ ਵਿਆਪਈ ਅਤਿ ਅਸਗਾਹ ਅਥਾਹ ਅਪਾਰੀ।**
**੪. ਬਾਹਲੇ ਪੂਰ ਲੰਘਾਇਦਾ ਸਹੀ ਸਲਾਮਤਿ ਪਾਰਿ ਉਤਾਰੀ।**
**੫. ਦੂਣੇ ਚਉਣੇ ਦੰਮ ਹੋਨ ਲਾਹਾ ਲੈ ਲੈ ਕਾਜ ਸਵਾਰੀ।**
**੬. ਗੁਰਮੁਖ ਸੁਖ ਫਲੁ ਸਾਧ ਸੰਗਿ ਭਵਜਲ ਅੰਦਰ ਦੁਤਰੁ ਤਾਰੀ।**
**੭. ਜੀਵਨ ਮੁਕਤਿ ਜੁਗਤਿ ਨਿਰੰਕਾਰੀ॥ ੫॥**

ਪਦ ਅਰਥ - ਬੋਹਿਥਾ=ਜਹਾਜ਼। ਮੁਹਾਣਾ=ਮਲਾਹ। ਅਥਰਬਣ=ਬੇਅੰਤ। ਸਾਇਰ=ਸਾਗਰ। ਪੂਰ=ਜਿੰਨੇ ਵੀ ਵੱਧ ਤੋਂ ਵੱਧ ਜਹਾਜ਼ ਵਿਚ ਚੜ੍ਹ ਸਕਣ।

ਅਰਥ - ੧. ਸਮੁੰਦਰ ਵਿਚ ਜਹਾਜ਼ (ਚਲ ਰਿਹਾ) ਹੈ, ਜਿਸ ਵਿਚ ਮੁਹਾਣਾ (ਜਹਾਜ਼ ਨੂੰ ਚਲਾਣ ਵਾਲਾ ਵੱਡੇ) ਪਰਉਪਕਾਰੀ (ਖਿਆਲਾਂ ਵਾਲਾ) ਹੈ। ੨. ਬੇਅੰਤ ਭਾਰ ਲੱਦਿਆ ਹੁੰਦਾ ਹੈ, (ਜੋ ਵਪਾਰੀ) ਲੋਕ ਵਪਾਰ ਕਰਨ ਲਈ ਨਾਲ ਲੈ ਕੇ ਚੜ੍ਹਦੇ ਹਨ। ੩. (ਜਹਾਜ਼ ਵਿਚ ਬੈਠਿਆਂ ਨੂੰ) ਅਥਾਹ ਸਮੁੰਦਰ ਦੀਆਂ ਲਹਿਰਾਂ ਦਾ ਕੋਈ ਦੁੱਖ ਨਹੀਂ ਹੁੰਦਾ, ਭਾਵੇਂ ਸਮੁੰਦਰ ਕਿੰਨਾ ਹੀ ਡੂੰਘਾ, ਲੰਮਾ ਤੇ ਚੌੜਾਈ ਵਾਲਾ ਹੁੰਦਾ ਹੈ। ੪. (ਜਹਾਜ਼ ਦਾ ਪਰਉਪਕਾਰੀ ਤੇ ਸਿਆਣਾ ਮਲਾਹ) ਕਿੰਨੇ ਹੀ (ਮੁਸਾਫਰਾਂ ਦੇ) ਪੂਰ ਭਰ (ਸਮੁੰਦਰ ਦੀਆਂ ਲਹਿਰਾਂ ਵਿਚੋਂ ਲੰਘ) ਸਹੀ ਸਲਾਮਤ (ਠੀਕ ਠਾਕ) ਸਭ ਨੂੰ (ਪਰਲੇ ਕਿਨਾਰੇ) ਪਹੁੰਚਾ ਦਿੰਦਾ ਹੈ। ੫. ਵਪਾਰੀ ਲੋਕ (ਆਪਣਾ ਮਾਲ ਵੇਚ ਕੇ) ਦੂਣਾ ਚਉਣਾ ਨਫਾ ਲੈ ਲੈ ਕੇ, (ਵਾਪਸ ਆ ਕੇ) ਫਿਰ ਆਪਣੇ (ਨਿਜੀ) ਕੰਮਾਂ ਕਾਜਾਂ ਨੂੰ ਸੁਆਰਦੇ ਹਨ। ੬. ਗੁਰਮੁਖਾਂ ਦਾ ਸੁਖ ਫਲ (ਜਹਾਜ਼-ਸਾਧ ਸੰਗਤ ਹੀ) ਹੈ, ਜਿਸ ਵਿਚ (ਸੰਸਾਰੀ ਲੋਕਾਂ ਨੂੰ ਬਿਠਾ, ਗੁਰੂ-ਸ਼ਬਦ ਦੇ ਸਹਾਰੇ) ਇਸ ਔਖੇ ਸਮੁੰਦਰ (ਭਵਜਲ) ਤੋਂ ਤਾਰ ਕੇ ਪਾਰ ਲਗਾ ਦੇਂਦੇ ਹਨ। ੭. ਗੁਰਮੁਖ ਜੀਵਨ ਮੁਕਤ ਹੋ, ਨਿਰੰਕਾਰੀ ਸਤਿਗੁਰੂ ਦੀ ਦੱਸੀ ਹੋਈ ਤਤ੍ਵ-ਗਿਆਨ) ਜੁਗਤੀ-ਨਾਲ (ਨਾਮ ਰੂਪੀ ਜਹਾਜ਼ ਦੇ) ਮਲਾਹ ਬਣਦੇ ਹਨ॥ ੫॥

## ੬. ਗੁਰਮੁਖ ਬਾਵਨ ਚੰਦਨ ਰੂਪ ਹੈ

੧. ਬਾਵਨ ਚੰਦਨ ਬਿਰਖੁ ਹੋਇ ਵਣਖੰਡ ਅੰਦਰਿ ਵਸੈ ਉਜਾੜੀ।
੨. ਪਾਸਿ ਨਿਵਾਸੁ ਵਣਾਸਪਤਿ ਨਿਹਚਲੁ ਲਾਇ ਉਰਧ ਤਪ ਤਾੜੀ।
੩. ਪਵਨ ਗਵਨ ਸਨਬੰਧੁ ਕਰਿ ਗੰਧ ਸੁਗੰਧ ਉਲਾਸ ਉਘਾੜੀ।
੪. ਅਫਲ ਸਫਲ ਸਮਦਰਸ ਹੋਇ ਕਰੇ ਵਣਸਪਤਿ ਚੰਦਨ ਵਾੜੀ।
੫. ਗੁਰਮੁਖਿ ਸੁਖ ਫਲੁ ਸਾਧ ਸੰਗੁ ਪਤਿਤ ਪੁਨੀਤ ਕਰੈ ਦੇਹਾੜੀ।
੬. ਅਉਗੁਣ ਕੀਤੇ ਗੁਣ ਕਰੈ ਕਚ ਪਕਾਈ ਉਪਰਿ ਵਾੜੀ।
੭. ਨੀਰੁ ਨ ਡੋਬੈ ਅਗਿ ਨ ਸਾੜੀ॥ ੬॥

ਪਦ ਅਰਥ - ਵਣ ਖੰਡ=ਬਣ (ਜੰਗਲ)। ਤਾੜੀ=ਸਮਾਧੀ। ਉਲਾਸ=ਖੁਸ਼ ਹੋ ਕੇ। ਉਘਾੜੀ=ਪ੍ਰਗਟ ਕਰ ਦਿੱਤੀ। ਦੇਹਾੜੀ=ਇਕੋ ਦਿਨ, ਭਾਵ ਤੁਰੰਤ।

ਅਰਥ - ੧. ਬਵੰਜਾ ਉਂਗਲ ਉੱਚਾ ਹੋ ਕੇ ਚੰਦਨ ਦਾ ਰੁਖ, ਉਜਾੜ ਬੀਆਬਾਨ ਜੰਗਲ ਵਿਚ ਪੈਦਾ ਹੁੰਦਾ ਹੈ। ੨. (ਉਸ ਦੇ) ਆਸ ਪਾਸ ਜਿੰਨੀ ਵਣਾਸਪਤੀ (ਵਣ ਤ੍ਰਿਣ ਤੇ ਦਰਖ਼ਤ) ਹਨ, ਉਨ੍ਹਾਂ ਵਿਚ ਟਿਕ ਕੇ ਉਰਧ (ਘੋਰ ਤਪ ਤੇ ਤਾੜੀ (ਸਮਾਧੀ) ਲਾਉਂਦਾ ਹੈ। ੩. ਹਵਾ ਦੇ ਇਧਰ ਉਧਰ ਚਲਣ ਦੇ ਸੰਬੰਧ ਨਾਲ (ਚੰਦਨ ਆਪਣੀ) ਮਹਿਕ ਦੀ ਸੁਗੰਧਤਾ ਖੁਸ਼ੀ ਖੁਸ਼ੀ ਏਧਰ ਓਧਰ ਭੇਜ ਕੇ ਸੁਗੰਧਤਾ ਨੂੰ ਪ੍ਰਗਟ ਕਰ ਦੇਂਦਾ ਹੈ। ੪. ਅਫਲ ਹੋਵੇ ਜਾਂ ਸਫਲ (ਫਲ ਵਾਲਾ ਜਾਂ ਫਲ ਤੋਂ ਬਗੈਰ) ਸਭ ਨੂੰ ਇਕੋ ਜੇਹੀ ਸਮਦਰਸ਼ੀ, (ਇਕੋ ਭਾਵਨਾ) ਨਾਲ ਸੁਗੰਧੀ ਬਖਸ਼ ਕੇ ਆਲੇ ਦੁਆਲੇ ਚੰਦਨ ਦੀ ਵਾੜੀ (ਬਗੀਚਾ) ਬਣਾ ਦੇਂਦਾ ਹੈ। ੫. ਗੁਰਮੁਖਾਂ ਦਾ ਸੁਖ ਫਲ ਸਾਧ ਸੰਗਤ ਵੀ ਚੰਦਨ ਵਾਂਗ ਝਟ ਹੀ ਸੁਗੰਧੀ ਕਰ ਦੇਣ ਦੇ ਦ੍ਰਿਸ਼ਟਾਂਤ ਅਨੁਸਾਰ, ਪਤਿਤਾਂ ਤੇ ਪਾਪੀਆਂ ਨੂੰ (ਸਾਧ ਸੰਗਤ ਦੇ ਦ੍ਰਿੜ੍ਹ ਕਰਾਏ ਗੁਰ-ਉਪਦੇਸ਼ਾਂ ਦੇ ਸਿਧਾਂਤਾਂ ਨਾਲ) ਪਵਿੱਤ੍ਰ ਕਰ ਦੇਂਦਾ ਹੈ। ੬. (ਗੁਰਮੁਖ) ਔਗੁਣਾਂ ਵਾਲਿਆਂ ਨਾਲ ਗੁਣ ਕਰਦੇ, (ਤੇ ਇਉਂ) ਕੱਚੀ ਬੁਧੀ ਨੂੰ (ਦ੍ਰਿੜ੍ਹ) ਕਰਾ ਕੇ, ਸਾਧ ਸੰਗਤ (ਵਾੜੀ) ਵਿਚ ਲਿਆ ਕੇ ਪੱਕੀ (ਸਹਿਨਸ਼ੀਲਤਾ ਵਾਲਾ ਕਰ ਦਿੰਦੇ ਹਨ)। ੭. ਐਨਾ ਦ੍ਰਿੜ੍ਹ ਕਰ ਦਿੰਦੇ ਹਨ ਕਿ ਜਿਸ ਨੂੰ ਨਾ ਪਾਣੀ ਡੋਬਦਾ ਹੈ ਤੇ ਨਾ ਅੱਗ ਹੀ ਸਾੜ ਸਕਦੀ ਹੈ॥ ੬॥

## ੭. ਗੁਰਮੁਖ ਸੂਰਜ ਦੀ ਨਿਆਈਂ ਪਰਉਪਕਾਰੀ

੧. ਰਾਤਿ ਅਨ੍ਹੇਰੀ ਅੰਧਕਾਰੁ ਲਖ ਕਰੋੜੀ ਚਮਕਨ ਤਾਰੇ।
੨. ਘਰ ਘਰ ਦੀਵੇ ਬਾਲੀਅਨਿ ਪਰ ਘਰ ਤਕਨਿ ਚੋਰ ਚਕਾਰੇ।
੩. ਹਟ ਪਟਣ ਘਰਬਾਰੀਆ ਦੇ ਦੇ ਤਾਕ ਸਵਨਿ ਨਰ ਨਾਰੇ।

੪. ਸੂਰਜ ਜੋਤਿ ਉਦੋਤੁ ਕਰਿ ਤਾਰੇ ਰਾਤਿ ਅਨ੍ਹੇਰ ਨਿਵਾਰੇ।
੫. ਬੰਧਨ ਮੁਕਤਿ ਕਰਾਇਦਾ ਨਾਮੁ ਦਾਨੁ ਇਸਨਾਨੁ ਵਿਚਾਰੇ।
੬. ਗੁਰਮੁਖਿ ਸੁਖ ਫਲੁ ਸਾਧਸੰਗੁ ਪਸੂ ਪਰੇਤ ਪਤਿਤ ਨਿਸਤਾਰੇ।
੭. ਪਰਉਪਕਾਰੀ ਗੁਰੂ ਪਿਆਰੇ॥ ੭॥

ਪਦ ਅਰਥ- ਚੋਰ ਚਕਾਰੇ=ਚੋਰ ਉਚੱਕੇ। ਨਰ ਨਾਰੇ=ਮਨੁਖ ਤੇ ਇਸਤ੍ਰੀਆਂ। ਉਦੋਤੁ=ਚੜ੍ਹਦੇ ਹੀ। ਹਟ ਪਟਣ=ਦੁਕਾਨਦਾਰ।

ਅਰਥ- ੧. ਅਨ੍ਹੇਰੀ ਰਾਤ ਸਮੇਂ ਲੱਖਾਂ ਤੇ ਕਰੋੜਾਂ ਹੀ ਤਾਰੇ (ਆਕਾਸ਼ ਵਿਚ) ਚਮਕਦੇ ਹਨ। ੨. ਘਰਾਂ ਘਰਾਂ ਵਿਚ ਦੀਵੇ ਬਾਲ ਕੇ ਚਾਨਣ ਕੀਤਾ ਜਾਂਦਾ ਹੈ, (ਕਿਉਂਕਿ) ਚੋਰ ਉਚੱਕੇ ਘਰ ਘਰ ਤੱਕਦੇ (ਫਿਰਦੇ ਹਨ ਕਿ ਕਿਤੇ ਦਾਅ ਲੱਗ ਜਾਏ)। ੩. ਦੁਕਾਨਾਂ ਵਾਲੇ ਸ਼ਹਿਰ ਵਿਚ ਤੇ ਘਰਾਂ ਵਿਚ, ਘਰਾਂ ਵਾਲੇ ਬੂਹੇ ਮਾਰ ਮਾਰ ਕੇ ਇਸਤ੍ਰੀਆਂ ਤੇ ਪੁਰਸ਼ ਸੌਂਦੇ ਹਨ। ੪. (ਪਰ ਜਿਸ ਵੇਲੇ ਰਾਤ ਮੁਕਣ 'ਤੇ) ਸੂਰਜ ਚੜ੍ਹਦਾ ਹੈ ਤਾਂ (ਆਪਣੇ ਚਾਨਣੇ ਨਾਲ) ਤਾਰਿਆਂ ਨੂੰ ਲੁਕਾ ਕੇ ਰਾਤ ਦਾ ਹਨੇਰਾ ਖਤਮ ਕਰ ਦਿੰਦਾ ਹੈ। ੫. (ਹਨੇਰੇ ਤੋਂ ਡਰ ਕੇ ਘਰ ਵਿਚ ਬੰਦ ਹੋਏ ਲੋਕਾਂ ਨੂੰ) ਬੰਧਨਾਂ ਤੋਂ ਛੁਡਾਉਂਦਾ ਹੈ ਤੇ ਨਾਮ, ਦਾਨ ਤੇ ਇਸ਼ਨਾਨ ਕਰਨ ਦਾ ਸਮਾਂ ਵਿਚਾਰੇ (ਲੋਕਾਂ ਨੂੰ) ਦਿੰਦਾ ਹੈ। ੬. (ਇਸੇ ਤਰ੍ਹਾਂ) ਗੁਰਮੁਖ ਦਾ ਸੁਖ ਫਲ ਸਾਧੂ ਦਾ ਸੰਗ ਹੈ, (ਜਿਸ ਨਾਲ) ਉਹ ਪਸ਼ੂ, ਪਰੇਤ ਵਰਗੇ ਪਤਿਤ (ਭੁਲੜਾਂ) ਨੂੰ ਸਿੱਧੇ ਰਸਤੇ ਲਾ ਕੇ ਮੁਕਤ (ਨਿਸਤਾਰਾ) ਕਰਦਾ ਹੈ। ੭. ਸੋ ਗੁਰੂ ਪਿਆਰੇ (ਗੁਰਮੁਖ) ਵੱਡੇ ਪਰਉਪਕਾਰੀ ਹਨ॥ ੭॥

## ੮. ਸਾਧ ਸੰਗਤ ਮਾਨ ਸਰੋਵਰ ਹੈ

੧. ਮਾਨ ਸਰੋਵਰੁ ਆਖੀਐ ਉਪਰਿ ਹੰਸ ਸੁਵੰਸ ਵਸੰਦੇ।
੨. ਮੋਤੀ ਮਾਣਕ ਮਾਨਸਰਿ ਚੁਣਿ ਚੁਣਿ ਹੰਸ ਅਮੋਲ ਚੁਗੰਦੇ।
੩. ਖੀਰੁ ਨੀਰੁ ਨਿਰਵਾਰਦੇ ਲਹਰੀਂ ਅੰਦਰਿ ਫਿਰਨਿ ਤਰੰਦੇ।
੪. ਮਾਨ ਸਰੋਵਰੁ ਛਡਿ ਕੈ ਹੋਰਤੁ ਥਾਇ ਨ ਜਾਇ ਬਹੰਦੇ।
੫. ਗੁਰਮੁਖਿ ਸੁਖ ਫਲੁ ਸਾਧਸੰਗੁ ਪਰਮ ਹੰਸ ਗੁਰਸਿਖ ਸੁਹੰਦੇ।
੬. ਇਕ ਮਨਿ ਇਕੁ ਧਿਆਇਦੇ ਦੂਜੈ ਭਾਇ ਨ ਜਾਇ ਫਿਰੰਦੇ।
੭. ਸਬਦੁ ਸੁਰਤਿ ਲਿਵ ਅਲਖੁ ਲਖੰਦੇ॥ ੮॥

ਪਦ ਅਰਥ - ਸੁਵੰਸ=ਉੱਤਮ ਵੰਸ, ਹੰਸ ਰੂਪ ਸੰਤ। ਖੀਰੁ ਨੀਰੁ=ਦੁੱਧ ਪਾਣੀ। ਲਹਰੀਂ ਅੰਦਰਿ=ਮਾਨ ਸਰੋਵਰ ਦੀਆਂ ਲਹਿਰਾਂ (ਤਰੰਗਾਂ) ਵਿਚ। ਸੁਹੰਦੇ=ਸ਼ੋਭਦੇ।

ਅਰਥ - ੧. ਜਿਸ ਨੂੰ ਮਾਨ ਸਰੋਵਰ ਆਖਦੇ ਹਨ, ਉਥੇ ਚੰਗੀ ਵੰਸ ਵਾਲੇ ਹੰਸਾਂ ਦਾ ਵਾਸਾ ਹੈ।

੨. ਮਾਨਸਰ ਵਿਚ ਮੋਤੀ ਤੇ ਹੀਰੇ ਹੁੰਦੇ ਹਨ। ਹੰਸ ਅਮੋਲਕ ਮੋਤੀ ਹੀਰੇ ਚੁਗਦੇ ਤੇ ਦਾਣਿਆਂ ਵਾਂਗ ਖਾਂਦੇ ਹਨ। (ਉਨ੍ਹਾਂ ਦੀ ਖੁਰਾਕ ਹੀ ਹੀਰੇ ਮੋਤੀ ਹੈ)। ੩. ਦੁੱਧ ਤੇ ਪਾਣੀ ਦਾ (ਹੰਸ) ਨਿਖੇੜਾ ਕਰਦੇ ਹਨ। ਉਹ ਮਾਨ ਸਰੋਵਰ ਦੇ ਲਹਿਰਾਂ ਮਾਰਦੇ ਪਾਣੀ ਵਿਚ ਤਰਦੇ ਰਹਿੰਦੇ ਹਨ। ੪. ਇਹ ਮਾਨ ਸਰੋਵਰ ਨੂੰ ਛੱਡ ਕੇ, ਹੋਰ ਕਿਸੇ ਥਾਂ 'ਤੇ ਜਾ ਕੇ ਨਹੀਂ ਬੈਠਦੇ। ੫. (ਇਸੇ ਤਰ੍ਹਾਂ) ਸਾਧ ਸੰਗਤ ਸੁਖਾਂ ਦਾ ਫਲ ਗੁਰਮੁਖਾਂ ਲਈ ਮਾਨ ਸਰੋਵਰ ਹੈ, ਜਿਥੇ ਪਰਮ ਹੰਸ ਗੁਰੂ ਦੇ ਸਿੱਖ ਬੈਠ ਕੇ ਸ਼ੋਭਾ ਪਾਉਂਦੇ ਹਨ। ੬. ਇੱਕ ਮਨ ਹੋ, ਇੱਕੋ ਪ੍ਰਭੂ ਦੀ ਅਰਾਧਨਾ ਕਰਦੇ ਹਨ, ਅਤੇ ਦੂਜੇ ਭਾਵ ਦੇ (ਭਰਮਾਂ ਵਿਚ ਫਸ) ਕਿਸੇ ਹੋਰ ਦੂਜੇ ਪਾਸੇ ਜਾਂਦੇ ਨਹੀਂ, ਨਾ ਫੇਰਾ ਹੀ ਪਾਉਂਦੇ ਹਨ। ੭. ਸ਼ਬਦ ਨੂੰ ਸੁਰਤੀ ਵਿਚ ਜੋੜ ਕੇ ਅਲਖ (ਪ੍ਰਭੂ) ਵਿਚ ਲਿਵ ਜੋੜਦੇ ਤੇ ਉਸੇ ਦੇ ਹੀ ਦਰਸ਼ਨ ਕਰਦੇ ਹਨ॥ ੮॥

## ੯. ਪਾਰਸ ਰੂਪ ਗੁਰਮੁਖ ਦੀ ਮਹਿਮਾ

**੧. ਪਾਰਸੁ ਪਥਰੁ ਆਖੀਐ ਲੁਕਿਆ ਰਹੈ ਨ ਆਪੁ ਜਣਾਏ।**
**੨. ਵਿਰਲਾ ਕੋਇ ਸਿਞਾਣਦਾ ਖੋਜੀ ਖੋਜਿ ਲਏ ਸੋ ਪਾਏ।**
**੩. ਪਾਰਸੁ ਪਰਸਿ ਅਪਰਸੁ ਹੋਇ ਅਸਟ ਧਾਤੁ ਇਕ ਧਾਤੁ ਕਰਾਏ।**
**੪. ਬਾਰਹ ਵੰਨੀ ਹੋਇ ਕੈ ਕੰਚਨੁ ਮੁਲਿ ਅਮੁਲਿ ਵਿਕਾਏ।**
**੫. ਗੁਰਮੁਖਿ ਸੁਖਫਲ ਸਾਧਸੰਗੁ ਸਬਦ ਸੁਰਤਿ ਲਿਵ ਅਘੜ ਘੜਾਏ।**
**੬. ਚਰਣਿ ਸਰਣਿ ਲਿਵ ਲੀਣੁ ਹੋਇ ਸੈਂਸਾਰੀ ਨਿਰੰਕਾਰੀ ਭਾਏ।**
**੭. ਘਰਿ ਬਾਰੀ ਹੋਇ ਨਿਜ ਘਰਿ ਜਾਏ॥ ੯॥**

ਪਦ ਅਰਥ - ਖੋਜੀ=ਖੋਜ ਕਰਨ ਵਾਲਾ, ਰਸਾਇਣੀ। ਅਪਰਸੁ=ਵਿਗੜੀ ਧਾਤ। ਬਾਰਹ ਵੰਨੀ=ਸ਼ੁੱਧ। ਅਘੜ=ਨਾ ਘੜਿਆ ਹੋਇਆ। ਘਰਿਬਾਰੀ=ਗ੍ਰਿਹਸਥੀ।

ਅਰਥ - ੧. ਪਾਰਸ ਪੱਥਰ (ਦਾ ਗੀਟਾ) ਆਖੀਦਾ ਹੈ, (ਪੱਥਰਾਂ ਵਿਚ ਹੀ) ਲੁਕਿਆ ਰਹਿੰਦਾ ਹੈ, ਆਪਣਾ ਆਪ ਪ੍ਰਗਟ ਨਹੀਂ ਕਰਦਾ। ੨. ਪਰ ਕੋਈ ਵਿਰਲਾ (ਪਾਰਖੂ) ਪਛਾਣ ਲੈਂਦਾ ਹੈ, ਖੋਜੀ ਬਣ ਕੇ ਜੋ ਲੱਭਣ ਲੱਗੇ, ਉਸੇ ਨੂੰ ਹੀ ਮਿਲਦਾ ਹੈ। ੩. ਪਾਰਸ ਨੂੰ ਛੁਹ ਕੇ ਅਪਰਸ (ਨਾ ਪਰਸੇ ਜਾਣ ਦੇ ਯੋਗ) ਵੀ ਜੇ ਕੋਈ ਹੋਵੇ, ਤਾਂ ਉਹ ਵੀ ਪਾਰਸ ਨਾਲ ਪਰਸ ਕੇ ਇਕੋ ਧਾਤ (ਭਾਵ ਸੋਨਾ) ਹੀ ਬਣ ਜਾਂਦੀ ਹੈ। ੪. ਬਾਰਹ ਵੰਨੀ ਦਾ ਸ਼ੁੱਧ ਸੋਨਾ ਬਣ ਕੇ, ਸੋਨੇ ਦੇ ਮੁੱਲ ਤੋਂ ਵੀ ਅਮੁੱਲ ਹੋ ਕੇ ਵਿਕਦਾ ਹੈ। ੫. ਗੁਰਮੁਖ ਨੂੰ ਸਾਧ ਸੰਗਤ ਰੂਪ ਸੁਖ ਫਲ ਪ੍ਰਾਪਤ ਹੁੰਦਾ ਹੈ, ਜਿਥੇ ਉਹ ਸ਼ਬਦ ਨੂੰ ਸੁਰਤ ਵਿਚ ਲਿਆ ਕੇ ਲਿਵ ਲਾਉਣ ਨਾਲ ਅਘੜ (ਬੇਘੜ) ਵੀ ਘੜਿਆ ਜਾਂਦਾ ਹੈ। (ਵਸ ਵਿਚ ਨਾ ਆ ਸਕਣ ਵਾਲਾ, ਪ੍ਰਭੂ ਵਿਚ ਹੋ ਜਾਂਦਾ ਹੈ)। ੬. (ਪਰਮੇਸ਼ਰ ਦੇ) ਚਰਣਾਂ ਦੀ ਸ਼ਰਨ ਵਿਚ ਲਿਵਲੀਨ ਹੋਣ ਵਾਲਾ, ਸੰਸਾਰੀ ਵਰਤੋਂ ਵਿਹਾਰ ਵਿਚ ਰਹਿੰਦਾ ਵੀ ਨਿਰੰਕਾਰ ਨੂੰ ਚੰਗਾ ਲੱਗ ਜਾਂਦਾ ਹੈ। ੭. ਉਹ ਗ੍ਰਿਹਸਥੀ ਹੁੰਦਾ ਵੀ (ਆਪਣੇ) ਨਿਜ ਘਰ (ਸ੍ਵੈ-ਸ੍ਵਰੂਪ) ਵਿਚ ਜਾ ਪੁੱਜਦਾ ਹੈ॥ ੯॥

## ੧੦. ਗੁਰਮੁਖਾਂ ਦੀ ਅਕੱਥ ਕਥਾ ਹੈ

੧. ਚਿੰਤਾਮਣਿ ਚਿੰਤਾ ਹਰੈ ਕਾਮਧੇਨੁ ਕਾਮਨਾ ਪੁਜਾਏ।
੨. ਫਲ ਫੁਲਿ ਦੇਂਦਾ ਪਾਰਜਾਤੁ ਰਿਧਿ ਸਿਧਿ ਨਵ ਨਾਥ ਲੁਭਾਏ।
੩. ਦਸ ਅਵਤਾਰ ਅਕਾਰ ਕਰਿ ਪੁਰਖਾਰਥ ਕਰਿ ਨਾਂਵ ਗਣਾਏ।
੪. ਗੁਰਮੁਖਿ ਸੁਖ ਫਲੁ ਸਾਧਸੰਗੁ ਚਾਰਿ ਪਦਾਰਥ ਸੇਵਾ ਲਾਏ।
੫. ਸਬਦੁ ਸੁਰਤਿ ਲਿਵ ਪਿਰਮ ਰਸੁ ਅਕਥ ਕਹਾਣੀ ਕਥੀ ਨ ਜਾਏ।
੬. ਪਾਰਬ੍ਰਹਮ ਪੂਰਨ ਬ੍ਰਹਮ ਭਗਤਿ ਵਛਲ ਹੁਇ ਅਛਲ ਛਲਾਏ।
੭. ਲੇਖ ਅਲੇਖ ਨ ਕੀਮਤਿ ਪਾਏ॥ ੧੦॥

*ਪਦ ਅਰਥ* - ਚਿੰਤਾ=ਮਨ ਦਾ ਸੋਗ। ਕਾਮਧੇਨੁ=ਚਿੱਤ ਦੀ ਇੱਛਾ। ਫਲ ਫੁਲਿ=ਫਲ ਖਾਣ ਵਾਲੇ, ਫੁੱਲ ਖੁਸ਼ਬੋ ਵਾਲੇ। ਪੁਰਖਾਰਥ=ਤਾਕਤ ਦਿਖਾ ਕੇ। ਅਛਲ ਛਲਾਏ=ਨਾ ਛਲੇ ਜਾਣ ਵਾਲਾ ਹੋ ਕੇ ਵੀ ਆਪੇ ਹੀ ਛਲਿਆ ਜਾਂਦਾ ਹੈ।

*ਅਰਥ* - ੧. ਚਿੰਤਾਮਣੀ ਚਿੰਤਾ ਹਟਾਉਂਦੀ ਹੈ ਤੇ ਕਾਮਧੇਨੁ ਕਾਮਨਾ ਪੂਰਨ ਕਰਦੀ ਹੈ। ੨. ਕਲਪ ਬ੍ਰਿਛ ਆਪਣੇ ਫਲ ਜਾਂ ਫੁੱਲ ਹੀ ਦੇਂਦਾ ਹੈ ਅਤੇ ਨੌਂ ਨਾਥ (ਆਪ ਹੀ ਖੁਦ) ਰਿੱਧੀਆਂ, ਸਿੱਧੀਆਂ ਤੇ ਨਿੱਧੀਆਂ ਦੇ ਲੋਭ ਵਿਚ ਲੁਭਾਏ ਗਏ ਹਨ। (ਸੇਵਕਾਂ ਦਾ ਉਨ੍ਹਾਂ ਕੀ ਸਵਾਰਨਾ ਹੈ ਤੇ ਕੀ ਦੇਣਾ ਹੈ ?) ੩. ਦਸ ਅਵਤਾਰਾਂ ਨੇ ਜਨਮ ਪ੍ਰਾਪਤ ਕਰਕੇ, ਰੂਪ ਧਾਰ ਕੇ, ਪੁਰਖਾਰਥ (ਵਡੇ ਵਡੇ ਕੰਮ) ਕੀਤੇ, ਪਰ ਸਭ ਕੁਝ ਕਰਕੇ ਇਹੀ ਕਿਹਾ—(ਇਹ ਮੈਂ ਹੀ ਕੀਤੇ ਹਨ) ਭਾਵ ਆਪਣਾ ਆਪ ਹੀ ਗਿਣਾਇਆ ਹੈ। ੪. ਗੁਰਮੁਖ ਨੂੰ ਸਾਧ ਸੰਗ ਦਾ ਸੁਖ ਫਲ ਇਹ ਮਿਲਦਾ ਹੈ ਕਿ (ਪਰਮੇਸ਼ਰ ਨੇ) ਚਾਰੇ ਪਦਾਰਥ (ਧਰਮ, ਅਰਥ, ਕਾਮ ਤੇ ਮੋਖਸ਼) ਉਨ੍ਹਾਂ ਦੀ ਸੇਵਾ 'ਤੇ ਲਾ ਦਿੱਤੇ ਹਨ। ੫. ਗੁਰਮੁਖ ਸ਼ਬਦ ਨੂੰ ਸੁਰਤ ਵਿਚ ਲਿਵ ਲਾ ਕੇ ਪ੍ਰੇਮ ਰਸ ਨੂੰ ਪੀਂਦੇ ਹਨ, ਜਿਸ ਦੀ ਅਕੱਥ ਕਥਾ ਕਹੀ ਨਹੀਂ ਜਾਂਦੀ। ੬. ਪਾਰਬ੍ਰਹਮ (ਪਰਮੇਸ਼ਰ) ਪੂਰਨ ਤੌਰ 'ਤੇ ਸਾਰੇ ਬ੍ਰਹਮੰਡ ਵਿਚ ਵਿਆਪਕ ਹੈ, ਭਗਤ ਵਛਲ ਹੋਣ ਦੇ ਨਾਤੇ ਆਪਣੇ ਭਗਤਾਂ ਕੋਲੋਂ ਛਲਿਆ, ਭਾਵ ਉਨ੍ਹਾਂ ਦੇ ਵਸ ਹੋ ਜਾਂਦਾ ਹੈ। ੭. (ਇਸ ਲਈ ਗੁਰਮੁਖ) ਲੇਖੇ ਤੋਂ ਅਲੇਖ ਹਨ, ਉਨ੍ਹਾਂ ਦੀ ਕੀਮਤ ਕੋਈ ਨਹੀਂ ਪਾ ਸਕਦਾ॥ ੧੦॥

## ੧੧. ਕਾਦਰ ਦੀ ਅਥਾਹ ਕੁਦਰਤ

੧. ਇਕੁ ਕਵਾਉ ਪਸਾਉ ਕਰਿ ਨਿਰੰਕਾਰਿ ਆਕਾਰੁ ਬਣਾਇਆ।
੨. ਤੋਲਿ ਅਤੋਲੁ ਨ ਤੋਲੀਐ ਤੁਲਿ ਨ ਤੁਲਾਧਾਰਿ ਤੋਲਾਇਆ।
੩. ਲੇਖ ਅਲੇਖੁ ਨ ਲਿਖੀਐ ਅੰਗੁ ਨ ਅਖਰੁ ਲੇਖ ਲਿਖਾਇਆ।

੪. ਮੁਲਿ ਅਮੁਲੁ ਨ ਮੋਲੀਐ ਲਖੁ ਪਦਾਰਥ ਲਵੈ ਨ ਲਾਇਆ।
੫. ਬੋਲਿ ਅਬੋਲੁ ਨ ਬੋਲੀਐ ਸੁਣਿ ਸੁਣਿ ਆਖਣੁ ਆਖਿ ਸੁਣਾਇਆ।
੬. ਅਗਮੁ ਅਥਾਹੁ ਅਗਾਧਿ ਬੋਧ ਅੰਤੁ ਨ ਪਾਰਾਵਾਰੁ ਨ ਪਾਇਆ।
੭. ਕੁਦਰਤਿ ਕੀਮ ਨ ਜਾਣੀਐ ਕੇਵਡੁ ਕਾਦਰੁ ਕਿਤੁ ਘਰਿ ਆਇਆ।
੮. ਗੁਰਮੁਖਿ ਸੁਖਫਲੁ ਸਾਧਸੰਗੁ ਸਬਦੁ ਸੁਰਤਿ ਲਿਵ ਅਲਖ ਲਖਾਇਆ।
੯. ਪਿਰਮ ਪਿਆਲਾ ਅਜਰੁ ਜਰਾਇਆ॥ ੧੧ ॥

ਪਦ ਅਰਥ - ਕਵਾਉ=ਬਚਨ। ਆਕਾਰੁ=ਰੂਪਮਾਨ ਸੂਰਤ, ਸ਼ਕਲ। ਤੁਲਾਧਾਰਿ=ਤੋਲਣ ਵਾਲਾ ਤੱਕੜ। ਲਵੈ=ਨੇੜੇ। ਕੀਮ=ਕੀਮਤ। ਕਿਤੁ=ਕਿਹੜੇ। ਪਿਰਮ ਪਿਆਲਾ=ਪ੍ਰੇਮ-ਰਸ ਦਾ ਪਿਆਲਾ। ਬੋਲਿ ਅਬੋਲੁ=ਜਿਸ ਨੂੰ ਬੋਲ ਕੇ ਦੱਸਿਆ ਨਾ ਜਾ ਸਕੇ।

ਅਰਥ - ੧. ਪ੍ਰਭੂ ਨੇ ਇਕੋ ਵਾਕ ਕਹਿ ਕੇ ਇਹ ਕੁਦਰਤ ਦਾ ਸਾਰਾ ਪਸਾਰਾ ਕਰ ਦਿੱਤਾ। ੨. (ਏਡਾ ਬੇਅੰਤ ਪਸਰਾ ਕਿ) ਜਿਸਨੂੰ ਤੋਲਣ ਤੋਂ ਅਤੋਲ ਸਮਝੋ, ਨਾ ਛੋਟੀ ਤੱਕੜੀ ਨਾ ਵੱਡਾ ਤੱਕੜ ਹੀ ਤੋਲ ਸਕਦਾ ਹੈ। ੩. (ਏਨੇ ਪਸਾਰੇ ਵਾਲਾ ਕਿ) ਜਿਸ ਦਾ ਲੇਖਾ ਵੀ ਅਲੇਖ ਹੈ, ਨਾ ਅੰਗਾਂ (ਹਿੰਦਸਿਆਂ) ਤੇ ਨਾ ਹੀ ਅੱਖਰਾਂ ਵਿਚ ਲਿਖਿਆ ਜਾ ਸਕਦਾ ਹੈ। ੪. ਮੁੱਲ ਵੀ ਨਹੀਂ ਪੈ ਸਕਦਾ, ਅਮੁੱਲ ਹੈ। ਲੱਖਾਂ ਪਦਾਰਥ ਵੀ ਉਸ ਦੀ ਨੇੜਤਾ ਜਾਂ ਬਰਾਬਰੀ ਨਹੀਂ ਕਰ ਸਕਦੇ। ੫. ਬੋਲ ਕੇ ਵੀ ਫਿਰ ਕੀ ਦੱਸੀਏ, (ਜੋ ਲੇਖੇ ਤੇ ਤੋਲ ਵਿਚ ਨਹੀਂ ਆਉਂਦਾ) ਹਾਂ ਸੁਣ ਸੁਣ ਕੇ, ਜਿੰਨਾ ਕੁ ਕਿਸੇ ਦੱਸਿਆ, ਬਸ ਉਹ ਸੁਣਾ ਦਿੱਤਾ। ੬. ਉਹ ਗਮਤਾ ਰਹਿਤ, ਡੂੰਘੇ ਤੋਂ ਡੂੰਘਾ, ਅਥਾਹ, ਅਗਾਧ ਬੋਧ (ਸਮਝ ਤੋਂ ਪਰੇ ਹੈ), ਜਿਸ ਦਾ ਅੰਤ ਤੇ ਪਾਰਾਵਾਰਾ ਨਹੀਂ ਪੈਂਦਾ। ੭. ਪ੍ਰਭੂ ਦੀ ਬਣਾਈ ਕੁਦਰਤ ਦੀ ਕੋਈ ਕੀਮਤ ਨਹੀਂ ਜਾਣ ਸਕਦਾ, ਫਿਰ ਪਰਮੇਸ਼ਰ ਕਿੱਡਾ ਤੇ ਕਿਸ ਘਰੋਂ ਆਇਆ (ਇਹ ਕੌਣ ਜਾਣ ਸਕਦਾ ਹੈ?) ੮. ਗੁਰਮੁਖ ਨੂੰ ਸੁਖ ਫਲ, ਸਾਧ ਸੰਗ ਦਾ ਮਿਲਿਆ, ਜਿਸ ਵਿਚ ਸ਼ਬਦ ਨੂੰ ਸੁਰਤਿ ਵਿਚ ਜੋੜ ਕੇ, (ਲਿਵਲੀਨ ਹੋ, ਉਹੋ ਜਿਹੇ) ਅਲਖ ਪ੍ਰਭੂ ਨੂੰ ਲਖਦਾ, ਭਾਵ ਜਾਣ ਜਾਂਦਾ ਹੈ। ੯. ਉਹ ਇਸ ਪ੍ਰੇਮ ਪਿਆਲੇ ਨੂੰ ਅਜਰ ਕਰਕੇ ਜਰਦਾ ਹੈ (ਐਵੇਂ ਹਉਂ ਹਉਂ ਨਹੀਂ ਕਰਦਾ ਫਿਰਦਾ)॥ ੧੧ ॥

## ੧੨. ਸਾਧ ਸੰਗਤ ਰਾਹੀਂ ਹੀ ਸਭ ਕੁਝ ਜਾਣੀਦਾ ਹੈ

੧. ਸਾਦਹੁ ਸਬਦਹੁ ਬਾਹਰਾ ਅਕਥ ਕਥਾ ਕਿਉਂ ਜਿਹਬਾ ਜਾਣੈ।
੨. ਉਸਤਤਿ ਨਿੰਦਾ ਬਾਹਰਾ ਕਥਨੀ ਬਦਨੀ ਵਿਚਿ ਨ ਆਣੈ।
੩. ਗੰਧ ਸਪਰਸੁ ਅਗੋਚਰਾ ਨਾਸ ਮਾਸ ਹੈਰਤਿ ਹੈਰਾਣੈ।
੪. ਵਰਨਹੁ ਚਿਹਨਹੁ ਬਾਹਰਾ ਦਿਸਟਿ ਅਦਿਸਟਿ ਨ ਧਿਆਨੁ ਧਿਙਾਣੈ।

੫. ਨਿਰਾਲੰਬੁ ਅਵਲੰਬ ਵਿਣੁ ਧਰਤਿ ਅਗਾਸਿ ਨਿਵਾਸੁ ਵਿਡਾਣੈ।
੬. ਸਾਧਸੰਗਤਿ ਸਚਖੰਡਿ ਹੈ ਨਿਰੰਕਾਰੁ ਗੁਰ ਸਬਦੁ ਸਿਞਾਣੈ।
੭. ਕੁਦਰਤਿ ਕਾਦਰ ਨੋ ਕੁਰਬਾਣੈ॥ ੧੨॥

*ਪਦ ਅਰਥ* - ਸਾਦਹੁ=ਸ੍ਵਾਦ ਰਸ। ਸਬਦਹੁ=ਬਾਣੀ। ਕਥਨੀ ਬਦਨੀ=ਕਥਾ ਤੇ ਕਵਿਤਾ। ਨਾਸ ਸਾਸ=ਨੱਕ ਦੇ ਸਾਹ, ਭਾਵ ਪ੍ਰਾਣ। ਹੈਰਤਿ ਹੈਰਾਣੈ=ਅਕਲ ਦੰਗ ਹੋ ਜਾਣੀ। ਧਿਙਾਣੈ=ਧੱਕੇ ਨਾਲ। ਅਵਲੰਬ=ਆਸਰਾ। ਵਿਡਾਣੈ=ਅਸਚਰਜ ਖੇਲ।

*ਅਰਥ* - ੧. ਜੀਹਭਾ ਭਲਾ ਉਸ ਅਕੱਥ ਕਥਾ ਦਾ ਕੀ ਹਾਲ ਦੱਸੇ, ਜਿਹੜੀ ਸੁਆਦ ਤੇ ਬੋਲਣ (ਸ਼ਬਦ) ਤੋਂ ਪਰੇ ਹੈ। ੨. ਉਹ ਅਵਸਥਾ ਉਸਤਤੀ ਤੇ ਨਿੰਦਾ ਦੇ ਘੇਰੇ ਤੋਂ ਵੀ ਬਾਹਰ ਹੈ, ਨਾ ਕਥਨ ਤੇ ਨਾ ਕਿਸੇ ਕਵੀਸ਼ਰੀ (ਕਵਿਤਾ) ਵਿਚ ਹੀ ਆ ਸਕਦੀ ਹੈ। ੩. ਓਹ ਦਸ਼ਾ ਤਾਂ ਹੈ ਹੀ ਅਸਚਰਜਤਾ ਤੇ ਹੈਰਾਨੀ ਵਾਲੀ, ਜੋ ਨੱਕ ਦੇ ਸੁੰਘਣ, ਸੁਗੰਧ ਤੇ ਸ੍ਵਾਸਾਂ (ਪ੍ਰਾਣਾਂ) ਦੀ ਪਕੜ ਵਿਚ ਨਹੀਂ ਹੈ। ੪. (ਆਤਮਾ ਦੀ ਇਸ ਉੱਚ ਅਵਸਥਾ ਦਾ) ਨਾ ਕੋਈ ਰੰਗ ਹੈ, ਨਾ ਰੂਪ ਹੈ ਤੇ ਅੱਖਾਂ ਦੀ ਨਜ਼ਰ ਵਿਚ ਵੀ ਨਹੀਂ ਆਉਂਦੀ, ਨਾ ਧਿਆਨ (ਲਿਵ) ਵਿਚ ਹੀ ਆਉਂਦੀ ਹੈ। ਜੇ ਜ਼ੋਰ ਲਾ ਕੇ (ਧਿਙਾਣੇ) ਵੇਖਣਾ ਚਾਹੀਏ, ਤਾਂ ਵੀ ਸਫਲਤਾ ਨਹੀਂ ਹੋ ਸਕਦੀ। ੫. (ਉਸ ਸ਼ਕਤੀ ਨੂੰ, ਜੋ ਮਨੁਖੀ ਇੰਦ੍ਰਿਆਂ ਤੋਂ ਅਗੋਚਰ ਹੈ ਤੇ ਕਿੰਨੀ ਅਸਚਰਜਤਾ ਭਰੀ ਹੈ), ਜੋ ਬਿਨਾਂ ਆਸਰੇ ਧਰਤੀ ਵਿਚ ਵੀ ਤੇ ਬਿਨਾਂ ਆਸਰੇ ਹੀ ਖੜੇ ਆਕਾਸ਼ ਵਿਚ ਵੀ ਨਿਰੰਤਰ (ਲਗਾਤਾਰ) ਵਾਸਾ ਕਰ ਰਹੀ ਹੈ ੬. (ਹਾਂ—ਇੱਕ) ਸਾਧ ਸੰਗਤ ਰੂਪ ਸੱਚਖੰਡ ਹੈ, ਜਿਥੇ ਗੁਰ-ਸ਼ਬਦ ਦੀ ਸਹਾਇਤਾ ਨਾਲ (ਇਸ ਅਨੰਤ ਤੇ ਅਥਾਹ) ਪ੍ਰਭੂ ਦੀ ਕੁਝ ਸੋਝੀ ਤੇ ਸਿਞਾਣ ਪ੍ਰਾਪਤ ਹੁੰਦੀ ਹੈ। ੭. ਪ੍ਰਭੂ ਦੀ ਇਸ ਕੁਦਰਤ ਤੋਂ ਅਸੀਂ ਬਲਿਹਾਰੇ ਜਾਂਦੇ ਹਾਂ॥ ੧੨॥

# ੧੩. ਗੁਰਮੁਖ ਦਾ ਸੱਚਾ ਮਾਰਗ

੧. ਗੁਰਮੁਖਿ ਪੰਥੁ ਅਗੰਮ ਹੈ ਜਿਉ ਜਲ ਅੰਦਰਿ ਮੀਨੁ ਚਲੰਦਾ।
੨. ਗੁਰਮੁਖਿ ਖੋਜੁ ਅਲਖੁ ਹੈ ਜਿਉ ਪੰਖੀ ਆਗਾਸ ਉਡੰਦਾ।
੩. ਸਾਧਸੰਗਤਿ ਰਹਰਾਸਿ ਹੈ ਹਰਿ ਚੰਦਉਰੀ ਨਗਰੁ ਵਸੰਦਾ।
੪. ਚਾਰਿ ਵਰਨ ਤੰਬੋਲ ਰਸੁ ਪਿਰਮ ਪਿਆਲੈ ਰੰਗੁ ਚੜੰਦਾ।
੫. ਸਬਦ ਸੁਰਤਿ ਲਿਵ ਲੀਣੁ ਹੋਇ ਚੰਦਨ ਵਾਸ ਨਿਵਾਸ ਕਰੰਦਾ।
੬. ਗਿਆਨੁ ਧਿਆਨੁ ਸਿਮਰਣੁ ਜੁਗਤਿ ਕੂੰਜਿ ਕੁਰਮ ਹੰਸ ਵੰਸ ਵਧੰਦਾ।
੭. ਗੁਰਮੁਖਿ ਸੁਖ ਫਲੁ ਅਲਖ ਲਖੰਦਾ॥ ੧੩॥

*ਪਦ ਅਰਥ* - ਪੰਥੁ=ਰਾਹ। ਰਹਰਾਸਿ=ਸੱਚੀ ਰਹੁਰੀਤੀ (ਧਰਮ ਦਾ ਰਸਤਾ)। ਹਰਿ ਚੰਦਉਰੀ=ਭਰਮ ਤੇ ਸ਼ੰਕਿਆਂ ਦਾ ਨਗਰ। ਤੰਬੋਲ ਰਸੁ=ਪਾਨ ਦਾ ਸੁਆਦ।

ਅਰਥ - ੧. ਗੁਰਮੁਖ ਦਾ ਪੰਥ (ਰਸਤਾ) ਅਗੰਮ (ਅਨੁਭਵੀ) ਹੈ, ਜਿਸ ਦਾ ਅਨੁਭਵ ਕਿਸੇ ਹੋਰ ਨੂੰ ਨਹੀਂ ਹੋ ਸਕਦਾ। ਜਿਵੇਂ ਮੱਛੀ ਪਾਣੀ ਵਿਚ ਵਸਦੀ ਹੈ, (ਉਹ ਪਾਣੀ ਵਿਚ ਜਿਧਰ ਵੀ ਜਾਏ, ਉਹੀ ਉਸ ਦਾ ਰਸਤਾ ਹੈ, ਇਸੇ ਤਰ੍ਹਾਂ ਗੁਰਮੁਖ ਵੀ ਅਨੁਭਵ ਨਾਲ ਜਿਧਰ ਚਾਹੇ ਜਾ ਸਕਦਾ ਹੈ। ੨. ਗੁਰਮੁਖ ਦਾ ਰਸਤਾ ਅਲਖ ਹੈ (ਨਜ਼ਰੀ ਨਹੀਂ ਪੈਂਦਾ, ਕਿਸ ਤਰ੍ਹਾਂ ? ਮਿਸਾਲ ਦਿੰਦੇ ਹਨ) ਜਿਵੇਂ ਪੰਛੀ ਆਕਾਸ਼ ਵਿਚ ਉੱਡਦਾ ਹੈ, (ਖੁਲੇ ਆਕਾਸ਼ ਵਿਚ ਜਿਧਰ ਚਾਹੇ ਉੱਡ ਜਾਂਦਾ ਹੈ, ਪਰ ਉਸ ਦਾ ਨਿਸ਼ਾਨ ਨਹੀਂ ਲੱਭ ਸਕਦਾ)। ੩. ਸਾਧ ਸੰਗਤੀ ਦੀ ਰਹੁਰੀਤੀ ਦਾ ਸੱਚਾ ਮਾਰਗ ਹੈ, (ਬਾਕੀ ਸੰਸਾਰ ਤਾਂ) ਭਰਮ-ਭੁਲੇਖਿਆਂ ਦੀ ਨਗਰੀ ਵਾਂਗ ਵਸ ਰਿਹਾ ਹੈ। ੪. ਚਾਰੇ ਵਰਣਾਂ (ਦੇ ਮੱਤ, ਰਸਤੇ), ਵੱਖੋ ਵੱਖ ਹਨ, (ਜਿਵੇਂ ਪਾਨ ਵਿਚ ਪਏ ਕੱਥਾ, ਸੁਪਾਰੀ ਤੇ ਚੂਨਾ ਆਦਿ ਵੱਖੋ ਵੱਖ ਹਨ, ਪਰ ਮਿਲ ਕੇ) ਇੱਕ ਲਾਲ ਰੰਗ ਬਣਦਾ ਹੈ। (ਪਰ ਗੁਰਮੁਖ ਦੇ) ਪ੍ਰੇਮ ਪਿਆਲੇ ਦੇ ਰਸ ਦਾ ਰੰਗ ਚੜ੍ਹਦੇ ਤੋਂ ਚੜ੍ਹਦਾ ਹੈ (ਜਿਸ ਦੀ ਕੋਈ ਰੀਸ ਨਹੀਂ ਕਰ ਸਕਦਾ)। ੫. (ਗੁਰਮੁਖ) ਸ਼ਬਦ ਤੇ ਸੁਰਤ ਵਿਚ ਲਿਵਲੀਨ (ਮਸਤ) ਹੋ ਜਾਂਦੇ ਹਨ ਤੇ ਚੰਦਨ ਦੀ ਵਾਸ਼ਨਾ ਵਾਂਗ (ਸੁਣਨ ਵਾਲੇ ਸਾਥੀਆਂ, ਸੰਗੀਆਂ ਦੇ ਹਿਰਦੇ ਨੂੰ ਵੀ) ਸੁਗੰਧੀ ਵਾਲਾ ਕਰ ਦਿੰਦੇ ਹਨ। ੬. ਗਿਆਨ, ਧਿਆਨ ਤੇ ਸਿਮਰਨ ਦੀ ਜੁਗਤੀ ਨੂੰ ਇਉਂ ਵਧਾ ਲੈਂਦੇ ਹਨ, (ਜਿਵੇਂ) ਕੂੰਜ, ਕੱਛੂ ਅਤੇ ਹੰਸਾਂ ਵਿਚ ਇਹ ਸ਼ਕਤੀ ਹੁੰਦੀ ਹੈ। (ਕੂੰਜ ਤੇ ਕੱਛੂ ਸਿਮਰਨ ਦੇ ਗਿਆਨ ਧਿਆਨ ਨਾਲ, ਬਿਨਾਂ ਦੁੱਧ ਦੇ ਆਪਣੇ ਬੱਚਿਆਂ ਨੂੰ ਪਾਲ ਲੈਂਦੇ ਹਨ ਤੇ ਹੰਸ ਆਪਣੇ ਧਿਆਨ ਦੇ ਬਲ ਨਾਲ ਦੁੱਧ ਤੇ ਪਾਣੀ ਨੂੰ ਵੱਖੋ ਵੱਖ ਕਰ ਦਿਖਾਉਂਦੇ ਹਨ)। ੭. ਗੁਰਮੁਖ ਦਾ ਸੁਖ ਫਲ ਇਹ ਹੈ ਕਿ ਉਹ ਇਨ੍ਹਾਂ ਗਿਆਨ ਧਿਆਨ ਤੇ ਸਿਮਰਣ ਦੀਆਂ ਬਰਕਤਾਂ ਦੇ ਸਹਾਰੇ ਉਸ ਅਲਖ (ਪਰਮੇਸ਼ਰ) ਨੂੰ ਜਾਣ ਜਾਂਦੇ ਹਨ। (ਤੇ ਸਾਧ ਸੰਗਤ ਵਿਚ ਇਹ ਗਿਆਨ ਹੋਰਨਾਂ ਨੂੰ ਵੀ ਜਣਾ ਦਿੰਦੇ ਹਨ)॥ ੧੩॥

## ੧੪. ਪਰਮੇਸ਼ਰ ਬੇਅੰਤ ਤੇ ਅਲਖ ਹੈ

੧. ਬ੍ਰਹਮਾਦਿਕ ਵੇਦਾਂ ਸਣੈ ਨੇਤਿ ਨੇਤਿ ਕਰਿ ਭੇਦੁ ਨ ਪਾਇਆ।
੨. ਮਹਾਦੇਵ ਅਵਧੂਤੁ ਹੋਇ ਨਮੋ ਨਮੋ ਕਰਿ ਧਿਆਨਿ ਨ ਆਇਆ।
੩. ਦਸ ਅਵਤਾਰ ਅਕਾਰੁ ਕਰਿ ਏਕੰਕਾਰੁ ਨ ਅਲਖੁ ਲਖਾਇਆ।
੪. ਰਿਧਿ ਸਿਧਿ ਨਿਧਿ ਨਾਥ ਨਉ ਆਦਿ ਪੁਰਖੁ ਆਦੇਸੁ ਕਰਾਇਆ।
੫. ਸਹਸ ਨਾਂਵ ਲੈ ਸਹਸ ਮੁਖ ਸਿਮਰਣਿ ਸੰਖ ਨ ਨਾਉਂ ਧਿਆਇਆ।
੬. ਲੋਮਸ ਤਪੁ ਕਰਿ ਸਾਧਨਾ ਹਉਮੈ ਸਾਧਿ ਨ ਸਾਧੁ ਸਦਾਇਆ।
੭. ਚਿਰੁ ਜੀਵਣੁ ਬਹੁ ਹੰਢਣਾ ਗੁਰਮੁਖਿ ਸੁਖੁ ਫਲੁ ਪਲੁ ਨ ਚਖਾਇਆ।
੮. ਕੁਦਰਤਿ ਅੰਦਰਿ ਭਰਮਿ ਭੁਲਾਇਆ॥ ੧੪॥

ਪਦ ਅਰਥ - ਨੇਤਿ=ਬੇਅੰਤ। ਆਦੇਸੁ=ਪਰਣਾਮ। ਸਹਸ=ਹਜ਼ਾਰ। ਸੰਖ ਨ=ਗਿਣਤੀ। ਸਾਧਿ=ਜਿੱਤਣਾ। ਬਹੁ ਹੰਢਣਾ=ਬੜਾ ਸਮਾਂ ਸਰੀਰ ਨੂੰ ਹੰਢਾਉਣ ਵਾਲਾ।

ਅਰਥ - ੧. ਬ੍ਰਹਮਾ ਵਰਗੇ ਵੇਦਾਂ ਦੇ ਸਮੇਤ (ਭਾਵ ਵੇਦਾਂ ਦੇ ਗਿਆਨ ਨੂੰ ਲਿਖ ਲਿਖ ਕੇ ਅਖੀਰ ਇਹੋ ਗੱਲ ਕਹੀ—) ਕਿ ਉਸ ਪ੍ਰਭੂ ਦਾ ਭੇਦ ਨਹੀਂ ਮਿਲਦਾ, ਉਹ ਬੇਅੰਤ ਹੈ, ਬੇਅੰਤ ਹੈ। ੨. ਮਹਾਂਦੇਉ (ਸ਼ਿਵ ਜੀ) ਨੇ ਅਵਧੂਤ (ਵੈਰਾਗ ਤੇ ਅਤੀਤ ਬਣ) ਸਰੀਰ 'ਤੇ ਸੁਆਹ ਮਲ ਕੇ, ਧਿਆਨ ਵਿਚ ਜੁੜ, ਸਮਾਧੀ ਲਾ, ਸਿਮਰਣ ਕੀਤਾ, (ਪਰ ਉਸ ਦੇ) ਧਿਆਨ ਵਿਚ ਵੀ ਪ੍ਰਭੂ ਜੀ ਨਾ ਆਏ। ੩. ਦਸ ਅਵਤਾਰਾਂ ਨੇ ਅਕਾਰ (ਸਰੂਪ) ਕੀਤੇ, (ਜੋ ਵੱਡੀ ਸ਼ਕਤੀਆਂ ਵਾਲੇ ਤੇ ਸੂਰਮੇ ਬਹਾਦਰ ਸਨ, ਪਰ ਉਨ੍ਹਾਂ ਨੇ ਵੀ) ਏਕੰਕਾਰ (ਪਰਮੇਸ਼ਰ) ਜੋ ਅਲਖ ਹੈ, ਉਸ ਨੂੰ ਨਹੀਂ ਜਾਣਿਆ (ਸਭ ਕੁਝ ਆਪ ਹੀ ਬਣ ਬੈਠੇ ਤੇ ਲੋਕਾਂ ਕੋਲੋਂ ਆਪਣਾ ਨਾਮ ਹੀ ਜਪਾਇਆ)। ੪. ਰਿੱਧੀਆਂ, ਸਿੱਧੀਆਂ ਤੇ ਨੌਂ ਨਿੱਧੀਆਂ ਪ੍ਰਾਪਤ ਕਰਕੇ (ਭਾਵ ਸ਼ਕਤੀਆਂ ਨਾਲ, ਦੇਖ ਭਾਲ ਕਰਕੇ ਵੀ, ਜਦ ਸਮਝ ਆਈ ਕਿ ਅਸੀਂ ਅਜੇ ਊਣੇ ਹੀ ਹਾਂ ਤਾਂ) ਉਨ੍ਹਾਂ ਨੇ ਪ੍ਰਭੂ (ਆਦਿ ਪੁਰਖ) ਨੂੰ ਨਮਸਕਾਰਾਂ ਕੀਤੀਆਂ। ੫. ਸ਼ੇਸ਼ ਨਾਗ ਦੇ ਹਜ਼ਾਰ ਮੂੰਹ ਹਨ, ਤੇ ਹਰ ਮੂੰਹ ਨਾਲ, ਪ੍ਰਭੂ ਦਾ ਉਹ ਰੋਜ਼ ਨਵਾਂ ਨਾਮ ਉਚਾਰਦਾ ਹੈ, ਪਰ ਇਸ ਤਰ੍ਹਾਂ ਦੇ ਸਿਮਰਨ ਕਰਨ ਨਾਲ ਵੀ ਪ੍ਰਭੂ ਦੇ ਨਾਵਾਂ ਦੀ ਗਿਣਤੀ ਮੁੱਕੀ ਨਾ। ੬. ਲੋਮਸ ਰਿਖੀ ਨੇ ਤਪ ਕੀਤਾ, ਵੱਡੀਆਂ ਸਾਧਨਾਂ ਸਾਧੀਆਂ, ਜਿਸ ਨਾਲ ਉਸ ਦੀ ਹਉਮੈ ਸਗੋਂ ਵਧੀ। ਉਹ ਆਪਣੀ ਹਉਮੈ ਨੂੰ ਸਾਧ (ਭਾਵ ਮਾਰ) ਕੇ ਆਪਣੇ ਆਪ ਨੂੰ (ਸੱਚਾ) ਸਾਧ ਨਾ ਬਣਾ ਸਕਿਆ। ੭. ਲੰਮੀ ਉਮਰ ਤੇ ਚਿਰ ਜੀਵਨ ਨੂੰ ਹੰਢਾਉਣ ਵਾਲੇ (ਦੱਤਾ ਤਰੇਅ ਤੇ ਲੋਮਸ ਰਿਖੀ) ਨੇ ਗੁਰਮੁਖਤਾਈ ਦੇ ਸੁਖ ਫਲ ਦਾ ਇੱਕ ਪਲ ਲਈ ਵੀ ਰਸ ਨਾ ਚਖਿਆ (ਭਾਵ ਨਿਰਮਾਣਤਾ ਵੱਲੋਂ ਉੱਕੇ ਹੀ ਕੋਰੇ ਰਹੇ)। ੮. ਪ੍ਰਭੂ ਦੀ ਕੁਦਰਤ ਦੇ ਭਰਮ ਵਿਚ ਪ੍ਰਭੂ ਨੂੰ ਉਕਾ ਹੀ ਭੁੱਲੇ ਰਹੇ॥ ੧੪॥

## ੧੫. ਮਾਇਆ ਦੇ ਹਨੇਰੇ ਵਿਚੋਂ ਪ੍ਰਭੂ ਦੀ ਪ੍ਰਾਪਤੀ

**੧. ਗੁਰਮੁਖਿ ਸੁਖ ਫਲੁ ਸਾਧਸੰਗੁ ਭਗਤਿ ਵਛਲ ਹੋਇ ਵਸਿਗਤਿ ਆਇਆ।**
**੨. ਕਾਰਣੁ ਕਰਤੇ ਵਸਿ ਹੈ ਸਾਧਸੰਗਤਿ ਵਿਚਿ ਕਰੇ ਕਰਾਇਆ।**
**੩. ਪਾਰਬ੍ਰਹਮੁ ਪੂਰਨ ਬ੍ਰਹਮੁ ਸਾਧਸੰਗਤਿ ਵਿਚਿ ਭਾਣਾ ਭਾਇਆ।**
**੪. ਰੋਮ ਰੋਮ ਵਿਚਿ ਰਖਿਓਨੁ ਕਰਿ ਬ੍ਰਹਮੰਡ ਕਰੋੜਿ ਸਮਾਇਆ।**
**੫. ਬੀਅਹੁ ਕਰਿ ਬਿਸਥਾਰੁ ਵੜੁ ਫਲ ਅੰਦਰਿ ਫਿਰਿ ਬੀਉ ਵਸਾਇਆ।**
**੬. ਅਪਿਉ ਪੀਅਣੁ ਅਜਰੁ ਜਰਣੁ ਆਪੁ ਗਵਾਇ ਨ ਆਪੁ ਜਣਾਇਆ।**
**੭. ਅੰਜਨੁ ਵਿਚਿ ਨਿਰੰਜਨੁ ਪਾਇਆ॥ ੧੫॥**

ਪਦ ਅਰਥ - ਵੜੁ=ਬੋਹੜ ਦਾ ਬ੍ਰਿਛ। ਅੰਜਨੁ=ਕਾਲਖ, ਮਾਇਆ। ਨਿਰੰਜਨੁ=ਮਾਇਆ ਰਹਿਤ ਪ੍ਰਭੂ। ਅਪਿਉ=ਅੰਮ੍ਰਿਤ। ਆਪੁ=ਆਪਾ ਭਾਵ, ਹਉਮੈ।

ਅਰਥ - ੧. ਗੁਰਮੁਖ ਦਾ ਸੁਖ ਫਲ ਸਾਧ ਸੰਗਤ ਹੈ, (ਜਿਥੇ ਭਗਤੀ ਤੇ ਸਿਮਰਣ ਦੀਆਂ ਵਾਰਤਾਂ ਹੁੰਦੀਆਂ ਹਨ, ਇਸੇ ਲਈ) ਭਗਤ ਵਛਲ ਪ੍ਰਭੂ (ਆਪਣੇ ਬਿਰਦ ਅਨੁਸਾਰ) ਭਗਤਾਂ ਦੇ ਵਸ ਆਉਂਦਾ ਹੈ। ੨. ਕਾਰਨ ਭਾਵੇਂ ਸਾਰੇ ਹੀ ਕਰਤੇ ਦੇ ਵਸ ਵਿਚ ਹਨ, ਪਰ ਸਾਧ ਸੰਗਤ ਵਿਚ (ਸਭ ਕੁਝ ਸੰਤ ਜਨਾਂ

ਦਾ) ਕਰਾਇਆ ਹੀ ਕਰਦਾ ਹੈ। ੩. ਪਾਰਬ੍ਰਹਮ ਪੂਰਨ ਬ੍ਰਹਮ ਹੋ ਕੇ (ਰਮ ਰਿਹਾ ਹੈ ਤੇ) ਸਾਧ ਸੰਗਤ ਨੂੰ ਵੀ ਉਸ ਦਾ ਭਾਣਾ ਹੀ ਭਾਉਂਦਾ ਹੈ ਤੇ (ਪ੍ਰਭੂ ਨੂੰ ਸਾਧ ਸੰਗਤ ਦਾ)। ੪. ਰੋਮ ਰੋਮ ਵਿਚ ਕਰੋੜਾਂ ਬ੍ਰਹਮੰਡ ਬਣਾ ਕੇ ਸਮਾ (ਭਾਵ ਮਿਲਾ) ਰੱਖੇ ਹਨ। ੫. (ਇਸੇ ਤਰ੍ਹਾਂ ਜਿਵੇਂ) ਇੱਕ ਬੀਜ ਤੋਂ ਵੱਡੇ ਬ੍ਰਿਛ ਬੋਹੜ ਦਾ ਵਿਸਥਾਰ ਕਰਕੇ, ਉਸ ਨੂੰ ਅਨੇਕਾਂ ਫਲ ਲਾਉਂਦਾ, ਤੇ ਫਲ ਵਿਚ ਅਨੇਕਾਂ ਹੀ ਬੀਜ ਰੱਖ ਦੇਂਦਾ ਹੈ। ੬. (ਇਸੇ ਤਰ੍ਹਾਂ) ਗੁਰਮੁਖ ਦਾ (ਪ੍ਰੇਮ ਰਸ ਦਾ) ਅੰਮ੍ਰਿਤ ਪੀਣਾ ਅਜਰ ਜਰਨਾ ਹੈ, (ਕਿਉਂਕਿ) ਆਪਾ ਭਾਵ ਗੁਆ ਕੇ ਪ੍ਰੇਮ ਦਾ ਅੰਮ੍ਰਿਤ ਰਸ ਪੀਂਦਾ ਤੇ ਸੁਖ ਫਲ ਦਾ ਮਾਲਕ (ਉਚ ਅਵਸਥਾ ਦਾ) ਬਣ ਕੇ ਫਿਰ ਇਸ ਦਾ ਮਾਣ ਨਹੀਂ ਕਰਦਾ, ਅਜਰ ਨੂੰ ਜਰਦਾ ਹੈ। (ਇਹ ਨਹੀਂ ਕਹਿੰਦਾ ਕਿ ਮੈਂ ਕੁਝ ਜਾਣ ਗਿਆ ਹਾਂ)। ੭. ਇਉਂ ਗੁਰਮੁਖ ਮਾਇਆ ਦੀ ਕਾਲਖ ਤੋਂ ਬਚਦਾ ਹੈ ਤੇ ਨਿਰੰਜਨੁ (ਮਾਇਆ ਰਹਿਤ) ਪ੍ਰਭੂ ਨੂੰ ਪ੍ਰਾਪਤ ਕਰ ਲੈਂਦਾ ਹੈ॥ ੧੫॥

## ੧੬. ਪਰਮੇਸ਼ਰ ਦੀ ਵਡਿਆਈ ਕਥਨ ਰਹਿਤ ਹੈ

੧. ਮਹਿਮਾ ਮਹਿ ਮਹਿਕਾਰ ਵਿਚਿ ਮਹਿਮਾ ਲਖ ਨ ਮਹਿਮਾ ਜਾਣੈ।
੨. ਲਖ ਮਹਾਤਮ ਮਹਾਤਮਾ ਤਿਲ ਨ ਮਹਾਤਮੁ ਆਖਿ ਵਖਾਣੈ।
੩. ਉਸਤਤਿ ਵਿਚਿ ਲਖ ਉਸਤਤੀ ਪਲ ਉਸਤਤਿ ਅੰਦਰਿ ਹੈਰਾਣੈ।
੪. ਅਚਰਜ ਵਿਚਿ ਲਖ ਅਚਰਜਾ ਅਚਰਜ ਅਚਰਜ ਚੋਜ ਵਿਡਾਣੈ।
੫. ਵਿਸਮਾਦੀ ਵਿਸਮਾਦ ਲਖ ਵਿਸਮਾਦਹੁ ਵਿਸਮਾਦ ਵਿਹਾਣੈ।
੬. ਅਬਗਤਿ ਗਤਿ ਅਤਿ ਅਗਮ ਹੈ ਅਕਥ ਕਥਾ ਆਖਾਣ ਵਖਾਣੈ।
੭. ਲਖ ਪਰਵਾਣ ਪਰੈ ਪਰਵਾਣੈ॥ ੧੬॥

ਪਦ ਅਰਥ - ਮਹਿ ਮਹਿਕਾਰ=ਧਰਤੀ ਦੇ ਪਸਾਰੇ ਵਿਖੇ। ਵਿਡਾਣੈ=ਵੱਡੇ ਤੋਂ ਵੱਡੇ। ਆਖਾਣ ਵਖਾਣੈ=ਆਖੀ ਹੋਈ ਹੀ ਆਖਦੇ ਹਨ।

ਅਰਥ - ੧. ਮਹਿਮਾ ਜੋ ਧਰਤੀ ਦੇ ਫੈਲਾਉ ਫੈਲਾਣ ਦੀ ਹੈ, (ਇਸ ਦੀ ਮਹਿਮਾ ਤਾਂ ਸ਼ਾਇਦ ਕੋਈ ਬੁਧੀ ਵਾਲਾ ਹੀ ਜਾਣ ਲਵੇ) ਪਰ (ਪਰਮੇਸ਼ਰ) ਦੀ ਮਹਿਮਾ ਨੂੰ ਜਾਣ ਕੇ (ਕੋਈ ਜਾਣਨ ਦੀ) ਮਹਿਮਾ ਨੂੰ ਵੀ ਨਹੀਂ ਜਾਣ ਸਕਦਾ। ੨. (ਪ੍ਰਤਾਪਵਾਨ ਬਣ ਕੇ) ਲੱਖਾਂ ਸੰਤ ਲੋਕ ਆਪ ਤਾਂ ਮਹਾਤਮਾ ਬਣ ਗਏ, ਪਰ (ਪਰਮੇਸ਼ਰ ਦੀ) ਵਡਿਆਈ ਦਾ ਇੱਕ ਤਿਲ ਜਿੰਨਾ ਭੀ ਹਿੱਸਾ ਆਖ ਕੇ ਦੱਸ ਨਹੀਂ ਸਕਦੇ। ੩. ਉਸਤਤਾਂ ਵਿਚ ਲੱਖਾਂ ਉਸਤਤਾਂ (ਰਾਜਿਆਂ, ਮਹਾਰਾਜਿਆਂ ਤੇ ਦੇਵੀ ਦੇਵਤਿਆਂ ਦੀਆਂ) ਹਨ, ਪਰ (ਪਾਰਬ੍ਰਹਮ ਦੀ ਪਲ ਵਿਚ) ਉਸਤਤਿ ਵੇਖ ਕੇ ਹੀ ਹੈਰਾਨ ਪਰੇਸ਼ਾਨ ਹੋ ਜਾਂਦੇ ਹਨ (ਭਾਵ ਅਕਲ ਦੰਗ ਰਹਿ ਜਾਂਦੀ ਹੈ)। ੪. ਉਸ (ਪ੍ਰਭੂ ਦੇ) ਲੱਖਾਂ ਅਸਚਰਜਾਂ ਦੀਆਂ ਅਸਚਰਜਤਾਈਆਂ ਹਨ। ਪਰ ਅਸਚਰਜ ਸ੍ਰਿਸ਼ਟੀ ਦੇ ਅਸਚਰਜ ਸਿਰਜਣਹਾਰ ਦੇ ਅਸਚਰਜ ਹੀ ਵੱਡੇ ਤੋਂ ਵੱਡੇ ਕੌਤਕ ਹਨ। ੫.ਜਿਸ ਨੂੰ ਵੇਖ ਲੱਖਾਂ ਹੀ ਵਿਸਮਾਦੀ ਦਸ਼ਾ ਵਾਲੇ ਹੋਰ ਵਿਸਮਾਦ ਹੋ, ਅੱਗੇ ਤੋਂ ਅੱਗੇ ਜਾਂਦੇ ਹਨ, ਪਰ ਪਰਮੇਸ਼ਰ ਦੀ ਮਸਤੀ (ਵਿਸਮਾਦ) ਤਕ ਪੁੱਜ

ਨਹੀਂ ਸਕਦੇ। ੬. ਗਤੀ ਰਹਿਤ ਪ੍ਰਭੂ ਦੀ ਗਤੀ ਵੱਡੀ ਅਗੰਮ (ਗਮਤਾ ਰਹਿਤ) ਹੈ, ਤੇ ਲੋਕ ਅਕਥਨੀਯ ਕਥਾ ਦੀਆਂ ਸੁਣੀਆਂ ਸੁਣਾਈਆਂ ਗੱਲਾਂ ਹੀ ਆਖੀ ਜਾਂਦੇ ਹਨ। ੭. ਲੱਖਾਂ ਪਰਵਾਣ (ਪੁਜਿਆਂ ਹੋਇਆਂ) ਤੋਂ ਪਰੇ ਦਾ ਪਰਵਾਣ ਹੈ॥ ੧੬॥

## ੧੭. ਪਰਮੇਸ਼ਰ ਪਰੇ ਤੋਂ ਪਰੇ ਹੈ

੧. ਅਗਮਹੁ ਅਗਮੁ ਅਗੰਮੁ ਹੈ ਅਗਮੁ ਅਗਮੁ ਅਤਿ ਅਗਮੁ ਸੁਣਾਏ।
੨. ਅਲਖਹੁ ਅਲਖੁ ਅਲਖੁ ਹੈ ਅਲਖੁ ਅਲਖੁ ਲਖ ਅਲਖੁ ਧਿਆਏ।
੩. ਅਪਰੰਪਰੁ ਅਪਰੰਪਰਹੁੰ ਅਪਰੰਪਰੁ ਅਪਰੰਪਰੁ ਭਾਏ।
੪. ਆਗੋਚਰੁ ਆਗੋਚਰਹੁ ਆਗੋਚਰੁ ਆਗੋਚਰਿ ਜਾਏ।
੫. ਪਾਰਬ੍ਰਹਮੁ ਪੂਰਨ ਬ੍ਰਹਮੁ ਸਾਧਸੰਗਤਿ ਆਗਾਧਿ ਅਲਾਏ।
੬. ਗੁਰਮੁਖਿ ਸੁਖ ਫਲੁ ਪਿਰਮ ਰਸੁ ਭਗਤਿਵਛਲੁ ਹੋਇ ਅਛਲੂ ਛਲਾਏ।
੭. ਵੀਹ ਇਕੀਹ ਚੜ੍ਹਾਉ ਚੜ੍ਹਾਏ॥ ੧੭॥

ਪਦ ਅਰਥ - ਅਗੰਮੁ=ਅਪਹੁੰਚ। ਅਲਖੁ=ਜੋ ਇਨ੍ਹਾਂ ਸੰਸਾਰੀ ਨੇਤਰਾਂ ਨੂੰ ਨਜ਼ਰੀ ਨਹੀਂ ਪੈ ਸਕਦਾ। ਅਪਰੰਪਰੁ=ਪਰੇ ਤੋਂ ਪਰੇ। ਆਗੋਚਰੁ=ਇੰਦ੍ਰਿਆਂ ਦੀ ਪਹੁੰਚ ਤੋਂ ਪਰੇ।

ਅਰਥ - ੧. ਪਰਮੇਸ਼ਰ ਅਗੰਮਾਂ ਤੋਂ ਵੀ ਅਗੰਮ ਹੈ। ਇਸੇ ਲਈ ਜੋ ਆਪ ਅਗੰਮ ਹਨ, ਉਹ ਪਰਮੇਸ਼ਰ ਨੂੰ ਅਤਿ ਅਗੰਮ ਆਖਦੇ ਹਨ। ੨. (ਇਸੇ ਤਰ੍ਹਾਂ ਪਰਮੇਸ਼ਰ) ਅਲਖਾਂ ਤੋਂ ਅਲਖ ਹੈ (ਭਾਵ ਨਾ ਲਖੇ ਜਾਣ ਵਿਚ ਵੀ ਵੱਡਾ ਹੈ) ਤੇ ਜੋ ਆਪ ਅਲਖ (ਵੱਡੇ ਵੱਡੇ ਦੇਵਤੇ ਹਨ) ਉਹ ਭੀ ਪਰਮੇਸ਼ਰ ਨੂੰ ਅਲਖ ਆਖ ਕੇ ਧਿਆਉਂਦੇ ਹਨ। ੩. ਅਪਰੰਪਰ ਤੋਂ ਅਪਰੰਪਰ ਜੋ ਹਨ, ਵਾਹਿਗੁਰੂ ਉਹਨਾਂ ਲਈ ਵੀ ਅਪਰੰਪਰ ਹੈ, ਇਹੀ ਗੱਲ ਉਹਨਾਂ ਨੂੰ ਆਖਣੀ ਭਾਈ ਹੈ। ੪. ਅਗੋਚਰ ਤੋਂ ਵੀ ਜੋ ਅਗੋਚਰ ਰੂਪ ਹਨ, ਪਰਮੇਸ਼ਰ ਉਨ੍ਹਾਂ ਅਗੋਚਰਾਂ ਤੋਂ ਵੀ ਅਗੋਚਰ ਥਾਂ ਵਾਲਾ ਹੈ (ਭਾਵ ਵੱਡੀਆਂ ਤੋਂ ਵੱਡੀਆਂ ਸ਼ਕਤੀਆਂ ਵਾਲੇ ਦੇਵ ਸਰੂਪ ਵੀ ਪਰਮੇਸ਼ਰ ਦੇ ਅਸਥਾਨ ਤੀਕ ਅਪੜਨ ਤੋਂ ਅਸਮਰੱਥ ਹਨ)। ੫. ਪਾਰਬ੍ਰਹਮ ਹੀ ਪੂਰਨ (ਸਭ ਪਾਸੇ ਫੈਲਿਆ ਤੇ ਵਿਆਪਕ) ਬ੍ਰਹਮ ਹੈ, ਜਿਸ ਨੂੰ ਸਾਧ ਸੰਗਤ ਵੀ ਬੇਅੰਤ ਤੇ ਅਗਾਧ (ਗੰਭੀਰ) ਆਖਦੀ ਹੈ। ੬. ਗੁਰਮੁਖ ਨੂੰ (ਵਾਹਿਗੁਰੂ) ਦੇ ਪ੍ਰੇਮ ਰਸ ਦਾ ਸੁਖ ਪ੍ਰਾਪਤ ਹੋਣ ਕਰਕੇ, ਤੇ ਵਾਹਿਗੁਰੂ ਭਗਤ ਵਛਲ ਹੋਣ ਕਰਕੇ, ਨਾ ਛਲਿਆ ਜਾਣ ਵਾਲਾ ਹੋਣ ਦੇ ਬਾਵਜੂਦ (ਭਗਤਾਂ, ਗੁਰਮੁਖਾਂ ਦੇ ਪ੍ਰੇਮ ਬੰਧਨਾਂ ਵਿਚ ਆ) ਛਲਿਆ ਜਾਂਦਾ ਹੈ। ੭. (ਉਹ ਆਪਣੇ ਗੁਰਮੁਖਾਂ ਸੇਵਕਾਂ ਨੂੰ) ਵੀਹ (ਸੰਸਾਰ) ਤੋਂ ਇਕੀਹ (ਈਸ਼ਵਰ) ਦੇ ਚੜ੍ਹਾਉ ਤਕ ਚੜ੍ਹਾ ਕੇ (ਆਪਣੇ ਵਿਚ ਸਮਾ ਲੈਂਦਾ ਹੈ)॥ ੧੭॥

## ੧੮. ਪਰਮੇਸ਼ਰ ਦੀ ਪ੍ਰਾਪਤੀ

੧. ਪਾਰਬ੍ਰਹਮੁ ਪੂਰਨ ਬ੍ਰਹਮੁ ਨਿਰੰਕਾਰਿ ਆਕਾਰੁ ਬਣਾਇਆ।
੨. ਅਬਿਗਤਿ ਗਤਿ ਆਗਾਧਿ ਬੋਧ ਗੁਰਮੂਰਤਿ ਹੋਇ ਅਲਖੁ ਲਖਾਇਆ।
੩. ਸਾਧਸੰਗਤਿ ਸਚਖੰਡ ਵਿਚਿ ਭਗਤਿ ਵਛਲ ਹੋਇ ਅਛਲ ਛਲਾਇਆ।
੪. ਚਾਰਿ ਵਰਨ ਇਕ ਵਰਨ ਹੁਇ ਆਦਿ ਪੁਰਖ ਆਦੇਸੁ ਕਰਾਇਆ।
੫. ਧਿਆਨ ਮੂਲੁ ਦਰਸਨੁ ਗੁਰੂ ਛਿਅ ਦਰਸਨ ਦਰਸਨ ਵਿਚਿ ਆਇਆ।
੬. ਆਪੇ ਆਪਿ ਨ ਆਪੁ ਜਣਾਇਆ ॥ ੧੮ ॥

ਪਦ ਅਰਥ - ਆਕਾਰੁ=ਸਾਖਜਾਤ ਸਰੂਪ। ਅਬਿਗਤਿ=ਗਤੀ ਰਹਿਤ। ਅਗਾਧਿ ਬੋਧ=ਡੂੰਘੀ ਤੇ ਗੰਭੀਰਤਾ ਵਾਲੀ ਸਮਝ। ਧਿਆਨ ਮੂਲੁ=ਮੁੱਢਲਾ ਧਿਆਨ।

ਅਰਥ - ੧. ਪਾਰਬ੍ਰਹਮ ਜੋ ਪੂਰਨ·ਨਿਰਾਕਾਰ (ਬ੍ਰਹਮ) ਸਰੂਪ ਹੈ, ਉਹ ਨਿਰੰਕਾਰ (ਪਰਮੇਸ਼ਰ) ਨੇ ਆਪ ਥਾਪਿਆ ਹੈ। ੨. ਜਿਸ ਦੀ ਗਤਿ ਤੇ ਸਮਝ ਸੂਝ ਬੁਧੀ ਤੋਂ ਬਹੁਤ ਪਰੇ ਹੈ, (ਉਸ ਪ੍ਰਭੂ ਨੇ ਹੀ) ਗੁਰੂ (ਨਾਨਕ) ਮੂਰਤ ਧਾਰ ਕੇ, ਅਲਖ (ਪ੍ਰਭੂ) ਨੂੰ (ਸੰਸਾਰ ਵਿਚ) ਦਿਖਾ ਦਿੱਤਾ ਹੈ। ੩. ਸਾਧ ਸੰਗਤ ਰੂਪੀ ਸੱਚਖੰਡ ਵਿਚ, ਅਛਲ (ਪ੍ਰਭੂ ਨੇ) ਭਗਤ ਹੋ ਕੇ ਆਪਣੇ ਆਪ ਨੂੰ ਛਲਾ ਲਿਆ, ਭਾਵ ਭਗਤਾਂ ਦੇ ਵਸ ਹੋਇਆ। ੪. (ਗੁਰੂ ਜੀ ਦੇ ਪ੍ਰਤਾਪ ਨਾਲ) ਚਾਰੇ ਵਰਣਾਂ ਨੇ (ਗੁਰੂ ਜੀ ਦੀ ਚਰਣੀਂ ਲੱਗ ਕੇ ਹੋਰ ਦੇਵੀ ਦੇਵਤਿਆਂ, ਜੋ ਪ੍ਰਭੂ ਦੀ ਕਿਰਤ ਹਨ) ਉਨ੍ਹਾਂ ਨੂੰ ਛੱਡ ਕੇ ਆਦਿ ਪੁਰਖ (ਪਰਮੇਸ਼ਰ ਜੋ ਸਭ ਦਾ ਕਰਤਾ ਹੈ) ਨੂੰ ਆਦੇਸ (ਨਮਸਕਾਰਾਂ) ਕੀਤੀਆਂ। ੫. ਧਿਆਨ ਮੂਲ (ਮੁੱਢਲਾ ਧਿਆਨ ਤੇ ਵਿਚਾਰ) ਗੁਰੂ ਦਰਸ਼ਨ ਹੋ ਗਏ, ਜਿਸ ਵਿਖੇ ਛੇਆਂ ਦਰਸ਼ਨਾਂ (ਧਰਮਾਂ ਨੂੰ ਮੰਨਣ ਵਾਲੇ ਇੱਕ ਥਾਂ) ਤੋਂ ਗੁਰੂ ਰੂਪ ਵਿਚ ਹੀ ਆ ਇਕੱਠੇ ਹੋਏ। ੬. (ਇਹ ਸਭ ਕੌਤਕ) ਪ੍ਰਭੂ ਦਾ ਆਪੇ ਆਪ ਹੀ ਸੀ, (ਪਰ ਇਉਂ ਕਰਕੇ ਵੀ ਉਸ ਕਿਸੇ ਨੂੰ) ਆਪਾ ਨਹੀਂ ਜਣਾਇਆ ॥ ੧੮ ॥

## ੧੯. ਗੁਰਮੁਖ ਨੂੰ ਸੁਖ ਫਲ ਗੁਰੂ ਦੀ ਸ਼ਰਣ ਵਿੱਚੋਂ

੧. ਚਰਣ ਕਵਲ ਸਰਣਾਗਤੀ ਸਾਧਸੰਗਤਿ ਮਿਲਿ ਗੁਰੁ ਸਿਖ ਆਏ।
੨. ਅੰਮ੍ਰਿਤ ਦਿਸਟਿ ਨਿਹਾਲੁ ਕਰਿ ਦਿਬ ਦ੍ਰਿਸਟਿ ਦੇ ਪੈਰੀ ਪਾਏ।
੩. ਚਰਣ ਰੇਣੁ ਮਸਤਕਿ ਤਿਲਕ ਭਰਮ ਕਰਮ ਦਾ ਲੇਖੁ ਮਿਟਾਏ।
੪. ਚਰਣੋਦਕੁ ਲੈ ਆਚਮਨੁ ਹਉਮੈ ਦੂਬਿਧਾ ਰੋਗੁ ਗਵਾਏ।
੫. ਪੈਰੀਂ ਪੈ ਪਾ ਖਾਕੁ ਹੋਇ ਜੀਵਨ ਮੁਕਤਿ ਸਹਜ ਘਰਿ ਆਏ।

੬. ਚਰਣ ਕਵਲ ਵਿਚਿ ਭਵਰ ਹੋਇ ਸੁਖ ਸੰਪਟ ਮਕਰੰਦਿ ਲੁਭਾਏ।
੭. ਪੂਜ ਮੂਲ ਸਤਿਗੁਰੁ ਚਰਣ ਦੂਤੀਆ ਨਾਸਤਿ ਲਵੈ ਨ ਲਾਏ।
੮. ਗੁਰਮੁਖਿ ਸੁਖ ਫਲੁ ਗੁਰ ਸਰਣਾਏ॥ ੧੯॥

*ਪਦ ਅਰਥ* - ਰੇਣੁ=ਧੂੜੀ। ਚਰਣੋਦਕੁ=ਪੈਰਾਂ ਦਾ ਧੋਣ। ਦਿਬ ਦ੍ਰਿਸਟਿ=ਦੂਰ ਦ੍ਰਿਸ਼ਟੀ। ਆਚਮਨੁ=ਪੀ ਲੈਣਾ। ਸਹਜ ਘਰਿ=ਚੌਥਾ ਪਦ। ਮਕਰੰਦਿ=ਰਸ।

*ਅਰਥ* - ੧. (ਗੁਰੂ ਦੇ) ਚਰਣ ਕਮਲਾਂ ਦੀ ਸ਼ਰਣ ਵਿਚ, ਸਾਧ ਸੰਗਤ ਦੇ ਮੇਲ ਨਾਲ ਮਿਲ ਕੇ, ਗੁਰ ਕੇ ਸਿੱਖ ਆਉਂਦੇ ਹਨ। ੨. (ਗੁਰੂ ਜੀ) ਅੰਮ੍ਰਿਤ ਵਰਗੀ ਦ੍ਰਿਸ਼ਟੀ (ਨਜ਼ਰ) ਨਾਲ (ਆਏ ਗੁਰਸਿੱਖਾਂ ਨੂੰ) ਨਿਹਾਲ ਕਰਦੇ ਹਨ ਤੇ (ਸਿੱਖਾਂ ਨੂੰ) ਦੂਰ-ਦ੍ਰਿਸ਼ਟੀ ਵਾਲੇ ਬਣਾ ਆਪਣੇ ਚਰਣੀ ਲਾ ਲੈਂਦੇ ਹਨ। ੩. (ਗੁਰੂ ਦੀ) ਚਰਣ-ਧੂੜੀ ਮੱਥੇ 'ਤੇ ਲੱਗਦੇ ਹੀ (ਗੁਰੂ ਦੇ ਸਿੱਖਾਂ ਦੇ) ਭਰਮ ਵਾਲੇ ਕਰਮਾਂ ਦੇ ਲੇਖ ਮੇਟ ਦਿੰਦੀ ਹੈ। ੪. (ਗੁਰੂ ਦਾ) ਚਰਣਾਂਮ੍ਰਿਤ (ਗੁਰੂ ਦੇ ਸਿੱਖ) ਪੀ ਕੇ ਆਪਣੀ ਹਉਮੈ ਤੇ ਦੁਬਿਧਾ ਦੇ ਰੋਗਾਂ ਨੂੰ ਗਵਾ ਲੈਂਦੇ ਹਨ। ੫. ਪੈਰੀਂ ਪੈ ਕੇ ਚਰਣਾਂ ਦੀ ਧੂੜੀ ਬਣ ਕੇ (ਗੁਰੂ ਦੇ ਸਿੱਖ) ਜੀਵਨ ਮੁਕਤਿ ਹੋ ਸਹਜ (ਅਵਸਥਾ) ਵਿਚ ਪੁੱਜ ਜਾਂਦੇ ਹਨ। ੬. (ਬਸ ਫਿਰ) ਭੌਰੇ ਵਾਂਗੂੰ ਚਰਣਾਂ ਕਵਲਾਂ 'ਤੇ ਮਸਤ ਹੋ (ਆਨੰਦ) ਸੁਖਾਂ ਦੇ ਸੰਪਟ (ਖਜ਼ਾਨੇ) ਦੇ ਲੁਭਾਇਮਾਨ ਹੋ ਜਾਂਦੇ ਹਨ। ੭. ਮੂਲ ਰੂਪ (ਧੁਰਾ) ਵਿਚ ਪੂਜਾ ਸਤਿਗੁਰਾਂ ਦੇ ਚਰਣਾਂ ਦੀ ਕਰਦੇ ਹਨ, ਨਾਸ ਹੋ ਜਾਣ ਵਾਲੇ ਦੂਜੇ ਭਾਵ ਨੂੰ ਨੇੜੇ ਵੀ ਨਹੀਂ ਲੱਗਣ ਦੇਂਦੇ। ੮. ਇਉਂ ਗੁਰਮੁਖ ਸੁਖਾਂ ਦੇ ਫਲ ਨੂੰ ਗੁਰੂ ਦੀ ਸ਼ਰਨ ਵਿਚੋਂ ਪ੍ਰਾਪਤ ਕਰ ਲੈਂਦੇ ਹਨ॥ ੧੯॥

## ੨੦. ਪੂਰੇ ਗੁਰੂ ਦੇ ਸ਼ਬਦ ਦੀ ਅਕਥ ਕਥਾ

੧. ਸਾਸਤ੍ਰ ਸਿੰਮ੍ਰਿਤਿ ਵੇਦ ਲਖ ਮਹਾਂ ਭਾਰਥ ਰਾਮਾਇਣ ਮੇਲੇ।
੨. ਸਾਰ ਗੀਤਾ ਲਖ ਭਾਗਵਤ ਜੋਤਕ ਵੈਦ ਚਲੰਤੀ ਖੇਲੇ।
੩. ਚਉਦਹ ਵਿਦਿਆ ਸਾਅੰਗੀਤ ਬ੍ਰਹਮੇ ਬਿਸਨ ਮਹੇਸੁਰ ਭੇਲੇ।
੪. ਸਨਕਾਦਿਕ ਲਖ ਨਾਰਦਾ ਸੁਕ ਬਿਆਸ ਲਖ ਸੇਖ ਨਵੇਲੇ।
੫. ਗਿਆਨ ਧਿਆਨ ਸਿਮਰਣ ਘਣੇ ਦਰਸਨ ਵਰਨ ਗੁਰੂ ਬਹੁ ਚੇਲੇ।
੬. ਪੂਰਾ ਸਤਿਗੁਰ ਗੁਰਾਂ ਗੁਰੁ ਮੰਤ੍ਰ ਮੂਲ ਗੁਰ ਬਚਨ ਸੁਹੇਲੇ।
੭. ਅਕਥ ਕਥਾ ਗੁਰੁ ਸਬਦੁ ਹੈ ਨੇਤਿ ਨੇਤਿ ਨਮੋ ਨਮੋ ਕੇਲੇ।
੮. ਗੁਰਮੁਖ ਸੁਖ ਫਲੁ ਅੰਮ੍ਰਿਤ ਵੇਲੇ॥ ੨੦॥

*ਪਦ ਅਰਥ* - ਜੋਤਕ=ਜੋਤਸ਼। ਸਾਅੰਗੀਤ=ਰਾਗ ਵਿਦਿਆ ਦੇ ਵੇਤਾ। ਭੇਲੇ=ਇਕੱਠੇ ਕਰ ਦੇਈਏ। ਸੇਖ ਨਵੇਲੇ=ਸ਼ੇਖ ਨਾਗ ਤੇ ਨਵੇਂ ਤੋਂ ਨਵੇਂ ਨਾਮ ਨਾਲ ਸਿਮਰਨ ਕਰਨ ਵਾਲਾਂ। ਕੇਲੇ=ਆਨੰਦ ਸਰੂਪ।

ਅਰਥ - ੧. ਲੱਖਾਂ ਹੀ ਸ਼ਾਸਤਰ, ਸਿੰਮ੍ਰਤੀਆਂ ਤੇ ਵੇਦਾਂ ਦੇ ਪੜ੍ਹਨ ਵਾਲੇ, ਲੱਖਾਂ ਹੀ ਮਹਾਂ ਭਾਰਤ ਤੇ ਰਮਾਇਣ ਪੜ੍ਹਨ ਵਾਲੇ ਇਕੱਠੇ ਕਰ ਲਵੋ। ੨. ਲੱਖਾਂ ਹੀ ਗੀਤਾ ਦੇ ਸਾਰ ਤੇ ਭਾਗਵਤ ਦੇ ਪਾਠੀ, ਜੋਤਸ਼ ਸ਼ਾਸਤਰਾਂ ਦੇ ਵੇਤਾ, ਹਕੀਮ ਤੇ ਖੇਡਾਂ (ਚਲਿਤਰ) ਦਿਖਾਣ ਵਾਲੇ ਨਟ ਵੀ ਹੋਣ। ੩. ਚੌਦਾਂ ਵਿਦਿਆਂ ਤੇ ਗਾਇਤ੍ਰੀ ਸੰਧਿਆ ਸਮੇਂ ਪੜ੍ਹੀ ਜਾਣ ਵਾਲੀ, ਬ੍ਰਹਮਾ, ਵਿਸ਼ਨੂੰ ਤੇ ਸ਼ਿਵ ਜੋੜ ਦੇਈਏ। ੪. ਲੱਖਾਂ ਹੀ ਸਨਕਾਦਿਕ ਤੇ ਨਾਰਦਾਂ ਵਰਗੇ, ਸੁਕਦੇਵ ਮੁਨੀ, ਬਿਆਸ ਰਿਖੀ ਤੇ ਲੱਖਾਂ ਹੀ ਸ਼ੇਸ਼ਨਾਗ ਨਿੱਤ ਨਵੇਂ ਤੋਂ ਨਵਾਂ ਨਾਮ ਜਪਣ ਵਾਲੇ। ੫. ਗਿਆਨ, ਧਿਆਨ, ਸਿਮਰਨ ਬੜੇ ਹਨ, ਧਰਮ, ਵਰਣ ਤੇ ਬਥੇਰੇ ਗੁਰੂ ਚੇਲੇ ਵੀ (ਜਗਤ 'ਤੇ ਮੌਜੂਦ) ਹਨ। ੬. (ਪਰ) ਗੁਰਾਂ ਗੁਰ (ਗੁਰੂਆਂ ਦਾ ਵੱਡਾ ਗੁਰੂ) ਪੂਰਾ ਸਤਿਗੁਰੂ ਹੀ ਹੈ, ਜਿਨ੍ਹਾਂ ਦਾ ਬਚਨ ਹੀ ਮੰਤਰਾਂ ਦਾ ਮੂਲ (ਮੁੱਢ) ਸੁਖ ਦੇਣ ਵਾਲਾ ਹੈ। ੭. ਗੁਰੂ ਦੇ ਸ਼ਬਦ ਦੀ ਅਕੱਥ ਕਥਾ ਹੈ, ਜੋ ਬੇਅੰਤ ਹੈ, ਉਸ ਨੂੰ ਨਮਸਕਾਰ ਹੈ, ਨਮਸਕਾਰ ਹੈ, (ਤੇ ਇਸੇ ਕਹਿਣ ਵਿਚ ਹੀ) ਆਨੰਦ ਹੈ। ੮. ਗੁਰਮੁਖਾਂ ਦਾ ਸੁਖ ਫਲ ਇਹੀ ਅੰਮ੍ਰਿਤ ਰੂਪ ਹੈ, ਜੋ ਅੰਮ੍ਰਿਤ ਵੇਲੇ (ਸਾਧ ਸੰਗਤ ਵਿਚ) ਵਰਤੀਦਾ ਹੈ॥ ੨੦॥

## ੨੧. ਗੁਰੂ ਕਿਰਪਾ ਦੇ ਬਰਾਬਰ ਕੋਈ ਪਦਾਰਥ ਨਹੀਂ

੧. ਚਾਰ ਪਦਾਰਥ ਆਖੀਅਨਿ ਲਖ ਪਦਾਰਥ ਹੁਕਮੀ ਬੰਦੇ।
੨. ਰਿਧਿ ਸਿਧਿ ਨਿਧਿ ਲਖ ਸੇਵਕੀ ਕਾਮਧੇਣੂ ਲਖ ਵਗ ਚਰੰਦੇ।
੩. ਲਖ ਪਾਰਸ ਪਥਰੋਲੀਆ ਪਾਰਜਾਤਿ ਲਖ ਬਾਗ ਫਲੰਦੇ।
੪. ਚਿਤਵਣ ਲਖ ਚਿੰਤਾਮਣੀ ਲਖ ਰਸਾਇਣ ਕਰਦੇ ਛੰਦੇ।
੫. ਲਖ ਰਤਨ ਰਤਨਾਗਰਾ ਸਭ ਨਿਧਾਨ ਸਭ ਫਲ ਸਿਮਰੰਦੇ।
੬. ਲਖ ਭਗਤੀ ਲਖ ਭਗਤ ਹੋਇ ਕਰਾਮਾਤ ਪਰਚੈ ਪਰਚੰਦੇ।
੭. ਸਬਦ ਸੁਰਤਿ ਲਿਵ ਸਾਧਸੰਗੁ ਪਿਰਮ ਪਿਆਲਾ ਅਜਰੁ ਜਰੰਦੇ।
੮. ਗੁਰ ਕਿਰਪਾ ਸਤਸੰਗਿ ਮਿਲੰਦੇ॥ ੨੧॥੧੬॥

ਪਦ ਅਰਥ - ਬੰਦੇ=ਸੇਵਕ। ਵਗ=ਬਾਹਰ ਖੁਲ੍ਹੇ ਮੈਦਾਨ ਵਿਚ ਚਰਦੀਆਂ ਗਊਆਂ ਦਾ ਇਕੱਠ। ਪਥਰੋਲੀਆ=ਪੱਥਰ ਦੇ ਗੀਟੇ। ਚਿਤਵਣ=ਇੱਛਾਂ। ਛੰਦੇ=ਸਿਫਤ ਦੇ ਛੰਦ। ਰਤਨਾਗਰ=ਸਮੁੰਦਰ। ਪਰਚੈ= ਪ੍ਰੇਮ-ਪਰਚਾ। ਪਰਚੰਦੇ=ਪਰਚ ਜਾਂਦੇ ਹਨ।

ਅਰਥ - ੧. (ਧਰਮ, ਅਰਥ, ਕਾਮ ਤੇ ਮੋਖ) ਜੋ ਚਾਰੇ ਪਦਾਰਥ ਕਹੀਦੇ ਹਨ, ਤੇ (ਇਨ੍ਹਾਂ ਤੋਂ ਬਿਨਾਂ) ਹੋਰ ਜੋ ਲੱਖਾਂ ਪਦਾਰਥ ਹਨ, ਇਹ ਗੁਰੂ ਜੀ ਦੇ ਹੁਕਮੀ ਬੰਦੇ ਹਨ। ੨. ਰਿੱਧੀਆਂ, ਸਿੱਧੀਆਂ, ਨਿੱਧੀਆਂ ਆਦਿ ਲੱਖਾਂ ਹੀ ਸੇਵਕਾਂ ਵਾਂਗ ਹਨ, ਲੱਖਾਂ ਕਾਮਧੇਨਾਂ ਦੇ ਵੱਗ ਚਰ ਰਹੇ ਹਨ। ੩. ਲੱਖਾਂ ਹੀ ਪਾਰਸ (ਪੱਥਰਾਂ ਵਰਗੇ) ਤੇ ਲੱਖਾਂ ਪਾਰਜਾਤਾਂ ਦੇ ਬਾਗ ਫਲੇ ਹੋਏ ਹਨ। ੪. ਲੱਖਾਂ ਚਿੰਤਾਮਣੀਆਂ ਚਿਤਵਣੀਆਂ (ਪੂਰੀ ਕਰਨ ਵਾਲੀ) ਲੱਖਾਂ ਰਸਾਇਣਾਂ ਛੰਦ (ਰਚ ਰਚ) ਬਲਿਹਾਰ ਹੁੰਦੀਆਂ ਹਨ। ੫. ਲੱਖਾਂ ਰਤਨਾਂ ਵਾਲੇ, ਸਮੁੰਦਰ,

ਸਭ ਖਜ਼ਾਨੇ ਤੇ ਸਭ ਫਲ ਦਾਤੇ (ਗੁਰੂ ਚਰਣਾਂ ਨੂੰ ਹੀ) ਸਿਮਰਦੇ ਹਨ। ੬. ਲੱਖਾਂ ਭਗਤੀਆਂ ਵਾਲੇ ਭਗਤ ਹੋ ਕੇ, ਕਰਾਮਾਤਾਂ ਦੇ ਪਰਚੇ ਵਿਚ ਹੀ ਪਰਚਦੇ ਹਨ। ੭. (ਪਰ ਪੂਰੇ ਗੁਰੂ ਦੇ ਸਿੱਖ) ਸ਼ਬਦ ਦੀ ਸੁਰਤ ਵਿਚ ਸਾਧ ਸੰਗਤ ਵਿਚ ਲਿਵਲੀਨ ਹੁੰਦੇ, ਪਿਰਮ ਪਿਆਲਾ (ਪ੍ਰੇਮ ਰਸ ਪੀ ਕੇ) ਅਜਰ (ਸ਼ਕਤੀਆਂ ਨੂੰ ਪ੍ਰਾਪਤ ਕਰ, ਨਿਮ੍ਰਤਾ ਵਿਚ ਰਹਿ ਕੇ) ਅਜਰ ਨੂੰ ਜਰਦੇ ਹਨ। ੮. ਗੁਰਮੁਖ ਗੁਰੂ ਦੀ ਕਿਰਪਾ ਨਾਲ ਸਾਧ ਸੰਗਿ (ਸੱਚਖੰਡ) ਵਿਚ ਮਿਲਦੇ ਹਨ॥ ੨੧॥ ੧੬॥

# ਵਾਰ ੧੭

ੴ ਸਤਿਗੁਰ ਪ੍ਰਸਾਦਿ॥

## ੧. ਸੰਖ, ਗੁਣਹੀਣ ਹੋਣ ਕਰਕੇ, ਧਾਹਾਂ ਮਾਰਦਾ ਹੈ

**੧. ਸਾਗਰੁ ਅਗਮੁ ਅਥਾਹੁ ਮਥਿ ਚਉਦਹ ਰਤਨ ਅਮੋਲ ਕਢਾਏ।**
**੨. ਸਸੀਅਰੁ ਸਾਰੰਗ ਧਣਖੁ ਮਦੁ ਕਉਸਤਕ ਲਛ ਧਨੰਤਰ ਪਾਏ।**
**੩. ਆਰੰਭਾ ਕਾਮਧੇਣੁ ਲੈ ਪਾਰਿਜਾਤੁ ਅਸ੍ਵ ਅਮਿਉ ਪੀਆਏ।**
**੪. ਐਰਾਪਤਿ ਗਜ ਸੰਖੁ ਬਿਖੁ ਦੇਵ ਦਾਨਵ ਮਿਲਿ ਵੰਡਿ ਦਿਵਾਏ।**
**੫. ਮਾਣਕ ਮੋਤੀ ਹੀਰਿਆਂ ਬਹੁ ਮੁਲੇ ਸਭੁ ਕੋ ਵਰੁਸਾਏ।**
**੬. ਸੰਖੁ ਸਮੁੰਦ੍ਰਹੁ ਸਖਣਾ ਧਾਹਾਂ ਦੇ ਦੇ ਰੋਇ ਸੁਣਾਏ।**
**੭. ਸਾਧਸੰਗਤਿ ਗੁਰ ਸਬਦੁ ਸੁਣਿ ਗੁਰ ਉਪਦੇਸੁ ਨ ਰਿਦੈ ਵਸਾਏ।**
**੮. ਨਿਹਫਲੁ ਅਹਿਲਾ ਜਨਮੁ ਗਵਾਏ॥ ੧॥**

ਪਦ ਅਰਥ - ਮਥਿ=ਰਿੜਕ ਕੇ। ਕਉਸਤਕ=ਕੌਸਤਕ ਮਣੀ। ਲਛ=ਲਛਮੀ। ਅਸ੍ਵ=ਘੋੜਾ, ਜੋ ਹੁਣ ਸੂਰਜ ਕੋਲ ਹੈ। ਸੰਖੁ=ਵਿਚੋਂ ਖਾਲੀ, ਲੰਮੀਆਂ ਹੇਕਾਂ ਵਾਲਾ।

ਅਰਥ - ੧. ਸਮੁੰਦਰ, ਜੋ ਅਗੰਮ ਤੇ ਅਥਾਹ ਸੀ, ਉਸ ਨੂੰ ਰਿੜਕ ਕੇ, ਉਸ ਵਿਚੋਂ ੧੪ ਅਮੋਲਕ ਰਤਨ ਕੱਢੇ ਗਏ। ੨. (੧੪ ਰਤਨ ਇਹ ਹਨ :-) ਚੰਦ੍ਰਮਾਂ, ਸਾਰੰਗ ਧਨੁੱਖ, ਸ਼ਰਾਬ, ਕੌਸਤਕ ਮਣੀ, ਲੱਛਮੀ, ਧਨੰਤਰ ਵੈਦ ਲੱਭੇ (ਪਾਏ)। ੩. ਰੰਭਾ (ਅਪੱਛਰਾ) (ਜੋ ਇੰਦਰ ਦੇ ਦਰਬਾਰ ਵਿਚ ਗਾਇਨ ਕਰਦੀ ਹੈ), ਕਾਮਧੇਨ ਗਊ, ਪਾਰਜਾਤ (ਕਲਪ) ਬ੍ਰਿਛ, ਅਸ੍ਵ (ਉਚਸ੍ਰਵਾ ਘੋੜਾ), ਅੰਮ੍ਰਿਤ, (ਜੋ ਵਿਸ਼ਨੂੰ ਨੇ ਮੋਹਣੀ ਰੂਪ ਧਾਰ ਕੇ ਦੇਵਤਿਆਂ ਨੂੰ ਪਿਲਾ ਦਿੱਤਾ ਸੀ)। ੪. ਹਾਥੀ (ਐਰਾਪਤ), ਸੰਖ ਤੇ ਜ਼ਹਿਰ (ਕਾਲਕੂਟ)। ਇਹ ੧੪ ਰਤਨ ਦੇਵਤਿਆਂ ਤੇ ਦਾਨਵਾਂ ਦੀ ਸਭਾ ਲਗਾ ਕੇ ਵੰਡੇ ਗਏ। ੫. ਹੋਰ ਵੀ ਮਾਣਕ ਮੋਤੀ ਤੇ ਹੀਰੇ

ਬਹੁਮੁਲੇ ਨਿਕਲੇ, ਜੋ ਸਭ ਲੋਕਾਂ ਨੂੰ ਵਰੋਸਾਉਂਦੇ (ਲਾਭ ਦੇਂਦੇ) ਹਨ। ੬. ਪਰ ਸੰਖ ਸਮੁੰਦਰ ਦੇ ਵਿਚੋਂ ਨਿਕਲਿਆ, ਜੋ ਵਿਚੋਂ ਸੱਖਣਾ ਸੀ, ਹੁਣ ਤਕ ਓਹ ਧਾਹਾਂ ਮਾਰ ਮਾਰ ਕੇ ਰੋਂਦਾ ਤੇ ਸੁਣਾਉਂਦਾ ਹੈ। ੭. (ਇਸੇ ਤਰ੍ਹਾਂ, ਉਹ ਲੋਕ ਸੰਖ ਵਰਗੇ ਸੱਖਣੇ ਜੋ) ਸਾਧ ਸੰਗਤ ਰੂਪੀ ਸਮੁੰਦਰ ਵਿਚ ਰਹਿ ਕੇ, ਸ਼ਬਦ ਸੁਣ ਕੇ ਹਿਰਦੇ ਵਿਚ ਨਹੀਂ ਵਸਾਉਂਦਾ। ੮. ਉਹ ਆਪਣੇ ਜਨਮ ਨੂੰ ਨਿਸਫਲ ਗੁਆ ਦੇਂਦਾ ਹੈ॥ ੧॥

## ੨. ਡੱਡੂ ਦੀ ਭਾਂਤ—ਮਨਮੁਖ ਦੀ ਦਸ਼ਾ

੧. ਨਿਰਮਲੁ ਨੀਰੁ ਸੁਹਾਵਣਾ ਸੁਭਰ ਸਰਵਰਿ ਕਵਲ ਫੁਲੰਦੇ।
੨. ਰੂਪ ਅਨੂਪ ਸਰੂਪ ਅਤਿ ਗੰਧ ਸੁਗੰਧ ਹੋਇ ਮਹਕੰਦੇ।
੩. ਭਵਰਾਂ ਵਾਸਾ ਵੰਝ ਵਣਿ ਖੋਜਹਿ ਏਕੋ ਖੋਜਿ ਲਹੰਦੇ।
੪. ਲੋਭ ਲੁਭਤਿ ਮਕਰੰਦ ਰਸਿ ਦੂਰਿ ਦਿਸੰਤਰਿ ਆਇ ਮਿਲੰਦੇ।
੫. ਸੂਰਜੁ ਗਗਨਿ ਉਦੋਤ ਹੋਇ ਸਰਵਰ ਕਵਲ ਧਿਆਨੁ ਧਰੰਦੇ।
੬. ਡੱਡੂ ਚਿਕੜਿ ਵਾਸੁ ਹੈ ਕਵਲ ਸਿਵਾਣਿ ਨ ਮਾਣਿ ਸਕੰਦੇ।
੭. ਸਾਧਸੰਗਤਿ ਗੁਰ ਸਬਦੁ ਸੁਣਿ ਗੁਰ ਉਪਦੇਸ ਨ ਰਹਤ ਰਹੰਦੇ।
੮. ਮਸਤਕਿ ਭਾਗ ਜਿਨ੍ਹਾਂ ਦੇ ਮੰਦੇ॥ ੨॥

ਪਦ ਅਰਥ - ਸੁਭਰ=ਨੱਕੋ ਨੱਕ। ਮਹਕੰਦੇ-ਮਹਿਕਦੇ ਹਨ। ਨ ਮਾਣਿ ਸਕੰਦੇ=ਮਾਣ ਨਹੀਂ ਸਕਦੇ।

ਅਰਥ - ੧. ਨਿਰਮਲ ਪਾਣੀ ਦੇ ਨੱਕੋ ਨੱਕ ਭਰੇ ਤਲਾਉ ਵਿਚ ਕਮਲ ਫੁੱਲ ਫਲਦੇ ਹਨ। ੨. ਅਨੂਪਮ ਰੂਪ ਅਤਿ ਸੁੰਦਰਤਾ ਵਾਲੇ ਤੇ ਸੁਗੰਧੀਆਂ ਵਿਚੋਂ ਸੋਹਣੀ ਮਹਿਕ ਦੇ ਕੇ ਮਹਿਕਦੇ ਹਨ। ੩. ਭਵਰੇ ਦਾ ਵਾਸਾ ਜੰਗਲ ਵਿਚ ਹੀ ਹੈ ਤੇ ਉਹ ਕੰਵਲ ਦੀ ਭਾਲ ਕਰਦੇ, ਕੰਵਲ ਨੂੰ ਲੱਭ ਹੀ ਲੈਂਦੇ ਹਨ। ੪. ਕੰਵਲ ਦੀ ਮਹਿਕ ਦੇ ਲੋਭੀ ਮਹਿਕ ਦੇ ਰਸ (ਸੁਆਦ) ਨੂੰ ਬਹੁਤ ਦੂਰੋਂ ਆ ਮਿਲਦੇ ਹਨ। ੫. ਕਿਥੇ ਸੂਰਜ ਦੂਰ ਆਸਮਾਨਾਂ ਵਿਚੋਂ ਨਿਕਲਦਾ ਹੈ, ਪਰ ਕੰਵਲ ਧਰਤੀ ਦੇ ਪਾਣੀ ਵਿਚ ਨੀਵੇਂ ਥਾਂ ਤੋਂ ਉਸਨੂੰ ਵੇਖਦਾ ਹੀ ਉਸ ਦਾ ਧਿਆਨ ਧਰ ਕੇ ਖਿੜ ਜਾਂਦਾ ਹੈ। ੬. (ਦੂਜੇ ਪਾਸੇ) ਡੱਡੂ ਦਾ ਵੀ ਉਸੇ ਪਾਣੀ ਵਿਚ ਹੀ ਵਾਸਾ ਹੈ, ਪਰ ਕੰਵਲ ਦੀ ਪਛਾਣ ਕਰਕੇ ਉਹ (ਉਸ ਦੇ ਰਸ) ਮਹਿਕ ਨੂੰ ਨਹੀਂ ਮਾਣ ਸਕਦੇ। ੭. (ਇਸੇ ਤਰ੍ਹਾਂ) ਸਾਧ ਸੰਗਤ ਵਿਚੋਂ ਜਿਹੜੇ ਗੁਰੂ ਦੇ ਸ਼ਬਦ (ਉਪਦੇਸ਼) ਨੂੰ ਸੁਣ ਕੇ ਵੀ ਤੇ ਅਮਲ (ਰਹੁਰੀਤੀ ਧਾਰਨ) ਨਹੀਂ ਕਰਦੇ। ੮. ਉਨ੍ਹਾਂ ਦੇ ਮੱਥੇ ਦੇ ਮੰਦ ਭਾਗਾਂ ਦੀ ਹੀ ਗੱਲ ਸਮਝੋ॥ ੨॥

## ੩. ਬਗਲੇ ਦੀ ਸਮਾਧੀ—ਨਿਰਾ ਹੀ ਕਪਟ

੧. ਤੀਰਥਿ ਪੁਰਬਿ ਸੰਜੋਗ ਲੋਗ ਚਹੁ ਕੁੰਡਾਂ ਦੇ ਆਇ ਜੁੜੰਦੇ।

੨. ਚਾਰਿ ਵਰਨ ਛਿਅ ਦਰਸਨਾਂ ਨਾਮੁ ਦਾਨੁ ਇਸਨਾਨੁ ਕਰੰਦੇ।
੩. ਜਪ ਤਪ ਸੰਜਮ ਹੋਮ ਜਗ ਵਰਤ ਨੇਮ ਕਰਿ ਵੇਦ ਸੁਣੰਦੇ।
੪. ਗਿਆਨ ਧਿਆਨ ਸਿਮਰਣ ਜੁਗਤਿ ਦੇਵੀ ਦੇਵ ਸਥਾਨ ਪੁਜੰਦੇ।
੫. ਬਗਾ ਬਗੇ ਕਪੜੇ ਕਰਿ ਸਮਾਧਿ ਅਪਰਾਧਿ ਨਿਵੰਦੇ।
੬. ਸਾਧਸੰਗਤਿ ਗੁਰ ਸਬਦੁ ਸੁਣਿ ਗੁਰਮੁਖਿ ਪੰਥ ਨ ਚਾਲ ਚਲੰਦੇ।
੭. ਕਪਟ ਸਨੇਹੀ ਫਲੁ ਨ ਲਹੰਦੇ ॥ ੩ ॥

ਪਦ ਅਰਥ - ਜੁੜੰਦੇ=ਇਕੱਠੇ ਹੁੰਦੇ। ਪੁਜੰਦੇ=ਪੂਜਾ ਕਰਦੇ ਹਨ। ਨਿਵੰਦੇ=ਨੀਊਣਾ। ਕਪਟ ਸਨੇਹੀ=ਧੋਖੇਬਾਜ਼ਾਂ ਦੀ ਪ੍ਰੀਤੀ। ਲਹੰਦੇ=ਲੈਂਦੇ।

ਅਰਥ - ੧. ਤੀਰਥਾਂ ਤੇ ਪੁਰਬਾਂ ਦੇ ਸੰਬੰਧ ਨਾਲ ਲੋਕੀਂ ਇਕੱਠੇ ਹੁੰਦੇ, ਤੇ ਚਾਰੇ ਪਾਸਿਆਂ ਤੋਂ ਆ ਕੇ ਜੋੜ ਮੇਲ ਕਰਦੇ ਹਨ। ੨. ਚਾਰੇ ਵਰਣਾਂ ਦੇ ਲੋਕ, ਤੇ ਛਿਆਂ ਧਰਮਾਂ ਦੀ ਪਾਲਨਾ ਕਰਨ ਵਾਲੇ, ਨਾਮ ਦਾਨ ਤੇ ਇਸ਼ਨਾਨ ਆਦਿ ਕਰਦੇ ਹਨ। ੩. ਜਪ, ਤਪ, ਸੰਜਮ, ਹੋਮ ਤੇ ਜਗ ਅਤੇ ਵਰਤ ਨੇਮ ਕਰਕੇ ਵੇਦਾਂ ਦਾ ਪਾਠ ਸੁਣਦੇ ਹਨ। ੪. ਗਿਆਨੀ ਤੇ ਧਿਆਨੀ ਅਤੇ ਸਿਮਰਨ, ਜੁਗਤੀਆਂ (ਬਿਧੀਆਂ) ਸਹਿਤ ਕਰ ਕਰ ਕੇ, ਫਿਰ ਦੇਵੀ ਦੇਵਤਿਆਂ ਦੇ ਅਸਥਾਨਾਂ ਦੀ ਪੂਜਾ ਕਰਦੇ ਹਨ। ੫. (ਪਰ ਇਹ ਸਭ ਕੁਛ ਇਉਂ ਹੀ ਹੈ, ਜਿਵੇਂ) ਚਿੱਟੇ ਬਗਲੇ, ਜਿਨ੍ਹਾਂ ਦੇ ਪਰ (ਕੱਪੜੇ) ਚਿੱਟੇ ਹਨ, ਉਹ ਸਮਾਧੀਆਂ ਲਾ ਲਾ ਅਪਰਾਧੀਆਂ ਵਾਂਗ ਹੀ ਨੀਉਂਦੇ ਹਨ। ੬. ਸਾਧ ਸੰਗਤ (ਵਿਚ ਜਾ ਕੇ) ਗੁਰ ਸ਼ਬਦ ਸੁਣਦੇ ਹਨ, ਪਰ ਗੁਰ ਸ਼ਬਦ (ਉਪਦੇਸ਼ ਨੂੰ ਮੰਨਣ ਵਾਲੇ) ਗੁਰਮੁਖਾਂ ਦੇ ਰਸਤੇ ਵਾਲੀ ਚਾਲ ਨਹੀਂ ਚਲਦੇ। ੭. (ਸਮਝੋ ਕਿ) ਇਹੋ ਜੇਹੇ ਕਪਟ ਸਨੇਹੀ (ਵਿਖਾਵੇ ਦੇ ਪ੍ਰੇਮੀ) ਹਨ, ਜੋ ਕੋਈ ਫਲ ਵੀ (ਸਾਧ ਸੰਗਤ ਵਿਚ ਜਾਣ ਦਾ) ਪ੍ਰਾਪਤ ਨਹੀਂ ਕਰਦੇ॥ ੩ ॥

## ੪. ਮਨਮੁਖ ਨੂੰ ਘਾਟਾ ਤੇ ਗੁਰਮੁਖ ਨੂੰ ਲਾਹਾ

੧. ਸਾਵਣਿ ਵਣ ਹਰੀਆਵਲੇ ਵੁਠੈ ਸੁਕੈ ਅਕੁ ਜਵਾਹਾ।
੨. ਤ੍ਰਿਪਤਿ ਬਬੀਹੇ ਸ੍ਵਾਂਤਿ ਬੂੰਦ ਸਿਪ ਅੰਦਰਿ ਮੋਤੀ ਓਮਾਹਾ।
੩. ਕਦਲੀ ਵਣਹੁ ਕਪੂਰ ਹੋਇ ਕਲਰਿ ਕਵਲੁ ਨ ਹੋਇ ਸਮਾਹਾ।
੪. ਬਿਸੀਅਰ ਮੁਹਿ ਕਾਲਕੂਟ ਹੋਇ ਧਾਤ ਸੁਪਾਤ੍ਰ ਕੁਪਾਤ੍ਰ ਦੁਰਾਹਾ।
੫. ਸਾਧਸੰਗਤਿ ਗੁਰ ਸਬਦੁ ਸੁਣਿ ਸਾਂਤਿ ਨ ਆਵੈ ਉਭੈ ਸਾਹਾ।
੬. ਗੁਰਮੁਖਿ ਸੁਖ ਫਲੁ ਪਿਰਮ ਰਸੁ ਮਨਮੁਖ ਬਦਰਾਹੀ ਬਦਰਾਹਾ।
੭. ਮਨਮੁਖ ਟੋਟਾ ਗੁਰਮੁਖ ਲਾਹਾ ॥ ੪ ॥

ਪਦ ਅਰਥ - ਵੁਠੈ=ਵਰਖਾ ਹੋਣ 'ਤੇ। ਓਮਾਹਾ=ਖੁਸ਼ੀ, ਹੁਲਾਸ, ਖੇੜਾ। ਦੁਰਾਹਾ=ਦੁਚਿੱਤਾ, ਦੋਵੇਂ ਪਾਸੇ ਚਲਣਾ। ਬਦਰਾਹੀ ਬਦਰਾਹਾ=ਵਿਕਾਰੀ, ਵਿਕਾਰਾਂ ਵਿਚ।

ਅਰਥ - ੧. ਸਾਵਣ ਵਿਚ ਬਰਖਾ ਹੋਣ 'ਤੇ ਬ੍ਰਿਛਾਂ ਉਤੇ ਹਰਿਆਵਲ ਆਉਂਦੀ ਹੈ ਪਰ ਇਸ ਸਮੇਂ ਅੱਕ ਅਤੇ ਜਵਾਂਹਾਂ ਸੁੱਕ ਸੜ ਜਾਂਦੇ ਹਨ। ੨. ਪਪੀਹੇ ਦੇ ਮੂੰਹ ਵਿਚ ਜੇ ਸ੍ਵਾਂਤੀ ਬੂੰਦ ਪੈ ਜਾਏ, ਤਾਂ ਉਹ ਤ੍ਰਿਪਤੀ ਤੇ ਪ੍ਰਸੰਨਤਾ ਪ੍ਰਾਪਤ ਕਰ ਲੈਂਦਾ ਹੈ। ਸਿੱਪ ਵਿਚ ਸ੍ਵਾਂਤੀ ਬੂੰਦ ਪਵੇ ਤਾਂ ਸੁੱਚੇ ਮੋਤੀ ਦਾ ਰੂਪ ਧਾਰਨ ਕਰ ਜਾਂਦੀ ਹੈ। ੩. ਕੇਲੇ ਉਤੇ ਜੇ ਇਹ ਸ੍ਵਾਂਤੀ ਬੂੰਦ ਆਣ ਡਿੱਗੇ, ਤਾਂ ਉਹ ਕਪੂਰ ਪੈਦਾ ਕਰ ਦਿੰਦੀ ਹੈ, ਪਰ ਕੱਲਰ ਵਿਚ ਡਿੱਗੀ ਬੇਅਰਥ ਚਲੀ ਜਾਂਦੀ ਹੈ। (ਕਿਉਂਕਿ ਕੱਲਰ ਵਿਚ) ਕੰਵਲ ਦਾ ਸਮਾਉਣਾ (ਭਾਵ ਸਮਾਈ) ਹੁੰਦੀ ਨਹੀਂ। ੪. ਜੇ ਸ੍ਵਾਂਤੀ ਬੂੰਦ ਸੱਪ ਦੇ ਮੂੰਹ ਵਿਚ ਪਵੇ, ਤਾਂ ਉਹ ਜ਼ਹਿਰ (ਕਾਲਕੂਟ) ਬਣ ਜਾਂਦੀ ਹੈ। (ਭਾਈ ਸਾਹਿਬ ਦਸਦੇ ਹਨ ਕਿ) ਇਹ ਭਾਂਡੇ ਦਾ ਹੀ ਫਰਕ ਹੈ। ਜੇ ਚੰਗੇ ਭਾਂਡੇ ਵਿਚ (ਸ੍ਵਾਂਤੀ ਬੂੰਦ) ਪੈਂਦੀ ਤਾਂ ਚੰਗੀ ਵਸਤੂ ਬਣ ਜਾਂਦੀ ਹੈ ਤੇ ਜੇ ਮੰਦੇ ਭਾਂਡੇ ਵਿਚ ਪੈਂਦੀ ਹੈ ਤਾਂ ਮੰਦੀ ਵਸਤੂ ਬਣ ਜਾਂਦੀ ਹੈ, ਇਹ ਤਾਂ ਭਾਂਡੇ ਕੁਭਾਂਡੇ ਦਾ ਹੀ ਫਰਕ ਹੈ। ੫. (ਜਿਵੇਂ) ਸਾਧ ਸੰਗਤ (ਪ੍ਰਭੂ ਨਾਮ ਦੀ ਵਰਖਾ ਦਾ ਅਸਥਾਨ ਹੈ, ਉਥੇ ਨਾਮ ਦੀ ਵਰਖਾ ਹੁੰਦੀ ਹੈ, ਪਰ ਅੱਕ ਤੇ ਜਵਾਂਹਾਂ ਵਰਗੇ ਮਨਮੁਖਾਂ ਨੂੰ) ਸ਼ਾਂਤੀ ਨਹੀਂ ਆਉਂਦੀ, ਉਹ ਉਭੇ ਸਾਹ ਹੀ ਲੈਂਦੇ ਰਹਿੰਦੇ ਹਨ। ੬. ਗੁਰਮੁਖ (ਪਪੀਹਾ ਤੇ ਸਿੱਪ ਵਾਂਗ) ਸੁਖ ਫਲ ਪ੍ਰਾਪਤ ਕਰਕੇ ਪ੍ਰੇਮ ਰਸ ਪੀਂਦੇ ਤੇ ਵਿਕਾਰੀ ਮਨਮੁਖ ਵਿਕਾਰਾਂ ਵਿਚ ਹੀ ਰੁੜ੍ਹੇ ਰਹਿੰਦੇ ਹਨ। ੭. ਇਸ ਲਈ ਮਨਮੁਖ ਨੂੰ ਘਾਟਾ ਹੀ ਘਾਟਾ ਤੇ ਗੁਰਮੁਖ ਨੂੰ (ਸਾਧ ਸੰਗਤ ਦਾ) ਲਾਭ ਹੀ ਲਾਭ ਹੈ॥ ੪॥

## ੫. ਹਉਮੈ ਤੇ ਹੰਕਾਰ ਦਾ ਵੱਡਾ ਭਰਮ ਚੱਕਰ

**੧. ਵਣ ਵਣ ਵਿਚਿ ਵਣਾਸਪਤਿ ਇਕੋ ਧਰਤੀ ਇਕੋ ਪਾਣੀ।**
**੨. ਰੰਗ ਬਿਰੰਗੀ ਫੁਲ ਫਲ ਸਾਦ ਸੁਗੰਧ ਸਨਬੰਧ ਵਿਡਾਣੀ।**
**੩. ਉਚਾ ਸਿੰਮਲੁ ਝੰਟੁਲਾ ਨਿਹਫਲੁ ਚੀਲੁ ਚੜ੍ਹੈ ਅਸਮਾਣੀ।**
**੪. ਜਲਦਾ ਵਾਂਸੁ ਵਢਾਈਐ ਵੰਝੁਲੀਆਂ ਵਜਨਿ ਬਿਬਾਣੀ।**
**੫. ਚੰਦਨ ਵਾਸੁ ਵਣਾਸਪਤਿ ਵਾਸੁ ਰਹੈ ਨਿਰਗੰਧ ਰਵਾਣੀ।**
**੬. ਸਾਧਸੰਗਤਿ ਗੁਰ ਸਬਦੁ ਸੁਣਿ ਰਿਦੈ ਨ ਵਸੈ ਅਭਾਗ ਪਰਾਣੀ।**
**੭. ਹਉਮੈ ਅੰਦਰਿ ਭਰਮਿ ਭੁਲਾਣੀ॥ ੫॥**

ਪਦ ਅਰਥ - ਵਣਾਸਪਤਿ=ਜੰਗਲਾਂ ਵਿਚ ਬਾਗ। ਵਿਡਾਣੀ=ਅਸਚਰਜ। ਝੰਟੁਲਾ=ਉਪਰੋਂ ਫੈਲਿਆ, ਸਿਰ ਦੇ ਝਾਟੇ ਵਾਂਗ। ਵੰਝੁਲੀਆਂ=ਬੰਸਰੀਆਂ। ਬਿਬਾਣੀ=ਬੇਅਰਥ। ਰਵਾਣੀ=ਚਲੀ ਜਾਣੀ।

ਅਰਥ - ੧. ਜੰਗਲ ਵਿਚ ਇਕੋ ਧਰਤੀ 'ਤੇ ਇਕੋ ਹੀ ਪਾਣੀ ਨਾਲ ਸਾਰੀ ਵਨਸਪਤੀ ਵਿਚ ਹਰਿਆਵਲ ਹੈ। ੨. ਤਰ੍ਹਾਂ ਤਰ੍ਹਾਂ ਦੇ ਰੰਗ ਬਰੰਗੇ ਫੁੱਲ ਤੇ ਫਲ ਹਨ, ਜਿਨ੍ਹਾਂ ਦੇ ਸੁਆਦ ਤੇ ਸੁਗੰਧੀ ਦਾ ਸੰਬੰਧ ਵੀ ਵੱਡੀ ਅਸਚਰਜਤਾ ਵਾਲਾ ਹੈ। ੩. ਸਿੰਮਲ ਦਾ ਰੁਖ ਕਿੰਨਾ ਹੀ ਉੱਚਾ ਤੇ ਸੰਘਣਾ ਹੈ, ਚੀਲ ਦਾ ਰੁਖ ਉਸ ਤੋਂ

ਵੀ ਉੱਚਾ ਹੈ, (ਪਰ ਫਲਾਂ ਤੋਂ ਬਿਨਾਂ) ਨਿਹਫਲ ਹੈ, ਤੇ ਉਸਦੀ ਉਚਾਈ ਵੀ ਨਿਹਫਲ ਹੀ ਹੈ। ੪. ਵਾਂਸਾਂ ਦਾ (ਉਚਾਈ ਵਾਲਾ) ਜੰਗਲ ਸੜਦਾ ਹੀ ਵੱਢਿਆ ਜਾਂਦਾ ਹੈ, ਜਿਸ ਦੀਆਂ ਬਾਂਸਰੀਆਂ ਹੀ ਵਜਦੀਆਂ ਹਨ, ਲੋਕ ਜੰਗਲਾਂ ਵਿਚ ਵਜਾਉਂਦੇ ਫਿਰਦੇ ਹਨ। ੫. ਚੰਦਨ ਦੇ ਇੱਕ ਬ੍ਰਿਛ ਨਾਲ ਬਾਕੀ ਦੇ ਬ੍ਰਿਛ ਤੇ ਬੂਟੇ ਵੀ ਸੁਗੰਧ ਵਾਲੇ ਹੋ ਜਾਂਦੇ ਹਨ ਪਰ ਵਾਂਸ ਸੁਗੰਧ ਤੋਂ ਬਿਨਾਂ ਰਹਿ ਜਾਂਦਾ ਹੈ ਤੇ ਕੇਵਲ ਹਵਾ ਦੇ ਝੋਂਕਿਆਂ ਨਾਲ ਹੀ ਇੱਕ ਦੂਜੇ ਨਾਲ ਖਹਿ ਕੇ ਸ਼ਾਂ ਸ਼ਾਂ ਦੀ ਆਵਾਜ਼ ਹੀ ਦੇਂਦਾ ਹੈ। ੬. (ਇਸੇ ਤਰ੍ਹਾਂ) ਓਹ ਪ੍ਰਾਣੀ ਕਿੰਨਾ ਅਭਾਗਾ ਹੈ, ਜੋ ਸਾਧ ਸੰਗਤ ਵਿਚੋਂ ਗੁਰ ਉਪਦੇਸ਼ ਸੁਣ ਕੇ ਉਸ 'ਤੇ ਅਮਲ ਨਹੀਂ ਕਰਦਾ, ਰਿਦੇ ਵਿਚ ਨਹੀਂ ਵਸਾਉਂਦਾ। ੭. ਹਉਮੈ ਵਿਚ ਪਏ (ਅਜੇਹੇ ਲੋਕ) ਭਰਮਾਂ ਵਿਚ ਹੀ ਭੁੱਲੇ ਰਹਿੰਦੇ ਹਨ॥ ੫॥

## ੬. ਉੱਲੂ ਵਰਗੇ ਮਨਮੁਖ ਦਾ ਜਨਮ ਬਿਰਥਾ ਹੈ

**੧. ਸੂਰਜੁ ਜੋਤਿ ਉਦੋਤਿ ਕਰਿ ਚਾਨਣੁ ਕਰੈ ਅਨੇਰੁ ਗਵਾਏ।**
**੨. ਕਿਰਤਿ ਵਿਰਤਿ ਜਗ ਵਰਤਮਾਨ ਸਭਨਾਂ ਬੰਧਨ ਮੁਕਤਿ ਕਰਾਏ।**
**੩. ਪਸੁ ਪੰਖੀ ਮਿਰਗਾਵਲੀ ਭਾਖਿਆ ਭਾਉ ਅਲਾਉ ਸੁਣਾਏ।**
**੪. ਬਾਂਗਾਂ ਬੁਰਗੂ ਸਿੰਙੀਆਂ ਨਾਦ ਬਾਦ ਨੀਸਾਣ ਵਜਾਏ।**
**੫. ਘੁਘੂ ਸੁਝੁ ਨ ਸੁਝਈ ਜਾਇ ਉਜਾੜੀ ਝਥਿ ਵਲਾਏ।**
**੬. ਸਾਧਸੰਗਤਿ ਗੁਰ ਸਬਦੁ ਸੁਣਿ ਭਾਉ ਭਗਤਿ ਮਨਿ ਭਉ ਨ ਵਸਾਏ।**
**੭. ਮਨਮੁਖ ਬਿਰਥਾ ਜਨਮੁ ਗਵਾਏ॥ ੬॥**

ਪਦ ਅਰਥ - ਉਦੋਤਿ=ਪ੍ਰਕਾਸ਼। ਕਿਰਤਿ ਵਿਰਤਿ=ਕਾਰ ਵਿਹਾਰ। ਬੁਰਗੂ=ਮੁੱਲਾਂ। ਨੀਸਾਣ=ਦਮਾਮੇ। ਘੁਘੂ=ਉੱਲੂ। ਸੁਝੁ=ਸੂਰਜ। ਝਥਿ=ਝੱਟ।

ਅਰਥ - ੧. ਸੂਰਜ ਦੀ ਜੋਤ ਦਾ ਪ੍ਰਕਾਸ਼ ਹੁੰਦਿਆਂ ਹੀ, ਚਾਨਣਾ ਹੋ ਜਾਂਦਾ ਹੈ ਤੇ ਹਨੇਰਾ ਗੁੰਮ ਹੋ ਜਾਂਦਾ ਹੈ। ੨. ਸੰਸਾਰੀ ਲੋਕ ਆਪਣੇ ਕਾਰ ਵਿਹਾਰਾਂ ਵਿਚ ਲੱਗ ਜਾਂਦੇ ਹਨ ਤੇ ਸੂਰਜ ਸਭ ਨੂੰ (ਹਨੇਰੇ ਨਾਲ ਪਏ) ਬੰਧਨਾਂ ਤੋਂ ਮੁਕਤ ਕਰ ਦਿੰਦਾ ਹੈ। ੩. ਪਸ਼ੂ, ਪੰਛੀ ਤੇ ਹਰਨਾਂ ਦੀਆਂ ਡਾਰਾਂ, ਸਭ ਆਪੋ ਵਿਚ ਪ੍ਰੇਮ ਪਿਆਰ ਦੇ ਬੋਲ ਬੋਲ ਕੇ ਇੱਕ ਦੂਜੇ ਨੂੰ ਸੁਣਾਉਂਦੇ ਹਨ। ੪. (ਮਸੀਤਾਂ ਵਿਚ) ਮੁੱਲਾਂ ਬਾਂਗਾਂ ਦੇਂਦੇ ਹਨ (ਡੇਰਿਆਂ ਵਿਖੇ) ਜੋਗੀ ਸਿੰਙੀਆਂ ਦੇ ਨਾਦ ਵਜਾਉਂਦੇ ਹਨ ਤੇ (ਬਾਦਸ਼ਾਹਾਂ ਦੇ ਦਰਵਾਜ਼ਿਆਂ ਅੱਗੇ) ਨਗਾਰਿਆਂ 'ਤੇ ਚੋਬਾਂ ਲੱਗਦੀਆਂ ਹਨ ਤੇ ਉਹ ਖੂਬ ਵੱਜਦੇ ਹਨ। ੫. (ਹੋਰ ਤਾਂ ਸਾਰੇ ਪ੍ਰਸੰਨਤਾ ਵਿਚ ਆਉਂਦੇ ਹਨ, ਪਰ) ਉੱਲੂ ਨੂੰ ਸੂਰਜ ਨਹੀਂ ਦਿਸਦਾ, (ਉਹ ਅੱਖਾਂ ਬੰਦ ਕਰ) ਝਾੜਾਂ ਵਿਚ ਲੁਕ ਕੇ ਦਿਨੇ (ਚਾਨਣ ਦਾ) ਸਮਾਂ, ਮਸਾਂ ਹੀ ਟਪਾਉਂਦਾ ਹੈ। ੬. (ਇਸੇ ਤਰ੍ਹਾਂ) ਸਾਧ ਸੰਗਤ ਵਿਚ ਜਾ ਕੇ, ਗੁਰੂ ਸ਼ਬਦ ਨੂੰ ਸੁਣ ਕੇ ਮਨਮੁਖ ਦੇ ਮਨ ਵਿਚ ਨਾ ਪ੍ਰੇਮਾ-ਭਗਤੀ ਪੈਦਾ ਹੁੰਦੀ ਹੈ ਤੇ ਨਾ ਹੀ ਉਹ ਮਨ ਵਿਚ (ਪਰਮੇਸ਼ਰ ਦੇ) ਡਰ ਨੂੰ ਹੀ ਲਿਆਉਂਦਾ ਹੈ। ੭. (ਇਸ ਕਰਕੇ) ਮਨਮੁਖ ਆਪਣੇ ਜਨਮ ਨੂੰ ਬਿਰਥਾ ਹੀ ਗੁਆ ਲੈਂਦਾ ਹੈ॥ ੬॥

